# ਗੁਰੀਏ ਪੜ੍ਹਿਆ ਪਾਰਿ








ਸਿੰਘ ਸਾਹਿਬ
ਗਿ. ਜਸਵੰਤ ਸਿੰਘ ਪ੍ਰਵਾਨਾ

# ਬਹੀਐ ਪੜਿਆ ਪਾਜਿ

ਗਿਆਨੀ ਜਸਵੰਤ ਸਿੰਘ ਪ੍ਰਵਾਨਾ
ਸਾਬਕਾ ਗ੍ਰੰਥੀ ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ





ਨਿਊ ਬੁੱਕ ਕੰਪਨੀ
ਮਾਈ ਹੀਰਾਂ ਗੇਟ, ਜਲੰਧਰ-144008

BAHIYAE PARRIAN PAAS
*by* GIANI JASWANT SINGH PARWANA



**ਏਸੇ ਕਲਮ ਤੋਂ**

✍ ਧਰਮ ਕਲਾ
✍ ਧਰਮ ਦੀ ਚਾਦਰ
✍ ਧਰਮ ਦੀ ਯਾਤਰਾ
✍ ਗੁਰਪੁਰਬ ਗਾਥਾਵਾਂ
✍ ਦੋ ਦੀਵੇ ਇਕ ਜੋਤ
✍ ਮੈ ਤੁਧੁ ਆਗੈ ਅਰਦਾਸਿ
✍ ਗੁਣੀ ਨਿਧਾਨ ਖਾਲਸਾ
✍ ਬਹੀਏ ਪੜਿਆਂ ਪਾਸਿ
✍ ਬਾਬਾਣੈ ਘਰਿ ਚਾਨਣਿ ਲਹਿਣਾ
✍ ਜੀਵਨ ਸੰਤ ਪ੍ਰੇਮ ਸਿੰਘ ਮੁਰਾਲੇ ਵਾਲੇ

ਪਹਿਲੀ ਵਾਰ : 1997 ; ਦੂਜੀ ਵਾਰ : 2000 ; ਤੀਜੀ ਵਾਰ : 2005 ; ਚੌਥੀ ਵਾਰ : 2011

**ਲੇਖਕ**
ਗਿਆਨੀ ਜਸਵੰਤ ਸਿੰਘ ਪ੍ਰਵਾਨਾ
722, ਗੁਰੂ ਤੇਗ਼ ਬਹਾਦਰ ਨਗਰ, ਜਲੰਧਰ। ਫ਼ੋਨ : 2272746



ਮੁੱਲ : 85 ਰੁਪਏ

**ਪ੍ਰਕਾਸ਼ਕ** : ਨਿਊ ਬੁੱਕ ਕੰਪਨੀ, ਮਾਈ ਹੀਰਾਂ ਗੇਟ, ਜਲੰਧਰ-144008
ਫ਼ੋਨ : 0181-2280045, 2284325, 3293190
Fax : 0181-2234081
E-mail : newbookco@hotmail.com

**ਛਾਪਕ** : ਸਰਤਾਜ ਪ੍ਰਿੰਟਿਗ ਪ੍ਰੈੱਸ, ਜੋਸ਼ੀ ਅਸਟੇਟ, ਸੋਢਲ ਰੋਡ, ਜਲੰਧਰ।

**ਟਾਈਪ ਸੈਟਿੰਗ** : ਸਟਾਰ ਪਲੱਸ ਕੰਪਿਊਟਰਜ਼, ਮਹਾਦੇਵ ਮਾਰਕੀਟ, ਅੱਡਾ ਟਾਂਡਾ, ਜਲੰਧਰ।

# ਦੋ ਸ਼ਬਦ

*ਸਤੀ ਪਹਰੀ ਸਤੁ ਭਲਾ ਬਹੀਐ ਪੜਿਆ ਪਾਸਿ॥*

(ਸਿਰੀ ਰਾਗ ਮ: ੧, ਪੰਨਾ ੧੪੬)

*ਨਾਨਕ ਸੋ ਪੜਿਆ ਸੋ ਪੰਡਿਤੁ ਬੀਨਾ ਜਿਸੁ ਰਾਮਨਾਮੁ ਗਲਿ ਹਾਰੁ॥*

(ਰਾਮਕਲੀ ਮ: ੧, ਪੰਨਾ ੯੩੮)

ਸੁੰਦਰਤਾ ਵਧਾਉਣ ਵਾਸਤੇ ਲੋਕੀਂ ਮੋਤੀਆਂ ਦੀਆਂ ਮਾਲਾਂ, ਹੀਰਿਆਂ ਦੇ ਹਾਰ ਗਲ ਵਿਚ ਪਾਉਂਦੇ ਹਨ ਪਰ ਕਿਸੇ ਨੂੰ ਮਾਰਨ ਵਾਸਤੇ ਫਾਹੀ ਵੀ ਗਲ ਵਿਚ ਹੀ ਪਾਈ ਜਾਂਦੀ ਹੈ ਅਤੇ ਕਈ ਵਾਰ ਤਾਂ ਐਸਾ ਹੁੰਦਾ ਹੈ ਕਿ ਬੇਅਕਲੀ ਵਿਚ ਮਨੁੱਖ ਨਾਲ ਅਜਿਹਾ ਧੋਖਾ ਹੁੰਦਾ ਹੈ ਕਿ ਗਲ ਵਿਚ ਪਏ ਹਾਰ ਹੀ ਫਾਹੀ ਦਾ ਕੰਮ ਦੇ ਜਾਂਦੇ ਹਨ।

ਇਕ ਅਦੀਬ ਕਹਿੰਦੇ ਹਨ-

*ਜਿਨਕੋ ਹਾਰ ਸਮਝਾ ਥਾ ਗਲਾ ਅਪਨਾ ਸਜਾਨੇ ਕੋ।*
*ਵੋਹ ਕਾਲੇ ਨਾਗ ਬਨ ਬੈਠੇ ਮੇਰੇ ਹੀ ਕਾਟ ਖਾਨੇ ਕੋ।*

ਸਤਿਗੁਰੂ ਨਾਨਕ ਦੇਵ ਜੀ ਦੇ ਪਾਵਨ ਵਿਚਾਰ ਵਿਚ ਵਿੱਦਿਆ ਨਿਰੀ ਜਾਣਕਾਰੀ ਤੇ ਚੁੰਚ ਗਿਆਨ ਦੀ ਫੋਕੀ ਪੰਡਤਾਈ ਨਹੀਂ। ਸਗੋਂ ਵਿੱਦਿਆ ਤਾਂ ਮਨੁੱਖ ਨੂੰ ਇਸ ਯੋਗ ਬਣਾਉਂਦੀ ਹੈ ਕਿ ਉਹ ਅੱਖਰਾਂ ਨੂੰ ਪੜ੍ਹਦਾ-ਪੜ੍ਹਦਾ ਸਿਮਰਨ ਦਾ ਅੱਖਰ ਵੀ ਪੜ੍ਹ ਲਵੇ ਅਤੇ ਪ੍ਰਭੂ ਦੀਆਂ ਵਡਿਆਈਆਂ ਦਾ ਜਾਪ ਉਸ ਦੇ ਗਲ ਦਾ ਹਾਰ ਬਣ ਜਾਵੇ। ਅਤੇ ਉਹ ਰੱਬ ਦਾ ਪਿਆਰਾ ਰਾਮ ਨਾਮ ਦਾ ਹਾਰ ਗਲ ਵਿਚ ਪਾ ਕੇ ਇਕ ਸਚਿਆਰ, ਬਲਵਾਨ, ਪਤੀ ਦੇ ਰੰਗ ਵਿਚ ਰੰਗੀ ਹੋਈ ਸੁਹਾਗਣ ਵਾਂਗ ਪਤੀ ਦੇ ਸੰਗ ਸਾਥ ਵਿਚ ਨਿਰਭੈ ਹੋ ਕੇ ਸ਼ੋਭਾ ਨਾਲ ਵਿਚਰ ਸਕੇ। ਨਾ ਕਿ ਇਕ ਦੁਹਾਗਣ ਤੇ ਬਦਕਾਰ ਵਾਂਗੂੰ ਸ਼ਿੰਗਾਰ ਜਿਸਦੇ ਵਿਭਚਾਰ ਦਾ ਵਸੀਲਾ ਹਨ, ਵਿੱਦਿਆ ਨੂੰ ਫਾਹੀ ਬਣਾ ਕੇ ਆਪਣੇ ਗਲ ਵਿਚ ਪਾਈ ਹੈ, ਅਤੇ ਇਹ ਫਾਹੀ ਦੂਸਰਿਆਂ ਦੇ ਗਲ ਵਿਚ ਵੀ ਪਾਉਂਦਾ ਫਿਰੇ।

ਸਤਿਗੁਰਾਂ ਦੀ ਨਜ਼ਰ ਵਿਚ ਪੜ੍ਹਿਆ ਉਹ ਹੈ ਜਿਸਦੇ ਸਿਰ ਤੇ ਕੋਈ ਬੁਰਾ ਲੇਖਾ ਨਹੀਂ ਜੋ ਲੇਖੇ ਦਾ ਨਾਂ ਸੁਣ ਕੇ ਘਬਰਾਉਂਦਾ ਨਹੀਂ। ਜੇ ਕੋਈ ਧਰਮ ਰਾਜ ਉਸਦਾ ਲੇਖਾ ਕਰੇ ਵੀ ਤਾਂ ਉਸਦੇ ਲੇਖੇ ਵਿਚ ਪ੍ਰੇਮ ਹੈ, ਸੇਵਾ ਹੈ, ਪ੍ਰਮਾਤਮਾ ਦੀ ਯਾਦ ਹੈ। ਸਤਿਗੁਰੂ ਵਿਦਵਾਨ ਵਾਸਤੇ ਕਸਵੱਟੀ ਇਹੀ ਵਰਤਦੇ ਹਨ ਕਿ ਮੈਂ ਤੈਨੂੰ ਤਾਂ ਹੀ ਪੜ੍ਹਿਆ ਸਮਝਾਂਗਾ ਹੇ ਮੇਰੇ ਵੀਰ ! ਜੇ ਤੂੰ ਆਪਣਾ ਲੇਖਾ ਨਿਰਭੈ ਹੋ ਕੇ ਦੇ ਸਕੇਂ।

*ਮਨ ਕਾਹੇ ਭੂਲੇ ਮੂੜ ਮਨਾ॥ ਜਬ ਲੇਖਾ ਦੇਵਹਿ ਬੀਰਾ ਤਉ ਪੜਿਆ॥*

(ਆਸਾ ਮ: ੧, ਪੰਨਾ ੪੩੨)

ਗੁਰੂ ਅਮਰਦਾਸ ਜੀ ਫ਼ੁਰਮਾਉਂਦੇ ਹਨ ਹੇ ਮੇਰੇ ਮਨ ! ਜੇ ਪੜ੍ਹ ਕੇ ਵੀ ਲੇਖਾ ਗ਼ਲਤ ਹੋਇਆ, ਜੇ ਪੜ੍ਹ ਕੇ ਵੀ ਤੈਨੰ ਹਿਸਾਬ ਕਰਨਾ ਨਾ ਆਇਆ, ਲੇਖਾ ਨਿਬੜ ਸਕਦਾ ਸੀ ਪਰ ਤੂੰ ਕਾਲੇ ਲੇਖਾਂ ਨੂੰ ਆਪਣੇ ਸਿਰ ਪਾ ਲਿਆ ਤਾਂ ਤੂੰ ਕੀ ਪੜ੍ਹਿਆ ਹੈ। ਕਿਸੇ ਕੋਲੋਂ ਜੋੜ ਠੀਕ ਨਾ ਲਗੇ ਤਾਂ ਆਮ ਬੰਦਾ ਵੀ ਕਹਿ ਦਿੰਦਾ ਹੈ ਕਿ ਤੂੰ ਕੀ ਪੜ੍ਹਿਆ ਹੈ ਤੈਨੂੰ ਹਿਸਾਬ ਕਰਨਾ ਨਹੀਂ ਆਉਂਦਾ। ਸਤਿਗੁਰੂ ਫ਼ੁਰਮਾਉਂਦੇ ਹਨ :

*ਮਨ ਐਸਾ ਲੇਖਾ ਤੂੰ ਕੀ ਪੜਿਆ॥*
*ਲੇਖਾ ਦੇਣਾ ਤੇਰੈ ਸਿਰ ਰਹਿਆ॥* (ਆਸਾ ਮ: ੩, ਪੰਨਾ ੪੩੪)

ਸਤਿਗੁਰੂ ਉਸ ਪੁਰਸ਼ ਨੂੰ ਪੜ੍ਹਿਆ ਕਹਿੰਦੇ ਹਨ ਜਿਸਦੀ ਪੜ੍ਹੀ ਹੋਈ ਵਿੱਦਿਆ ਉਸ ਨੂੰ ਮੁਕਤ ਕਰੇ। ਆਪ ਮੁਕਤ ਹੋ ਕੇ ਉਹ ਸੰਸਾਰ ਦੇ ਬੰਧਨ ਕੱਟਣ ਵਾਸਤੇ ਚਲ ਪਵੇ। ਕੁਦਰਤ ਦਾ ਇਕ ਅਟੱਲ ਨਿਯਮ ਹੈ ਕਿ ਜੋ ਆਪ ਬੰਧਨ ਵਿਚ ਹੋਵੇਗਾ ਉਹ ਦੂਸਰੇ ਨੂੰ ਬੰਧਨ ਪਾਵੇਗਾ, ਜੋ ਆਪ ਮੁਕਤ ਹੋਵੇਗਾ ਉਹ ਦੂਸਰੇ ਨੂੰ ਮੁਕਤ ਕਰੇਗਾ। ਇਹ ਵੀ ਯਾਦ ਰੱਖਣ ਵਾਲੀ ਗੱਲ ਹੈ ਕਿ ਗ਼ੁਲਾਮ ਨੂੰ, ਜੇਕਰ ਉਹ ਸੁਚੇਤ ਨਹੀਂ, ਗੁਰੂ ਤੋਂ ਵਿਹੂਣਾ ਹੈ, ਮੂਰਛਾ ਵਿਚ ਹੈ, ਤਾਂ ਗ਼ੁਲਾਮੀ ਵਿਚੋਂ ਰਸ ਆਉਣ ਲਗ ਪਵੇਗਾ ਅਤੇ ਉਹ ਪਿੰਜਰੇ ਦੇ ਤੋਤੇ ਵਾਂਗੂੰ ਪਿੰਜਰੇ ਦੀ ਚੂਰੀ ਨਾਲ ਹੀ ਸਹਿਮਤ ਹੋ ਜਾਵੇਗਾ। ਉਹ ਦੂਸਰਿਆਂ ਨੂੰ ਵੀ ਬੰਧਨਾਂ ਲਈ ਪ੍ਰੇਰਣਾ ਦੇਵੇਗਾ ਅਤੇ ਉਹ ਪਿੰਜਰੇ ਦੀ ਸੁਰੱਖਿਆ ਸਮੇਂ ਸਿਰ ਖੁਰਾਕ ਮਿਲਣ ਦੀ ਪ੍ਰੇਰਣਾ ਦੇਵੇਗਾ ਅਤੇ ਆਪਣੀਆਂ ਹੱਥਕੜੀਆਂ ਤੇ ਬੇੜੀਆਂ ਨੂੰ ਗਹਿਣਿਆਂ ਦੇ ਰੂਪ ਵਿਚ ਵੇਖੇਗਾ ਦੂਸਰਿਆਂ ਨੂੰ ਵੀ ਇਨ੍ਹਾਂ ਬੰਧਨਾਂ ਵਿਚ ਫਸਾਏਗਾ। ਪਰ ਮੁਕਤ ਪੁਰਸ਼ ਤਾਂ ਸਤਿਵਾਦੀ ਹੈ ਉਹ ਬੰਧਨ ਦੀ ਹਕੀਕਤ ਨੂੰ ਸਮਝਦਾ ਹੈ ਉਹ ਤਾਂ ਬੰਧਨ ਕੱਟੀ ਜਾਂਦਾ ਹੈ।

ਸਤਿਗੁਰੂ ਵੇਖ ਰਹੇ ਸਨ ਕਿ ਵਿਦਿਆ ਕਾਗਜ਼ ਉੱਤੇ ਲਿਖੇ ਅੱਖਰਾਂ ਤੱਕ ਹੀ ਹੈ ਅਤੇ ਮਨੁੱਖ ਦਾ ਦਿਮਾਗ਼ ਇਥੇ ਹੀ ਉਲਝ ਕੇ ਰਹਿ ਗਿਆ ਹੈ। ਵਿੱਦਿਆ ਸ਼ੁਭ ਕਰਮ ਬਣ ਕੇ ਜੀਵਨ ਖੇਤਰ ਵਿਚ ਨਹੀਂ ਆ ਰਹੀ। ਵਿਦਿਆ ਨੇ ਮਨੁੱਖੀ ਦਿਮਾਗ਼ ਦੇ ਬੰਧਨ ਖੋਲ੍ਹਣੇ ਸਨ, ਮਨੁੱਖੀ ਮਨ ਨੂੰ ਮੁਕਤ ਕਰਨਾ ਸੀ ਪਰ ਹੋਇਆ ਉਲਟਾ ਹੈ। ਕਬੀਰ ਸਾਹਿਬ ਫ਼ੁਰਮਾਉਂਦੇ ਹਨ।

*ਕਬੀਰ ਕਾਗਦ ਕੀ ਓਬਰੀ ਮਸੁ ਕੇ ਕਰਮ ਕਪਾਟ।*
*ਪਾਹਨ ਬੋਰੀ ਪਿਰਥਮੀ ਪੰਡਿਤ ਪਾੜੀ ਬਾਟ।* (ਸਲੋਕ ਕਬੀਰ, ਪੰਨਾ ੧੩੭੧)

ਜੇ ਵਿਦਿਆ ਕਰਮ ਖੇਤਰ ਵਿਚ ਸ਼ੁਭ ਕਰਮ ਬਣ ਕੇ ਨਹੀਂ ਆਈ ਤਾਂ ਵਿਦਿਆ ਦੇ ਸਾਧਨ ਕਾਗਜ਼ ਦੀ ਕੋਠੜੀ ਹਨ ਜਿਸ ਨੂੰ ਸਿਆਹੀ ਨਾਲ ਲਿਖੇ ਅੱਖਰ ਜੋ ਕਰਮ-ਕਾਂਡ ਹਨ ਇਹ ਤਖ਼ਤੇ ਹਨ। ਜਿਵੇਂ ਕੈਦੀ ਕੋਠੜੀ ਵਿਚ ਕੈਦ

ਹੁੰਦਾ ਹੈ ਇਸੇ ਤਰ੍ਹਾਂ ਮਨੁੱਖੀ ਮਨ ਇੰਨਾ ਕੈਦ ਹੋ ਗਿਆ ਹੈ। ਕਿ ਰੱਬ ਦੀ ਸਰਬ-ਵਿਆਪਕਤਾ ਦੇ ਦਰਸ਼ਨ ਕਰਨ ਦੀ ਬਜਾਏ ਸਭ ਤੋਂ ਠੋਸ ਚੀਜ਼ ਜੜ੍ਹ ਪੱਥਰਾਂ ਦੀ ਪੂਜਾ ਕਰਨ ਲਗ ਪਿਆ ਹੈ। ਐਸੇ ਵਿਦਵਾਨ ਨੂੰ ਕਬੀਰ ਸਾਹਿਬ ਰਾਹ ਮਾਰ ਲੁਟੇਰਾ ਕਹਿੰਦੇ ਹਨ।

ਵਿਦਿਆ ਤਾਂ ਉਹ ਰੌਸ਼ਨੀ ਹੈ ਜਿਸ ਵਿਚ ਮਨੁੱਖ ਆਪ ਸਤਿ ਨੂੰ ਵੇਖਦਾ ਹੈ। ਸਰਬ-ਵਿਆਪਕ ਪ੍ਰਭੂ ਦੇ ਦਰਸ਼ਨ ਕਰਦਾ ਹੈ। ਅਤੇ ਦੂਸਰਿਆਂ ਨੂੰ ਵੀ ਕਹਿੰਦਾ ਹੈ ਆਉ ਮੇਰੇ ਨਾਲ, ਮੇਰੇ ਹੱਥ ਵਿਚ ਰੌਸ਼ਨੀ ਹੈ ਇਸ ਰੌਸ਼ਨੀ ਵਿਚ ਆਪਾਂ ਸਾਰੇ ਹੀ ਰਲ ਕੇ ਚੱਲਾਂਗੇ। ਰੌਸ਼ਨੀ ਬੇਸ਼ਕ ਮੇਰੇ ਹੱਥ ਵਿਚ ਹੈ ਪਰ ਇਹ ਰਸਤਾ ਸਾਨੂੰ ਸਾਰਿਆਂ ਨੂੰ ਵਿਖਾ ਸਕਦੀ ਹੈ ਇਸ ਵਿਚ ਮੇਰਾ ਕੁਝ ਘਟੇਗਾ ਨਹੀਂ, ਤੁਹਾਡਾ ਜ਼ਰੂਰ ਫਾਇਦਾ ਹੋ ਜਾਵੇਗਾ। ਇਸ ਲਈ ਗੁਰਮਤਿ ਨੇ ਸਾਨੂੰ ਇਹ ਪ੍ਰੇਰਨਾ ਦਿੱਤੀ ਹੈ ਕਿ ਜ਼ਿੰਦਗੀ ਦੇ ਜਿੰਨੇ ਕੁ ਦਿਨ ਉਸ ਮਾਲਕ ਨੇ ਦਿੱਤੇ ਹਨ ਉਹ ਦਿਨ ਉਨ੍ਹਾਂ ਬੰਦਿਆਂ ਦੇ ਪਾਸ ਬੈਠ ਜਿਨ੍ਹਾਂ ਦਾ ਜੀਵਨ ਜਗਦੇ ਦੀਵੇ ਵਾਂਗੂੰ ਹੈ। ਤੇਰਾ ਕੁਝ ਖਰਚ ਨਹੀਂ ਹੋਣਾ ਤੂੰ ਸਿਰਫ਼ ਪਾਸ ਆ ਅਤੇ ਰੌਸ਼ਨੀ ਪ੍ਰਵਾਨ ਕਰ ਲੈ ਦਿਲ ਦੀ ਕਿਤਾਬ ਖੋਲ੍ਹ ਕੇ ਪੜ੍ਹਨੀ ਸ਼ੁਰੂ ਕਰ ਦੇ। ਅਜਿਹਾ ਜਗਦਾ ਦੀਵਾ ਕਿਤੇ ਮਿਲ ਜਾਵੇ ਤਾਂ ਸਮਾਂ ਹੱਥੋਂ ਨਹੀਂ ਗੁਆਉਣਾ ਚਾਹੀਦਾ। ਇਕ ਵਿਦਿਆਰਥੀ ਜੋ ਬੜਾ ਹੀ ਗ਼ਰੀਬ ਸੀ। ਉਹ ਸਟਰੀਟ ਲਾਈਟ ਕੋਲ ਖਲੋ ਕੇ ਪੜ੍ਹਦਾ ਰਹਿੰਦਾ ਸੀ। ਆਖਰ ਬਹੁਤ ਉੱਚੇ ਰੁਤਬੇ ਤੇ ਪਹੁੰਚ ਗਿਆ ਸੀ। ਸਤਿਗੁਰੂ ਕਹਿੰਦੇ ਹਨ ਕਿ ਬੁਝਿਆਂ ਦੀਵਿਆਂ ਦੇ ਪਾਸ ਨਾ ਬੈਠ। ਤੂੰ ਵੀ ਜੀਵਨ ਵਿਚ ਠੇਡੇ ਹੀ ਖਾਂਦਾ ਫਿਰੇਗਾ। ਮੁਕਤ ਪੁਰਸ਼ਾਂ ਪਾਸ ਬੈਠ ਸਤਿਗੁਰਾਂ ਦੀ ਨਜ਼ਰ ਵਿਚ ਪੜ੍ਹਿਆ ਪਾਸ ਬੈਠਣਾ ਕੀ ਹੈ ?

ਉਹ ਮਨੁੱਖ ਜਿਨ੍ਹਾਂ ਦੇ ਅੰਦਰ ਗੁਰ ਸ਼ਬਦ ਦੀ ਰੌਸ਼ਨੀ ਹੈ ਜੋ ਨਿਤ ਦੇ ਸਤਸੰਗੀ ਹਨ ਜਿਨ੍ਹਾਂ ਨੇ ਕਿਤਾਬਾਂ ਤਾਂ ਪੜ੍ਹੀਆਂ ਹਨ, ਨਾਲ ਆਪਣੇ ਮਨ ਨੂੰ ਪੜ੍ਹਿਆ ਹੈ। ਆਪਣੇ ਹਰ ਗੁਣ-ਅਵਗੁਣ ਨੂੰ ਪੜ੍ਹਿਆ ਹੈ। ਜੀਵਨ ਵਿਚੋਂ ਰੋੜ, ਕੰਕਰ ਹੂੰਝ ਕੇ ਬਾਹਰ ਸੁੱਟ ਦਿੱਤੇ ਹਨ ਅਤੇ ਜੀਵਨ ਦੇ ਹੀਰਿਆਂ ਨੂੰ ਸੰਭਾਲਿਆ ਹੈ।

ਪੜ੍ਹਿਆਂ ਨੂੰ ਪੜ੍ਹਾਉਣ ਵਾਲੇ ਸਤਿਗੁਰੂ ਦੇ ਪਾਸ ਬੈਠਣਾ ਹੈ ਬਾਕੀ ਸਾਰਾ ਸਮਾਂ ਜੋ ਸਾਡੇ ਕਾਰ ਵਿਹਾਰ ਦਾ ਸਮਾਂ ਹੈ, ਉਹ ਵੀ ਅਸੀਂ ਉੱਚਾ ਆਚਰਨ ਰੱਖਣਾ ਹੈ। ਅਤੇ ਉੱਚੇ ਆਚਰਨ ਵਾਲੇ ਜਿਨ੍ਹਾਂ ਦੀ ਪੜ੍ਹੀ ਵਿਦਿਆ ਉੱਚੇ ਆਚਰਨ ਦੇ ਰੂਪ ਵਿਚ ਢਲ ਗਈ ਹੈ ਗੁਰੂ ਦੀ ਮਤਿ ਵਿਚੋਂ ਜਾਗਰਣ ਆਇਆ ਹੈ, ਉਸ ਜਾਗਰਣ ਵਿਚੋਂ ਉੱਚਾ ਆਚਰਨ ਪੈਦਾ ਹੋਇਆ ਹੈ। ਪੜ੍ਹਿਆ ਹੋਇਆ ਹਰ ਅੱਖਰ ਉਸ ਹਰਿ ਅੱਖਰ ਨਾਲ ਜੁੜ ਗਿਆ ਹੈ। ਜਿਸ ਬਾਰੇ ਸਤਿਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਹਨ :

*ਏਕ ਅਖਰੁ ਹਰਿ ਮਨਿ ਬਸਤ*
*ਨਾਨਕ ਹੋਤ ਨਿਹਾਲ॥* (ਗਉੜੀ ਬਾਵਨ ਅਖਰੀ, ਮ: ੫, ਪੰਨਾ ੨੬੧)

ਇਸ ਪੁੰਸਤਕ ਵਿਚ ਅਜਿਹੇ ਪੜ੍ਹਿਆਂ ਪਾਸ ਹੀ ਬੈਠਣ ਦਾ ਉਪਰਾਲਾ ਕੀਤਾ ਗਿਆ ਹੈ। ਜ਼ਰੂਰੀ ਨਹੀਂ ਉਹ ਸਰੀਰਧਾਰੀ ਹੀ ਹੋਣ। ਰਹਿਤਵਾਨ ਸਤਿਗੁਰੂ ਦੇ ਦਰ ਪ੍ਰਵਾਨ ਹੋਏ, ਨਾਮ ਅੱਖਰ ਪੜ੍ਹੇ ਸਰੀਰਧਾਰੀ ਗੁਰਸਿੱਖ ਹੋਣ ਜਾਂ ਜਿਨ੍ਹਾਂ ਦੀ ਪ੍ਰੀਤਿ ਓੜਕ ਨਿਭ ਚੁੱਕੀ ਹੋਵੇ। ਜੋ ਅੱਜ ਵੀ ਉਪਦੇਸ਼ ਰੂਪ ਵਿਚ ਸਾਡੇ ਕੋਲ ਹਨ, ਮਨ ਕਰਕੇ ਉਨ੍ਹਾਂ ਦੇ ਪਾਸ ਬੈਠਣਾ ਹੈ ਉਮੀਦ ਹੈ ਕਿ ਜਿਨ੍ਹਾਂ ਨੂੰ ਅਜਿਹੇ ਪੜ੍ਹਿਆਂ ਦੇ ਪਾਸ ਬੈਠਣਾ ਆ ਗਿਆ ਉਨ੍ਹਾਂ ਨੂੰ ਪ੍ਰਭੂ ਪਾਤਸ਼ਾਹ ਵੀ ਆਪਣੇ ਪਾਸ ਸਦਾ ਵਾਸਤੇ ਹੀ ਬਿਠਾ ਲਵੇਗਾ।

**—ਲੇਖਕ**

## ਸ਼ੁਕਰਾਨਾ

ਸ਼ੁਕਰ ਗੁਜ਼ਾਰ ਹਾਂ ਸ੍ਰੀ ਗੁਰੂ ਗ੍ਰੰਥ ਅਤੇ ਪੰਥ ਦਾ ਜਿਨ੍ਹਾਂ ਦੀ ਕ੍ਰਿਪਾ ਸਦਕਾ ਕਲਮ ਹੱਥ ਵਿਚ ਆਈ ਅਤੇ ਗੁਰਮਤਿ ਦੇ ਚਾਰ ਅੱਖਰ ਲਿਖਣ ਦਾ ਸੁਭਾਗ ਪ੍ਰਾਪਤ ਹੋਇਆ ਹੈ। ਆਮ ਪਾਠਕਾਂ ਤੋਂ ਇਲਾਵਾ ਨੌਜਵਾਨ ਸਿੱਖ ਪ੍ਰਚਾਰਕਾਂ ਨੇ ਮੇਰਾ ਹੌਸਲਾ ਬੁਲੰਦ ਕੀਤਾ ਜਦੋਂ ਉਨ੍ਹਾਂ ਵਾਰ ਵਾਰ ਕਿਹਾ ਕਿ ਤੁਹਾਡੀਆਂ ਲਿਖੀਆਂ ਪੁਸਤਕਾਂ ਤੋਂ ਸਾਨੂੰ ਬੜੀ ਸੇਧ ਮਿਲੀ ਹੈ ਅਸੀਂ ਤੁਹਾਡਾ ਪੂਰਾ ਲੇਖ ਪੜ੍ਹਕੇ ਹੂ-ਬ-ਹੂ ਸੰਗਤ ਵਿਚ ਸੁਣਾ ਆਉਂਦੇ ਹਾਂ ਤੇ ਸਾਨੂੰ ਕੋਈ ਮੁਸ਼ਕਿਲ ਪੇਸ਼ ਨਹੀਂ ਆਉਂਦੀ, ਤੁਹਾਡੀ ਲੇਖਣੀ ਸਰਲ ਹੋਣ ਕਰਕੇ ਸਾਨੂੰ ਬੜੀ ਸਹਾਇਤਾ ਮਿਲਦੀ ਹੈ ਇਹ ਸੁਣ ਕੇ ਮੈਂ ਸਮਝਦਾ ਹਾਂ ਕਿ ਮੇਰੀ ਮਿਹਨਤ ਸਫ਼ਲ ਹੋਈ ਹੈ। ਪੁਸਤਕ, *"ਬਹੀਐ ਪੜਿਆ ਪਾਸਿ"* ਦੀ ਦੂਸਰੀ ਐਡੀਸ਼ਨ ਛਪ ਰਹੀ ਹੈ ਮੈਨੂੰ ਖ਼ੁਸ਼ੀ ਹੈ ਕਿ ਪਾਠਕ ਪੜ੍ਹਦੇ ਹਨ ਤੇ ਪੁਸਤਕਾਂ ਹੋਰ ਛਾਪਣ ਦੀ ਜ਼ਰੂਰਤ ਮਹਿਸੂਸ ਹੁੰਦੀ ਹੈ। ਨਿਊ ਬੁੱਕ ਕੰਪਨੀ ਦਾ ਧੰਨਵਾਦੀ ਹਾਂ ਜੋ ਕਿਤਾਬਾਂ ਛਾਪ ਕੇ ਸੰਗਤਾਂ ਤਕ ਪਹੁੰਚਾ ਰਹੇ ਹਨ।



ਸਤਿਗੁਰੂ ਹੋਰ ਸਮਰੱਥਾ ਬਖਸ਼ੇ ਤਾਂ ਕਿ ਮੈਂ ਹੋਰ ਪੁਸਤਕਾਂ ਲਿਖ ਸਕਾਂ

ਗੁਰੂ ਪੰਥ ਦਾ ਦਾਸਰਾ

**ਜਸਵੰਤ ਸਿੰਘ 'ਪ੍ਰਵਾਨਾ'**

• • •

# ਤਤਕਰਾ


| | | |
|---|---|---|
| ੧. | ਬਿਖਿਆ ਤੇ ਤ੍ਰਿਪਤੀ | 9 |
| ੨. | ਪਾਖੰਡ ਕਰਮ ਤੇ ਬਿਬੇਕ | 12 |
| ੩. | ਢੀਠਤਾ | 16 |
| ੪. | ਗੁਰਮਤਿ ਰਤਨ | 19 |
| ੫. | ਸੱਚੀ ਟੇਕ | 24 |
| ੬. | ਸੱਚਾ ਵਣਜ | 28 |
| ੭. | ਲੋਭੀ ਤੇ ਆਲਸੀ ਮਨ | 32 |
| ੮. | ਕੁਸੰਗ ਦਾ ਤਿਆਗ | 36 |
| ੯. | ਚਿੰਤਾ ਨਹੀਂ ਚੇਤਾ ਕਰ | 40 |
| ੧੦. | ਭਲਾ ਹੀ ਭਲਾ | 44 |
| ੧੧. | ਮਿਹਮਾਨੀ ਜੁਗਤਿ | 48 |
| ੧੨. | ਵਿਅਰਥ ਮਾਨ | 52 |
| ੧੩. | ਬੇਇਤਬਾਰਾ ਮਨ | 56 |
| ੧੪. | ਕਪਟੁ ਵਿਕਾਰ | 59 |
| ੧੫. | ਕੁਦਰਤ ਦੀ ਰਹਿਤ | 62 |
| ੧੬. | ਸੱਚੀ ਸ਼ਰਧਾ | 67 |
| ੧੭. | ਸੱਚਾ ਬੈਰਾਗ | 71 |
| ੧੮. | ਸੱਚਾ ਲਾਹਾ | 74 |
| ੧੯. | ਨਾਮ ਤੇਰਾ ਆਧਾਰੁ ਮੇਰਾ | 77 |
| ੨੦. | ਹਮ ਦੋਸਾਂ ਕਾ ਕਿਆ ਹਾਲ | 83 |
| ੨੧. | ਆਪੁ ਸਵਾਰਹਿ ਮੈ ਮਿਲਹਿ | 89 |
| ੨੨. | ਸਸੁੜਿ ਸੁਹੀਆ ਕਿਵ ਕਰੀ | 94 |

| | | |
|---|---|---|
| ੨੩. | ਐਸਾ ਮੀਤੁ ਕਰਹੁ ਸਭੁ ਕੋਇ | 99 |
| ੨੪. | ਏਤੁ ਮਾਰਗਿ ਜਾਣਾ | 103 |
| ੨੫. | ਸਾਦੁ ਨਾਹੀ ਇਵੇਹੀ ਗਲੈ | 109 |
| ੨੬. | ਉਦੋਸਾਹੈ ਕਿਆ ਨੀਸਾਨੀ | 116 |
| ੨੭. | ਗੁਰ ਕਾ ਬਚਨ ਬਸੈ ਜੀਅ ਨਾਲੇ | 122 |
| ੨੮. | ਸਤੀ ਪਹਿਰੀ ਸਤ ਭਲਾ | 129 |
| ੨੯. | ਬੁਧਿ ਬਦਲੀ ਸਿਧਿ ਪਾਈ | 136 |
| ੩੦. | ਏ ਦੁਇ ਨੈਨਾ ਮਤਿ ਛੁਹਉ | 141 |




## ੧

# ਬਿਖਿਆ ਤੇ ਤ੍ਰਿਪਤੀ

*ਬਿਖਆ ਮਹਿ ਕਿਨਹੀ ਤ੍ਰਿਪਤਿ ਨਾ ਪਾਈ॥*
*ਜਿਉ ਪਾਵਕੁ ਈਧਨਿ ਨਹੀ ਧ੍ਰਾਪੈ ਬਿਨੁ ਹਰਿ ਕਹਾਂ ਅਘਾਈ॥*

(ਧਨਾਸਰੀ ਮ: ਪ, ਪੰਨਾ ੬੭੨)

ਇਕ ਮਹਾਤਮਾ ਦੇ ਪਾਸ ਇਕ ਨੌਜਵਾਨ ਸਮਰਾਟ ਗਿਆ ਤੇ ਜਾ ਕੇ ਬੇਨਤੀ ਕੀਤੀ ਕਿ ਮਹਾਂਪੁਰਖੋ ! ਮੈਂ ਤੁਹਾਡੀ ਬੜੀ ਸੋਭਾ ਸੁਣੀ ਹੈ, ਤੁਹਾਡੀ ਘਰ-ਘਰ ਕੀਰਤੀ ਹੈ। ਮੈਂ ਜਿਸ ਨੂੰ ਚਾਹਾਂ ਆਪਣੇ ਦਰਬਾਰ ਵਿਚ ਬੁਲਾ ਸਕਦਾ ਹਾਂ ਅਤੇ ਜੋ ਲੈਣਾ ਹੋਵੇ ਆਪਣੇ ਜ਼ੋਰ ਨਾਲ ਲੈ ਲੈਂਦਾ ਹਾਂ। ਮੇਰੀ ਜ਼ਿੰਦਗੀ ਵਿਚ ਪਹਿਲਾ ਅਵਸਰ ਹੈ ਕਿ ਮੈਂ ਇੰਨੇ ਆਦਰ ਨਾਲ ਕਿਸੇ ਕੋਲ ਚੱਲ ਕੇ ਆਇਆ ਹੋਵਾਂ ਅਤੇ ਉਹ ਵੀ ਇਕ ਸਵਾਲੀ ਦੇ ਰੂਪ ਵਿਚ ਆਇਆ ਹਾਂ।

ਭਾਈ ਗੁਰਦਾਸ ਜੀ ਫੁਰਮਾਉਂਦੇ ਹਨ



ਪੇਟ ਦਾ ਭੁੱਖਾ ਭਿਖਾਰੀ ਵੀ ਪੇਟ ਭਰਨ ਵਾਸਤੇ ਥਾਂ-ਥਾਂ ਤੇ ਫਿਰਦਾ ਹੈ, ਤੇ ਜਦੋਂ ਤਕ ਪੇਟ ਭਰ ਨਾ ਜਾਏ ਉਹ ਚੈਨ ਨਾਲ ਬੈਠ ਨਹੀਂ ਸਕਦਾ। ਸਰੀਰ ਦਾ ਰੋਗੀ ਵੀ ਜਦੋਂ ਤੱਕ ਰੋਗ ਨਾ ਮੁੱਕ ਜਾਏ, ਵੈਦਾਂ ਦਾ ਪਤਾ ਪੁੱਛਦਾ ਹੈ ਅਤੇ ਥਾਂ-ਥਾਂ ਤੇ ਭਟਕਦਾ ਹੈ। ਪਤੀ ਪਰਦੇਸ ਗਿਆ ਹੋਵੇ ਜਦੋਂ ਤੱਕ ਘਰ ਨਾ ਆ ਜਾਵੇ ਪਤਨੀ ਵਿਆਕੁਲ ਰਹਿੰਦੀ ਹੈ ਤੇ ਲਗਨ ਸਗਨ ਸੋਧਦੀ ਰਹਿੰਦੀ ਹੈ। ਇਸੇ ਤਰ੍ਹਾਂ ਦਿਮਾਗ਼ ਵਿਚ ਵੀ ਕੋਈ ਸਮੱਸਿਆ ਪੈਦਾ ਹੋ ਜਾਵੇ ਤਾਂ ਬੰਦਾ ਫਿਰ ਇਕ-ਇਕ ਸਿਆਣੇ ਤੋਂ ਪੁੱਛਦਾ ਹੈ ਜਿਵੇਂ ਭਵਰਾ ਕੰਵਲ ਦੇਂ ਫੁਲ ਤੇ ਬੈਠਦਾ ਹੈ ਰਸ ਵਿਭੋਰ ਹੋ ਕੇ ਜਦੋਂ ਤੱਕ ਕੰਵਲ ਵਿਚ ਸੰਪੁਟ ਨਹੀਂ ਹੋ ਜਾਂਦਾ ਉਸ ਦੀ ਖੋਜ ਜਾਰੀ ਰਹਿੰਦੀ ਹੈ। ਜਦੋਂ ਤੱਕ ਸਮਾਧਾਨ ਰੂਪੀ ਰਸ ਨਹੀਂ ਮਿਲਦਾ, ਖੋਜੀ ਵੀ ਖੋਜਦਾ ਹੀ ਰਹਿੰਦਾ ਹੈ, ਜਦੋਂ ਤੱਕ ਪਰਮ ਪਦ ਵਿਚ ਭਾਵ ਪ੍ਰਮਾਤਮਾ ਦੇ ਨਾਮ ਰਸ ਵਿਚ ਸਮਾ ਨਹੀਂ ਜਾਂਦਾ।

*ਜੈਸੇ ਬ੍ਰਿਥਾਵੰਤ ਜੰਤ ਖੋਜੈ ਬੈਦ ਬੈਦ ਪ੍ਰਤਿ,*
*ਜੌਲੌ ਨਾ ਮਿਟਤ ਰੋਗ ਤਉ ਲਉ ਬਿਲਲਾਤ ਹੈ।*
*ਜੈਸੇ ਭੀਖ ਮਾਂਗਨ ਭਿਖਾਰੀ ਘਰ ਘਰ ਡੋਲੇ,*
*ਤੌ ਲੌ ਨਹੀ ਆਵੈ ਚੈਨ ਜਉ ਲਉ ਨਾ ਅਘਾਤ ਹੈ।*
*ਜੈਸੇ ਬ੍ਰਿਹਨੀ ਸਉਨ ਲਗਨ ਸਗਨ ਸੋਧੇ,*

*ਜੌ ਲੌ ਨਾ ਭਤਾਰ ਭੇਟੇ ਤਉ ਲਉ ਅਕੁਲਾਤ ਹੈ।*
*ਤੈਸੇ ਖੋਜੀ ਖੋਜੇ ਅਲ ਕਮਲ ਕਮਲ ਗਤ,*
*ਜੌ ਲੌ ਨਾ ਪਰਮ ਪਦ ਸੰਪਟ ਸਮਾਤ ਹੈ।*

ਨੌਜਵਾਨ ਰਾਜੇ ਨੇ ਕਿਹਾ, "ਸੰਤ ਜੀ ! ਮੈਂ ਦੁਨੀਆਂ ਨੂੰ ਲੁੱਟਿਆ ਹੈ, ਸੋਨਾ ਚਾਂਦੀ ਅਤੇ ਹੀਰੇ ਧਨ ਸਾਰਾ ਇਕੱਠਾ ਕਰ ਲਿਆ ਹੈ। ਮੈਨੂੰ ਇਹ ਵੀ ਪਤਾ ਹੈ ਕਿ ਪਰਜਾ ਦੇ ਪਾਸ ਹੁਣ ਕੁਝ ਵੀ ਨਹੀਂ। ਸਭ ਕੁਛ ਮੇਰੇ ਪਾਸ ਹੈ, ਫਿਰ ਵੀ ਮਨ ਦੀ ਤ੍ਰਿਪਤੀ ਨਹੀਂ ਹੋਈ। ਮੈਂ ਰੱਜਿਆ ਨਹੀਂ ਮੈਂ ਸੋਚ ਰਿਹਾ ਹਾਂ ਸ਼ਾਇਦ ਧਨ ਥੋੜ੍ਹਾ ਹੈ, ਹੋਰ ਹੋ ਜਾਵੇਗਾ ਫਿਰ ਮੈਂ ਰੱਜ ਜਾਵਾਂਗਾ। ਫਿਰ ਸੋਚਦਾ ਹਾਂ ਮਿਕਦਾਰ ਹੀ ਵਧੇਗੀ ਜੇ ਇੰਨੇ ਨਾਲ ਤ੍ਰਿਪਤੀ ਨਹੀਂ ਹੋਈ ਤੇ ਜੇ ਦੂਣੇ ਵੀ ਹੋ ਗਏ ਤਾਂ ਫਿਰ ਵੀ ਤ੍ਰਿਪਤੀ ਕਿਵੇਂ ਹੋਵੇਗੀ। ਮੈਨੂੰ ਕਿਸੇ ਨੇ ਦੱਸਿਆ ਸੀ ਕਿ ਮਨ ਦੀ ਤ੍ਰਿਪਤੀ ਦਾ ਗੁਰ ਤੁਹਾਡੇ ਪਾਸ ਹੈ। ਇਸੇ ਲਈ ਇੰਨੀ ਅਧੀਨਗੀ ਨਾਲ, ਨਿਮਰਤਾ ਨਾਲ ਮੈਂ ਤੁਹਾਡੇ ਪਾਸ ਆਇਆ ਹਾਂ।"

ਮਹਾਤਮਾ ਨੇ ਵੇਖਿਆ ਕਿ ਪ੍ਰਸ਼ਨ ਇਸ ਦੇ ਹਿਰਦਿਉਂ ਨਿਕਲ ਰਿਹਾ ਹੈ, ਜੇ ਪ੍ਰਸ਼ਨ ਦਿਮਾਗ਼ੀ ਹੈ ਤਾਂ ਫਿਰ ਸਿਰਫ ਸਿਰਦਰਦੀ ਹੈ। ਸਿਆਣੇ ਪੁਰਸ਼ ਹਮੇਸ਼ਾ ਹੀ ਐਸੇ ਪ੍ਰਸ਼ਨਾਂ ਤੋਂ ਬਚਦੇ ਰਹੇ ਹਨ, ਟਾਲਦੇ ਰਹੇ ਹਨ ਜਿਹੜਾ ਪ੍ਰਸ਼ਨ ਦਿਮਾਗੀ ਘੁੰਤਰ ਹੈ। ਐਸੇ ਪ੍ਰਸ਼ਨ ਦਾ ਉੱਤਰ ਦੇਣਾ ਸਮਾਂ ਬਰਬਾਦ ਕਰਨ ਵਾਲੀ ਗੱਲ ਹੈ ਪਰ ਜਿਹੜਾ ਪ੍ਰਸ਼ਨ ਹਿਰਦਿਉਂ ਨਿਕਲਿਆ ਹੈ ਉਹ ਮਨੁੱਖਤਾ ਦੀ ਲੋੜ ਹੈ। ਉਹ ਇਕ ਪੁਕਾਰ ਹੈ ਉਸ ਲਈ ਸਹਾਇਤਾ ਕਰਨੀ ਸਤਪੁਰਸ਼ਾਂ ਨੇ ਜ਼ਰੂਰੀ ਸਮਝੀ ਹੈ ਤੇ ਐਸਾ ਪ੍ਰਸ਼ਨ ਜਵਾਬ ਦੇਣ ਵਾਲੇ ਵਾਸਤੇ ਵੀ ਖੋਜ ਦਾ ਨਵਾਂ ਰਾਹ ਖੋਲ੍ਹੇਗਾ। ਐਸਾ ਪ੍ਰਸ਼ਨ-ਕਰਤਾ ਵੀ ਭਾਗਾਂ ਨਾਲ ਹੀ ਮਿਲਦਾ ਹੈ ਜਿਸਦਾ ਪ੍ਰਸ਼ਨ ਹਿਰਦਿਉਂ ਨਿਕਲੇ, ਜਿਸ ਦੇ ਪ੍ਰਸ਼ਨ ਵਿਚ ਦਿਲੀ ਵੇਦਨਾ ਹੋਵੇ, ਜਿਸ ਦੇ ਪ੍ਰਸ਼ਨ ਵਿਚ ਸੱਚੀ ਭੁੱਖ ਤੇ ਸੱਚੀ ਪਿਆਸ ਹੋਵੇ। ਜੋ ਉੱਤਰ ਨੂੰ ਇੰਨਾ ਕੀਮਤੀ ਸਮਝੇ ਕਿ ਇਸ ਉੱਤਰ ਲਈ ਉਹ ਸਭ ਕੁਝ ਕੁਰਬਾਨ ਕਰਨ ਵਾਸਤੇ ਤਿਆਰ ਹੋਵੇ।

ਇਹ ਪਿਆਸ ਉਸ ਸਮਰਾਟ ਦੇ ਪ੍ਰਸ਼ਨ ਵਿਚ ਸੀ। ਮਹਾਤਮਾ ਨੇ ਕਿਹਾ ਕਿ ਮੈਂ ਤੇਰੇ ਪ੍ਰਸ਼ਨ ਦਾ ਉੱਤਰ ਦਿਆਂਗਾ ਪਰ ਇਹ ਸ਼ਰਤ ਹੋਵੇਗੀ ਕਿ ਜੋ ਮੈਂ ਕਰਾਂਗਾ ਤੂੰ ਵੇਖੀ ਜਾਵੀਂ ਤੂੰ ਬੋਲਣਾ ਨਹੀਂ। ਰਾਜੇ ਨੇ ਇਹ ਸ਼ਰਤ ਮੰਨ ਲਈ। ਸਾਧੂ ਉਸ ਨੂੰ ਇਕ ਖੂਹੀ ਦੇ ਕਿਨਾਰੇ ਲੈ ਗਿਆ ਤੇ ਉਸ ਨੇ ਪਾਣੀ ਕੱਢਣ ਵਾਸਤੇ ਬਾਲਟੀ ਤੇ ਰੱਸੀ ਖੂਹ ਵਿਚ ਵਹਾ ਦਿੱਤੀ, ਬਾਲਟੀ ਬਾਹਰ ਆਈ ਪਰ ਬਾਲਟੀ ਖ਼ਾਲੀ ਸੀ। ਦਸ ਕੁ ਵਾਰ ਜਦੋਂ ਖਾਲੀ ਬਾਲਟੀ ਬਾਹਰ ਆਈ ਤਾਂ ਸਮਰਾਟ ਨਾ ਰਹਿ ਸਕਿਆ ਕਹਿਣ ਲੱਗਾ, "ਮਹਾਤਮਾ ਜੀ ! ਇਕ ਬੇਨਤੀ ਕਰਾਂ। ਮੈਨੂੰ ਮੁਆਫ ਕਰੋ ਮੈਂ ਆਪਣੀ ਕੀਤੀ ਸ਼ਰਤ ਤੋੜ ਰਿਹਾ ਹਾਂ। ਮੈਨੂੰ ਬੋਲਣਾ ਪੈ ਰਿਹਾ ਹੈ ਮਹਾਤਮਾ ਨੇ ਕਿਹਾ ਜੇ ਤੂੰ ਪ੍ਰਸ਼ਨ ਦਾ ਉੱਤਰ ਚਾਹੁੰਦਾ ਹੈ ਤਾਂ ਫਿਰ ਤੈਨੂੰ ਚੁੱਪ ਕਰਨਾ ਹੀ ਪਵੇਗਾ। ਪਰ ਰਾਜੇ ਨੇ ਕਿਹਾ ਹੁਣ ਤਾਂ ਉਸ ਪ੍ਰਸ਼ਨ ਨਾਲੋਂ ਇਹ ਨਵਾਂ ਪ੍ਰਸ਼ਨ ਭਾਰੀ

ਜਾਪਦਾ ਹੈ ਇਸ ਬਾਲਟੀ ਵਿਚ ਪਾਣੀ ਨਹੀਂ ਆਏਗਾ ਕਿਉਂਕਿ ਇਸਦਾ ਥੱਲਾ ਟੁੱਟਾ ਹੈ ਇਹ ਸਾਰੀ ਉਮਰ ਵਹਾਈ ਜਾਉ ਇਸ ਵਿਚ ਪਾਣੀ ਨਹੀਂ ਭਰੇਗਾ।''

ਮਹਾਤਮਾ ਨੇ ਕਿਹਾ, ''ਤੇਰੇ ਦੋਵਾਂ ਪ੍ਰਸ਼ਨਾਂ ਦਾ ਉੱਤਰ ਤੈਨੂੰ ਮਿਲ ਗਿਆ ਹੈ ਕਿ ਬਾਲਟੀ ਨਹੀਂ ਭਰੇਗੀ, ਥੱਲਾ ਟੁੱਟਾ ਹੈ ਤੇਰਾ ਹਿਰਦਾ ਵੀ ਨਹੀਂ ਭਰੇਗਾ ਕਿਉਂਕਿ ਤੇਰਾ ਸੰਤੋਖ ਦਾ ਥੱਲਾ ਟੁੱਟਾ ਹੈ।'' ਬਾਕੀ ਦੂਜਾ ਪ੍ਰਸ਼ਨ ਕਿ ਭਰ ਨਹੀਂ ਰਹੀ ਤੇ ਮੈਂ ਬਾਲਟੀ ਕਿਉਂ ਵਹਾ ਰਿਹਾ ਹਾਂ। ਮੈਂ ਤਾਂ ਦਸ ਵਾਰ ਬਾਲਟੀ ਵਹਾਈ ਹੈ ਤੇ ਤੂੰ ਪ੍ਰੇਸ਼ਾਨ ਹੋ ਗਿਆ ਹੈਂ ਪਰ ਤੂੰ ਜ਼ੁਲਮ ਦੀ ਬਾਲਟੀ ਸਾਰੀ ਉਮਰ ਵਹਾਈ ਹੈ ਫਿਰ ਵੀ ਤੂੰ ਪ੍ਰੇਸ਼ਾਨ ਹੋ ਕੇ ਕਦੀ ਨਹੀਂ ਪੁੱਛਿਆ ਕਿ ਜੇ ਹਿਰਦਾ ਨਹੀਂ ਭਰਿਆ ਤਾਂ ਮੈਂ ਬਿਰਥਾ ਦੌੜ-ਭੱਜ ਕਿਉਂ ਕਰ ਰਿਹਾ ਹਾਂ। ਰਾਜੇ ਨੇ ਮਹਾਤਮਾ ਦੇ ਚਰਨ ਫੜ ਲਏ। ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਅੱਗੇ ਸਿਰ ਰੱਖ ਦੇਈਏ, ਜੋ ਕਹਿੰਦੇ ਹਨ :

*ਬਿਨਾ ਸੰਤੋਖ ਨਹੀ ਕੋਊ ਰਾਜੈ ॥*
*ਸੁਪਨ ਮਨੋਰਥ ਬ੍ਰਿਥੇ ਸਭ ਕਾਜੈ ॥*

(ਸੁਖਮਨੀ ਮ: ੫, ਪੰਨਾ ੨੭੯)

*ਵਡੇ ਵਡੇ ਰਾਜਨ ਅਰੁ ਭੂਮਨ ਤਾ ਕੀ ਤ੍ਰਿਸਨ ਨ ਬੂਝੀ॥*
*ਲਪਟਿ ਰਹੇ ਮਾਇਆ ਰੰਗ ਮਾਤੇ ਲੋਚਨ ਕਛੂ ਨਾ ਸੂਝੀ॥੧॥*
*ਬਿਖਿਆ ਮਹਿ ਕਿਨਹੀ ਤ੍ਰਿਪਤਿ ਨ ਪਾਈ॥*
*ਜਿਉ ਪਾਵਕੁ ਈਧਨਿ ਨਹੀ ਧ੍ਰਾਪੈ ਬਿਨ ਹਰਿ ਕਹਾਂ ਅਘਾਈ॥ਰਹਾਉ॥*
*ਦਿਨੁ ਦਿਨੁ ਕਰਤ ਭੋਜਨ ਬਹੁ ਬਿੰਜਨ ਤਾ ਕੀ ਮਿਟੈ ਨ ਭੂਖਾ॥*
*ਉਦਮ ਕਰੈ ਸੁਆਨ ਕੀ ਨਿਆਈ ਚਾਰੇ ਕੁੰਟਾ ਘੋਖਾ॥੨॥*
*ਕਾਮਵੰਤ ਕਾਮੀ ਬਹੁ ਨਾਰੀ ਪਰ ਗ੍ਰਿਹ ਜੋਹ ਨ ਚੂਕੈ॥*
*ਦਿਨ ਪ੍ਰਤਿ ਕਰੈ ਕਰੈ ਪਛੁਤਾਪੈ ਸੋਗ ਲੋਭ ਮਹਿ ਸੂਕੈ॥੩॥*
*ਹਰਿ ਹਰਿ ਨਾਮੁ ਅਪਾਰ ਅਮੋਲਾ ਅੰਮ੍ਰਿਤੁ ਏਕ ਨਿਧਾਨਾ॥*
*ਸੂਖ ਸਹਜੁ ਅਨੰਦੁ ਸੰਤਨ ਕੈ ਨਾਨਕ ਗੁਰ ਤੇ ਜਾਨਾ॥੪॥*

(ਧਨਾਸਰੀ ਮਹਲਾ ੫)

ਭਾਈ ਮਰਦਾਨੇ ਨੇ ਇਕ ਦਿਨ ਸਤਿਗੁਰੂ ਨਾਨਕ ਦੇਵ ਜੀ ਨੂੰ ਕਿਹਾ ਸੀ ਸਤਿਗੁਰੂ ਅੱਜ ਤੱਕ ਤੁਹਾਡੇ ਪਾਸੋਂ ਪਦਾਰਥ ਬਹੁਤ ਮੰਗੇ ਹਨ ਪਰ ਅੱਜ ਮੈਂ ਆਖ਼ਰੀ ਮੰਗ ਮੰਗਦਾ ਹਾਂ ਕਿ ਤ੍ਰਿਪਤੀ ਦੇ ਦਿਉ ਜਿਵੇਂ ਤੁਸੀਂ ਤ੍ਰਿਪਤ ਹੋ ਮੈਨੂੰ ਆਪਨੇ ਵਰਗੀ ਤ੍ਰਿਪਤੀ ਦੇ ਦਿਉ ਸਤਿਗੁਰਾਂ ਕਿਹਾ ਸੀ ਮਰਦਾਨਿਆਂ ਇਹੀ ਸੰਤੋਖ ਹੈ ਤੂੰ ਮਨੁੱਖਾ ਜਨਮ ਸਫ਼ਲ ਕਰ ਲਿਆ ਹੈ।

ਜਿਵੇਂ ਬਾਲਣ ਨਾਲ ਅੱਗ ਨਹੀਂ ਰੱਜਦੀ, ਨਾਮ ਬਿਨਾਂ, ਸੰਤੋਖ ਬਿਨਾਂ, ਅਜੇ ਤਕ ਮਾਇਆ ਨਾਲ ਕਿਸੇ ਨੂੰ ਤ੍ਰਿਪਤਾ ਨਹੀਂ ਮਿਲੀ। ਇਸ ਸਿੱਖਿਆ ਲਈ ਬਹੀਐ ਪੜਿਆ ਪਾਸਿ।

• • •

## ੨

# ਪਾਖੰਡ ਕਰਮ ਤੇ ਬਿਬੇਕ

*ਕਰਮ ਧਰਮ ਪਖੰਡ ਜੋ ਦੀਸਹਿ ਤਿਨ ਜਮੁ ਜਾਗਾਤੀ ਲੂਟੈ ।*
*ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ ਨਿਮਖ ਸਿਮਰਤ ਜਿਤੁ ਛੂਟੈ ॥*
(ਸੂਹੀ ਮ: ੫, ਪੰਨਾ ੭੪੭)

ਕਰਮ-ਕਾਂਡ ਕੀ ਹੈ, ਜਿਸ ਵਿਚ ਰਸਮ ਤੇ ਹੈ ਪਰ ਰਾਸ ਕੋਈ ਨਹੀਂ। ਗੁਰਮਤਿ ਕੋਈ ਰਸਮ ਨਹੀਂ ਸਗੋਂ ਸੱਚੀ ਰਾਸ ਪੂੰਜੀ ਹੈ। ਭਾਈ ਘਨੱਈਆ ਸਾਹਿਬ ਦਾ ਬਚਨ ਹੈ :

*ਗੁਰਮਤਿ ਕਉ ਸਉਦਾ ਕਰਿ ਮਾਨਾ।*
*ਕੁਛ ਦੇਕੇ ਵਹੁ ਲੇਨੀ ਜਾਨਾ।*
*ਸੋ ਤੌ ਗੁਰਮਤਿ ਦਾਤਿ ਖਸਮ ਕੀ।*
*ਲੇਣ ਦੇਨ ਯੇ ਬਾਤ ਰਸਮ ਕੀ।*
*ਰੀਤ ਰਸਮ ਤੇ ਗੁਰਮਤ ਪਰੈ।*
*ਮਨ ਮਹਿ ਜਾਨੋ, ਸੋ ਜਨ ਕਰੈ।*

ਕਰਮ ਕਾਂਡ ਕੀ ਹੈ, ਰੋਜ਼ਾਨਾ ਪਿੱਪਲ ਦੇ ਤਨੇ ਤੇ ਪਾਣੀ ਪਾਉਣਾ ਹੈ। ਜੜ੍ਹਾਂ ਨੂੰ ਨਹੀਂ ਤਨੇ ਨੂੰ, ਜੜ੍ਹਾਂ ਨੂੰ ਪਾਉਂਦੇ ਫਿਰ ਵੀ ਕੋਈ ਮਤਲਬ ਹੋ ਸਕਦਾ ਸੀ। ਉਹ ਕੰਮ ਹੋ ਰਿਹਾ ਹੈ ਜਿਸ ਦਾ ਮਤਲਬ ਹੀ ਕੋਈ ਨਹੀਂ। ਬਸ ਇਕ ਹੀ ਦਲੀਲ ਹੈ ਕਿ ਮੇਰੇ ਵੱਡੇ ਕਰਦੇ ਹੁੰਦੇ ਸਨ। ਜੋ ਮੇਰੇ ਤੋਂ ਪਹਿਲਾਂ ਕਰਦਾ ਸੀ, ਮੈਂ ਵੀ ਕਰਨਾ ਹੈ, ਬੇਸ਼ੱਕ ਇਹ ਪਤਾ ਨਾ ਹੋਵੇ ਕਿ ਕਿਉਂ ਕਰਨਾ ਹੈ। ਕੁਝ ਕੰਮ ਸਮੇਂ ਦੀ ਲੋੜ ਹੁੰਦੇ ਹਨ, ਕਿਸੇ ਥਾਂ ਦੀ ਲੋੜ ਹੁੰਦੇ ਹਨ। ਦੂਸਰੇ ਥਾਂ ਤੇ ਦੂਸਰੇ ਸਮੇਂ ਵਿਚ ਉਹ ਬਿਲਕੁਲ ਬੇਕਾਰ ਹੋ ਜਾਂਦੇ ਹਨ। ਸਾਰਕੁਤਾਵਲੀ ਵਿਚ ਲਿਖਿਆ ਹੈ ਕਿ ਇਕ ਪੰਡਤ ਰੋਜ਼ਾਨਾ ਹੀ ਬਾਹਰ ਪੂਜਾ ਕਰਨ ਵਾਸਤੇ ਜਾਂਦਾ ਸੀ। ਪੂਜਾ ਲਈ ਕੁਝ ਬਰਤਨ ਲੈ ਜਾਵੇ। ਇਕ ਦਿਨ ਇਕ ਜੁਗਤੀ ਸੁੱਝੀ ਕਿ ਰੋਜ਼ਾਨਾ ਭਾਰ ਚੁੱਕਦਾ ਹਾਂ ਉਸਨੇ ਬਰਤਨ ਮਿੱਟੀ ਵਿਚ ਦਬ ਕੇ ਉੱਪਰ ਸ਼ਿਵਲਿੰਗ ਬਣਾ ਦਿੱਤਾ ਕਿ ਇਸ ਨੂੰ ਸਾਰੇ ਆਦਰ ਨਾਲ ਸਿਰ ਝੁਕਾ ਕੇ ਅੱਗੇ ਚਲੇ ਜਾਣਗੇ। ਪਰ ਗੱਲ ਉਲਟ ਹੋ ਗਈ। ਪਿੱਛੋਂ ਇਕ ਹੋਰ ਆਇਆ ਇਸ ਨੇ ਵੀ ਮਿੱਟੀ ਇਕੱਠੀ ਕੀਤੀ ਉਸੇ ਤਰ੍ਹਾਂ ਦਾ ਉਸ ਨੇ ਬਣਾ ਦਿੱਤਾ। ਦੂਸਰੇ ਦਿਨ ਬ੍ਰਾਹਮਣ ਹੈਰਾਨ, ਉਸ ਦੇ ਭਾਂਡੇ ਕਿਹੜੇ ਸ਼ਿਵਲਿੰਗ ਥੱਲੇ ਹਨ ਉਸ ਨੇ ਇਕ ਬਣਾਇਆ ਸੀ ਇਥੇ ਅਨੇਕਾਂ ਬਣੇ ਪਏ ਹਨ।

*ਜਗ ਕੀ ਭੇਡਾ ਚਾਲ ਚਲਤੇ ਕੇ ਪੀਛੈ ਚਲੇ*
*ਪਰਮਾਥ ਨਾ ਸੰਮਾਲ ਦੇਖੋ ਜਗ ਕੀ ਮੂੜਤਾ।*

ਸਾਰਕੁਤਾਵਲੀ

ਗਊ ਹੀ ਦਾਨ ਕੀਤੀ ਜਾਏ ਭਾਵੇਂ ਫੰਡਰ ਹੀ ਹੋਵੇ, ਬੀਮਾਰ ਹੀ ਹੋਵੇ ਜਿਵੇਂ ਉਦਿਆਲਕ ਕਰਦਾ ਸੀ ਤੇ ਉਸ ਦੇ ਬੱਚੇ ਨਚਕੇਤਾ ਨੇ ਰੋਕਿਆ ਸੀ ਜਿਸਦੀ ਕਹਾਣੀ ਕੱਠ ਉਪਨਿਸ਼ਦ ਵਿਚ ਹੈ। ਗੁਰੂ ਗੋਬਿੰਦ ਸਿੰਘ ਜੀ ਕੁਰਸ਼ੇਤਰ ਗਏ। ਇਕ ਸਿੱਖ ਨੂੰ ਕਿਹਾ ਗਧਾ ਲੈ ਕੇ ਆਉ, ਗਧਾ ਆ ਗਿਆ। ਸਤਿਗੁਰਾਂ ਕਿਹਾ ਕਿ ਗਧਾ ਦਾਨ ਕਰਾਂਗੇ। ਬ੍ਰਾਹਮਣ ਨੇ ਲੈਣ ਤੋਂ ਇਨਕਾਰ ਕਰ ਦਿੱਤਾ। ਸਾਹਿਬ ਕਹਿਣ ਲੱਗੇ, "ਗਊ ਦਾਨ ਹੋ ਸਕਦੀ ਹੈ ਗਧਾ ਕਿਉਂ ਨਹੀਂ ਹੋ ਸਕਦਾ।" ਉਨ੍ਹਾਂ ਕਿਹਾ, "ਗਧਾ ਦਾਨ ਲੈਣ ਵਾਲਾ ਬ੍ਰਾਹਮਣ ਨਰਕ ਨੂੰ ਜਾਏਗਾ। ਸਾਹਿਬਾਂ ਨੇ ਇਕ ਕੀਮਤੀ ਸੋਨੇ ਦਾ ਹਾਰ ਗਧੇ ਦੇ ਗਲ ਵਿਚ ਪਾ ਦਿੱਤਾ ਅਤੇ ਕਿਹਾ, "ਹੁਣ ਗਧਾ ਦਾਨ ਹੋਵੇਗਾ ਕਿ ਨਹੀਂ।" ਇਕ ਬ੍ਰਾਹਮਣ ਲੈ ਗਿਆ। ਸਾਹਿਬਾਂ ਕਿਹਾ, "ਗਊ ਦਾਨ ਇਸ ਲਈ ਸੀ ਕਿ ਕੋਈ ਲੋੜਵੰਦ ਦੁੱਧ ਪੀਏਗਾ ਇਹ ਲੋੜ ਸੀ ਪਰ ਇਹ ਪਰੰਪਰਾ ਬਣ ਜਾਣੀ ਕਰਮਕਾਂਡ ਹੈ ਕਿ ਕੋਈ ਸਵਾ ਰੁਪਿਆ ਦੇਵੇ ਤੇ ਉਸ ਲਈ ਪੰਡਤ ਆਖੇ ਤੇਰੀ ਗਊ ਦਾਨ ਹੋ ਗਈ ਹੈ। ਏਸੇ ਗੱਲ ਤੋਂ ਕਰਮ-ਕਾਂਡ ਬਣਦਾ ਹੈ ਕਿ ਮਤਲਬ ਭਾਵੇਂ ਕੁਝ ਹੋਵੇ ਭਾਵੇਂ ਨਾ ਹੋਵੇ ਅਸੀਂ ਕਰਨਾ ਜ਼ਰੂਰ ਹੈ ਕਿਉਂਕਿ ਮੇਰੇ ਪੂਰਵਜ ਕਰਦੇ ਰਹੇ ਹਨ।"

ਇਕ ਮਾਸੂਮ ਬੱਚੀ ਨੂੰ ਉਸ ਦੀ ਮਾਂ ਨੇ ਰੋਜ਼ਾਨਾ ਹੀ ਕਹਿਣਾ ਕਿ ਬੇਟਾ ਛੇਤੀ ਨਾਲ ਬਿੱਲੀ ਫੜ ਤੇ ਟੋਕਰੀ ਥੱਲੇ ਬੰਦ ਕਰਕੇ ਦੁੱਧ ਨੂੰ ਜਾਗ ਲਾ ਦੇਈਏ। ਬੱਚੀ ਨੇ ਦੌੜਨਾ, ਬਿੱਲੀ ਕਿਸੇ ਮੰਜੀ ਥੱਲੇ ਵੀ ਵੜੀ ਹੁੰਦੀ ਸੀ ਤਾਂ ਉਸ ਨੇ ਥੱਲਿਉਂ ਕੱਢ ਲਿਆਉਣੀ। ਆਖਰ ਬਿੱਲੀ ਵੀ ਗਿੱਝ ਗਈ ਉਸਦੀ ਆਦਤ ਬਣ ਗਈ ਕਿ ਰੋਜ਼ਾਨਾ ਟੋਕਰੀ ਥੱਲੇ ਕੁਝ ਚਿਰ ਜਾਣਾ ਹੀ ਹੈ। ਬੱਚੀ ਨੇ ਸਹਿਜੇ ਹੀ ਉਸ ਨੂੰ ਫੜ ਲੈਣਾ ਅਤੇ ਟੋਕਰੀ ਥੱਲੇ ਡੱਕ ਦੇਣਾ। ਬੱਚੀ ਜਵਾਨ ਹੋ ਗਈ ਪਰ ਇਹ ਕੰਮ ਚਲਦਾ ਰਿਹਾ। ਬੱਚੀ ਦੀ ਸ਼ਾਦੀ ਹੋ ਗਈ ਸਹੁਰੇ ਘਰ ਗਈ ਕੁਝ ਦਿਨਾਂ ਬਾਅਦ ਸੱਸ ਨੇ ਕਿਹਾ, "ਬੇਟਾ ! ਅੱਜ ਦੁੱਧ ਨੂੰ ਜਾਗ ਤੂੰ ਲਗਾ ਦੇ।" ਬੱਚੀ ਬੜੀ ਖੁਸ਼ੀ ਨਾਲ ਉਛਲੀ ਕਿਉਂਕਿ ਸਭ ਤੋਂ ਜ਼ਿਆਦਾ ਖੁਸ਼ੀ ਉਹਨੂੰ ਬਿੱਲੀ ਫੜਨ ਵਿਚ ਹੀ ਹੁੰਦੀ ਸੀ, ਕਹਿਣ ਲੱਗੀ, "ਹਾਂ ! ਮਾਂਜੀ ਮੈਂ ਦੁੱਧ ਨੂੰ ਜਾਗ ਲਗਾਵਾਂਗੀ ਪਰ ਬਿੱਲੀ ਕਿੱਥੇ ਹੈ।" ਸੱਸ ਨੇ ਕਿਹਾ, "ਬਿੱਲੀ ਦਾ ਕੀ ਮਤਲਬ।" ਨੂੰਹ ਨੇ ਕਿਹਾ, "ਬਿੱਲੀ ਮੈਂ ਟੋਕਰੀ ਥੱਲੇ ਡਕਾਂਗੀ ਤਾਂ ਹੀ ਦੁੱਧ ਨੂੰ ਜਾਗ ਲਗੇਗਾ। ਇਸ ਤੋਂ ਬਿਨਾਂ ਤਾਂ ਦੁੱਧ ਜੰਮੇਗਾ ਹੀ ਨਹੀਂ।" ਸੱਸ ਨੇ ਕਿਹਾ, "ਮੇਰੀ ਸਮਝ ਵਿਚ ਨਹੀਂ ਆਇਆ ਤੂੰ ਕੀ ਕਹਿ ਰਹੀ ਹੈ।" ਉਹ ਬੱਚੀ ਕਹਿਣ ਲੱਗੀ ਸਮਝ ਵਿਚ ਆਵੇ ਨਾ ਆਵੇ ਕੋਈ ਜ਼ਰੂਰੀ ਨਹੀਂ ਕਿ ਹਰ ਗੱਲ ਸਮਝ ਵਿਚ ਆਵੇ। ਇਹ ਸਾਡੇ ਘਰ ਦੀ ਮਰਯਾਦਾ ਹੈ ਘੱਟੋ ਘੱਟ ਪੰਦਰਾਂ ਸਾਲ ਮੈਂ ਖੁਦ ਇਹੋ ਕੁਝ ਕਰ ਰਹੀ ਹਾਂ। ਕਰਮ-ਕਾਂਡੀ ਵੀ ਇਹੋ ਹੀ ਕਹਿੰਦਾ ਹੈ, ਸਮਝਣ ਦੀ ਕੋਈ ਜ਼ਰੂਰਤ ਨਹੀਂ ਅਸੀਂ ਜਦੋਂ ਦੀ ਸੰਭਾਲ ਸੰਭਲੀ ਹੈ ਮੈਂ ਕਰ ਰਿਹਾ ਹਾਂ ਮੇਰੀ ਮਾਂ, ਮੇਰਾ ਬਾਪ, ਮੇਰਾ ਦਾਦਾ, ਪੜਦਾਦਾ ਸਭ ਇਸੇ ਤਰ੍ਹਾਂ ਕਰਦੇ ਆਏ ਹਨ ਇਹ ਤਾਂ ਮੇਰਾ ਧਰਮ ਹੈ, ਇਹੀ ਤਾਂ ਸਾਡੇ ਘਰ ਦੀ ਮਰਯਾਦਾ ਹੈ। ਕਰਮ-ਕਾਂਡੀ ਤਾਂ ਕਈ ਪੁਸ਼ਤਾਂ ਦੀ ਗੱਲ ਕਰਦਾ ਹੈ।

ਪੁਸ਼ਤਾਂ ਹੀ ਨਹੀਂ ਕਈ ਜੁਗਾਂ ਦੀ ਇਹ ਬਿੱਲੀ ਤਾਂ ਤ੍ਰੇਤੇ ਜੁਗ ਤੋਂ ਰਾਮ ਭਗਵਾਨ ਡਕਦੇ ਰਹੇ। ਫਿਰ ਦੁਆਪਰ ਵਿਚ ਕ੍ਰਿਸ਼ਨ ਡਕਦੇ ਰਹੇ ਇਹ ਤਾਂ ਸਾਡੇ ਘਰ ਦੀ ਪੁਰਾਣੀ ਮਰਯਾਦਾ ਹੈ ਨਹੀਂ ਤਾਂ ਦੁੱਧ ਜੰਮੇਗਾ ਨਹੀਂ।

ਉਸ ਬੱਚੀ ਦੀ ਸੱਸ ਲੜਾਕੀ ਨਹੀਂ ਸੀ, ਹੋਛੀ ਨਹੀਂ ਸੀ। ਕਾਹਲੀ ਨਹੀਂ ਸੀ, ਬੜੀ ਧੀਰਜ ਵਾਲੀ ਸੀ, ਵਿਚਾਰ ਵਾਲੀ ਸੀ। ਜ਼ਰੂਰ ਕਿਤੇ ਗੁਰੂ ਨਾਨਕ ਦੀ ਸੰਗਤ ਦੀ ਚਰਨ ਧੂੜ ਮੱਥੇ ਨੂੰ ਲੱਗ ਗਈ ਹੋਵੇਗੀ। ਉਹ ਕਹਿਣ ਲੱਗੀ, "ਬੇਟਾ ! ਤੂੰ ਅੱਜ ਦੁੱਧ ਰਹਿਣ ਦੇ ਬਿੱਲੀ ਸਾਡੇ ਘਰ ਹੈ ਨਹੀਂ ਤੇ ਜਦੋਂ ਤੱਕ ਤੂੰ ਬਿੱਲੀ ਟੋਕਰੀ ਥੱਲੇ ਨਾ ਡੱਕੀ ਦੁੱਧ ਨੂੰ ਜਾਗ ਲਗਣਾ ਨਹੀਂ।" ਨੂੰਹ ਕਹਿਣ ਲੱਗੀ, "ਮਾਤਾ ਜੀ! ਕਿਸੇ ਗਵਾਂਢੀ ਦੇ ਘਰੋਂ ਬਿੱਲੀ ਲੈ ਆਉ। ਤੁਸੀਂ ਮੈਨੂੰ ਲੈ ਚਲੋ ਮੈਂ ਇਕ ਮਿੰਟ ਵਿਚ ਬਿੱਲੀ ਫੜ ਦਿਆਂਗੀ ਮੇਰਾ ਬਿੱਲੀ ਫੜਨ ਦਾ ਬੜਾ ਅਭਿਆਸ ਹੈ।" ਸੱਸ ਨੇ ਕਿਹਾ, "ਕਿਸੇ ਘਰੋਂ ਕਿਉਂ ? ਚੱਲ ਮੇਰੇ ਨਾਲ ਬਿੱਲੀ ਤੁਹਾਡੇ ਘਰੋਂ ਹੀ ਲੈ ਕੇ ਆਉਂਦੇ ਹਾਂ। ਨਾਲੇ ਉਹ ਬਿੱਲੀ ਮੈਂ ਵੇਖਣਾ ਵੀ ਚਾਹੁੰਦੀ ਹਾਂ ਜਿਸਦਾ ਦੁੱਧ ਨੂੰ ਜਾਗ ਲੱਗਣ ਨਾਲ ਖਾਸ ਸੰਬੰਧ ਹੈ।"

ਨੂੰਹ ਨੂੰ ਨਾਲ ਲੈ ਕੇ ਉਹ ਬੱਚੀ ਦੀ ਮਾਂ ਪਾਸ ਪੁੱਜੀ ਤੇ ਪੁੱਛਿਆ ਕਿ ਭੈਣ ਜੀ, ਇਹ ਦੁੱਧ ਨੂੰ ਜਾਗ ਲਗਾਉਣ ਲਗਿਆਂ ਬਿੱਲੀ ਟੋਕਰੀ ਥੱਲੇ ਡੱਕਣੀ ਇਹ ਤੁਹਾਡੇ ਘਰ ਦੀ ਮਰਯਾਦਾ ਹੈ। ਉਸ ਨੇ ਕਿਹਾ, "ਮਰਯਾਦਾ ਨਹੀਂ, ਲੋੜ ਹੈ ਕਿ ਬਿੱਲੀ ਦੁੱਧ ਵਿਚ ਮੂੰਹ ਨਾ ਪਾ ਜਾਵੇ, ਦੁੱਧ ਜੂਠਾ ਨਾ ਕਰ ਜਾਵੇ। ਜੇ ਤੁਹਾਡੇ ਘਰ ਬਿੱਲੀ ਨਹੀਂ ਤਾਂ ਫਿਰ ਉੱਥੇ ਇਹ ਖਤਰਾ ਨਹੀਂ। ਇਹ ਬੱਚੀ ਭੋਲੀ ਹੈ, ਇਸਦੇ ਵੱਸ ਦੀ ਗੱਲ ਨਹੀਂ। ਜਾਪਦਾ ਹੈ ਇਸ ਤੇ ਕਿਸੇ ਕਰਮ ਕਾਂਡੀ ਦਾ ਪ੍ਰਛਾਵਾਂ ਪੈ ਗਿਆ ਹੈ।"



ਸਤਿਗੁਰਾਂ ਨੇ ਸਿੱਖ ਨੂੰ ਬਿਬੇਕੀ ਬਣਾਇਆ ਹੈ। ਸਿੱਖ ਪ੍ਰੇਮੀ ਵੀ ਹੈ, ਸਿੱਖ ਗਿਆਨੀ ਵੀ ਹੈ। ਗੁਰੂ ਅਰਜਨ ਦੇਵ ਨੇ ਸਾਡੇ ਤੇ ਕ੍ਰਿਪਾ ਕੀਤੀ ਹੈ। ਬਿਨਾਂ ਮਤਲਬ ਤੋਂ ਬਿੱਲੀਆਂ ਨਾ ਡਕਦੇ ਫਿਰੀਏ, ਇਸ ਲਈ ਦਾਤੇ ਤੋਂ ਦਾਤ ਮੰਗੀ ਹੈ।

*ਪਿਆਰੇ ਇਨ ਬਿਧਿ ਮਿਲਣੁ ਨ ਜਾਈ ਮੈ ਕੀਏ ਕਰਮ ਅਨੇਕਾ ।*
*ਹਾਰਿ ਪਰਿਓ ਸੁਆਮੀ ਕੈ ਦੁਆਰੈ ਦੀਜੈ ਬੁਧਿ ਬਿਬੇਕਾ ॥*

(ਸੋਰਠਿ ਮ: ੫, ਪੰਨਾ ੬੪੧)

ਇਸ ਗੱਲ ਨਾਲ ਸਾਰੇ ਸਤਪੁਰਸ਼, ਬਿਬੇਕੀ ਸੱਜਣ ਸਹਿਮਤ ਹਨ ਕਿ ਜਿਹੜਾ ਧਰਮ ਤੇ ਧਾਰਮਿਕ ਸਾਧਨਾ, ਰਸਮਾਂ ਵਿਚ ਬੱਝ ਗਈ ਅਤੇ ਕਰਨ ਵਾਲਾ ਕਰੀ ਜਾ ਰਿਹਾ ਹੈ ਉਹ ਧਰਮ ਤੇ ਧਰਮ ਕਮਾਉਣ ਵਾਲੇ ਧਰਮੀ ਮੁਰਦਾ ਹੋ ਜਾਂਦੇ ਹਨ। ਅਜਿਹੀਆਂ ਰਸਮਾਂ ਅਤੇ ਕਰਮ-ਕਾਂਡ ਮਨੁੱਖ ਨੂੰ ਮੁਕਤ ਤਾਂ ਕਰਦੇ ਨਹੀਂ ਸਗੋਂ ਉਲਟਾ ਫਾਹੀ ਬਣ ਕੇ ਗਲ ਵਿਚ ਪੈ ਜਾਂਦੇ ਹਨ, ਅਜਿਹਾ ਬੰਦਾ ਪਾਣੀ 'ਚ ਡੁਬੀ ਖੇਤੀ ਵਾਂਗੂੰ ਹੁੰਦਾ ਹੈ ਜਿਸਦੇ ਹਰੇ ਹੋਣ ਦੀ ਆਸ ਨਹੀਂ ਰਹਿੰਦੀ। ਬਾਬਾ ਫਰੀਦ ਜੀ ਦਾ ਬਚਨ ਹੈ :

*ਤਤੀ ਤੋਇ ਨ ਪਲਵੈ ਜੇ ਜਲਿ ਟੁਬੀ ਦੇਇ॥*
*ਫਰੀਦਾ ਜੋ ਡੋਹਾਗਣਿ ਰਬ ਦੀ ਝੂਰੇਦੀ ਝੂਰੇਇ॥* (ਸਲੋਕ ਫਰੀਦ, ਪੰਨਾ ੧੩੮੧)

ਸਤਿਗੁਰਾਂ ਵੇਖ ਲਿਆ ਸੀ ਕਿ ਕਰਮ-ਕਾਂਡੀ ਉਹ ਮੁਰਦਾ ਹੈ ਜਿਹੜਾ ਨਾ ਜਿਉਂਦਿਆਂ ਵਿਚ ਸਮਾ ਸਕਦਾ ਹੈ ਨਾ ਮੁਰਦਿਆਂ ਵਿਚ। ਬੜੀ ਦਰਦਨਾਕ ਹਾਲਤ ਹੈ ਕਰਮ-ਕਾਂਡੀ ਦੀ। ਇਸੇ ਲਈ ਸਤਿਗੁਰਾਂ ਕਿਹਾ ਸੀ ਇਸ ਬੀਮਾਰੀ ਤੋਂ ਬਚਣ ਲਈ ਹੇ ਗੁਰਸਿੱਖ ! ਬਹੀਐ ਪੜਿਆ ਪਾਸਿ।

• • •

# ੩

## ਢੀਠਤਾ

ਬਦਬਖਤ ਹਮਚੁ ਬਖੀਲ ਗਾਫਿਲ ਬੇਨਜਰ ਬੇਬਾਕ ।

(ਤਿਲੰਗ ਮ: ੧, ਪੰਨਾ ੭੨੧)

ਸਤਿਗੁਰੂ ਨਾਨਕ ਦੇਵ ਜੀ ਤਿਲੰਗ ਰਾਗ ਵਿਚ ਫ਼ੁਰਮਾਉਂਦੇ ਹਨ—ਹੇ ਪ੍ਰਮਾਤਮਾ, ਮੇਰੇ ਵਰਗਾ ਕੋਈ ਨਿਭਾਗਾ, ਨਿੰਦਕ, ਲਾਪਰਵਾਹ, ਢੀਠ ਤੇ ਨਿਡਰ ਨਹੀਂ ਹੈ।

ਇਹ ਸਾਰੇ ਅਵਗੁਣ ਤਾਂ ਹੋ ਰਹੇ ਹਨ ਮੁੱਖ ਅਵਗੁਣ ਹੈ ਕਿ ਬੰਦਾ ਢੀਠ ਹੈ। ਢੀਠ ਵੇਖਦਾ ਹੈ, ਸੁਣਦਾ ਹੈ, ਪੜ੍ਹਦਾ ਹੈ, ਹਾਂ ਵਿਚ ਹਾਂ ਵੀ ਮਿਲਾਉਂਦਾ ਹੈ ਪਰ ਗੱਲ ਮੰਨਣ ਵਾਸਤੇ ਤਿਆਰ ਨਹੀਂ ਹੁੰਦਾ। ਗਲਤੀਆਂ ਦੀ ਪੁਨਰਉਕਤੀ ਹੋ ਰਹੀ ਹੈ, ਉਹੋ ਹੀ ਗ਼ਲਤੀਆਂ ਹਨ ਜੋ ਵਾਰ-ਵਾਰ ਦੁਹਰਾਈਆਂ ਜਾ ਰਹੀਆਂ ਹਨ। ਧਿਆਨ ਨਾਲ ਵੇਖੀਏ ਤਾਂ ਸਾਫ ਦਿਸੇਗਾ ਕਿ ਜਿਹੜੀਆਂ ਗ਼ਲਤੀਆਂ ਮਨੁੱਖ ਕਰ ਰਿਹਾ ਹੈ ਇਹ ਇਸ ਦਾ ਪਿਤਾ, ਇਸ ਦਾ ਦਾਦਾ, ਇਸ ਦਾ ਪੜਦਾਦਾ ਅੱਗੋਂ ਉਸ ਦਾ ਦਾਦਾ, ਪੜਦਾਦਾ ਸਭ ਕਰਦੇ ਆਏ ਹਨ। ਦਾਦਾ, ਪੋਤਰੇ ਨੂੰ ਜ਼ਰੂਰ ਆਗਾਹ ਕਰਦਾ ਹੈ, ਸੁਚੇਤ ਕਰਦਾ ਹੈ ਕਿ ਇਹ ਗ਼ਲਤੀ ਨਾ ਕਰੀਂ, ਪਰ ਪੋਤਰਾ ਭਲੀ-ਭਾਂਤ ਜਾਣਦਾ ਹੈ ਕਿ ਜਿਸ ਗੱਲੋਂ ਮੈਨੂੰ ਦਾਦਾ ਵਰਜ ਰਿਹਾ ਹੈ, ਇਹ ਗ਼ਲਤੀ ਮੇਰੇ ਬਾਪ ਨੇ ਵੀ ਕੀਤੀ ਹੈ ਅਤੇ ਦਾਦਾ ਵੀ ਕਰਦਾ ਰਿਹਾ ਹੈ ਕਿਉਂਕਿ ਇਹ ਵੀ ਹੈ ਤਾਂ ਮੇਰੇ ਬਾਪ ਦਾ ਬਾਪ ਹੀ।

ਭਾਈ ਗੁਰਦਾਸ ਜੀ ਨੇ ਜਿਨ੍ਹਾਂ ਗ਼ਲਤੀਆਂ ਦਾ ਜ਼ਿਕਰ ਕੀਤਾ ਹੈ ਗੁਰੂ ਨਾਨਕ ਦੇਵ ਦੇ ਆਉਣ ਤੋਂ ਪਹਿਲਾਂ ਹੋ ਰਹੀਆਂ ਸਨ। ਇਹ ਸੱਚ ਹੈ ਕਿ ਉਸ ਤੋਂ ਵਧੀਕ ਦੁਆਪਰ ਵਿਚ ਤੇ ਤ੍ਰੇਤੇ ਵਿਚ ਹੋਈਆਂ ਸਨ। ਉਸ ਤੋਂ ਜ਼ਿਆਦਾ ਸਤਿਜੁਗ ਵਿਚ ਹੋਈਆਂ ਸਨ ਤੇ ਕਿਤੇ ਜ਼ਿਆਦਾ ਅੱਜ ਵੀ ਹੋ ਰਹੀਆਂ ਹਨ। ਅੱਜ ਗ਼ਲਤੀਆਂ ਕਰਨ ਲਈ ਸਾਧਨ ਬਹੁਤ ਵੱਡੇ ਹੋ ਗਏ ਹਨ। ਭਾਈ ਗੁਰਦਾਸ ਜੀ ਦੇ ਕ਼ਥਨ ਅਨੁਸਾਰ ਗ਼ਲਤੀਆਂ ਜਾਂ ਪਾਪ ਇਹ ਸਨ :

*ਕਲ ਆਈ ਕੁਤੇ ਮੁਹੀਂ ਖਾਜ ਹੋਆ ਮੁਰਦਾਰ ਗੁਸਾਈ।*
*ਰਾਜੇ ਪਾਪ ਕਮਾਵਦੇ ਉਲਟੀ ਵਾੜ ਖੇਤ ਕਉ ਖਾਈ।*
*ਪਰਜਾ ਅੰਧੀ ਗਿਆਨ ਬਿਨ ਕੂੜ ਕੁਸਤ ਮੁਖਹੁ ਅਲਾਈ।*
*ਚੇਲੇ ਸਾਜ ਵਜਾਇਦੇ ਨਚਨਿ ਗੁਰੂ ਬਹੁ ਬਿਧ ਭਾਈ।*
*ਸੇਵਕ ਬੈਠਨ ਘਰਾਂ ਵਿਚਿ ਗੁਰ ਉਠਿ ਘਰੀ ਤਿਨਾੜੇ ਜਾਈ।*

*ਕਾਜ਼ੀ ਹੋਇ ਰਿਸ਼ਵਤੀ ਵਢੀ ਲੈ ਕੇ ਹਕ ਗਵਾਈ।*
*ਇਸਤ੍ਰੀ ਪੁਰਖੈ ਦਾਮ ਹਿਤ ਭਾਵੈ ਆਇ ਕਿਥਾਊ ਜਾਈ।*
*ਵਰਤਿਆ ਪਾਪ ਸਭਸ ਜਗ ਮਾਂਹੀ।*

ਪਾਪ ਕਰਨ ਦੇ ਢੰਗ ਬਦਲ ਜਾਂਦੇ ਹਨ। ਬੰਦਾ ਇੰਨਾ ਢੀਠ ਹੈ ਕਿ ਗ਼ਲਤੀ ਦਾ ਢੰਗ ਬਦਲ ਦੇਵੇਗਾ ਨਾਂ ਬਦਲ ਦੇਵੇਗਾ ਲੇਕਿਨ ਗ਼ਲਤੀ ਜ਼ਰੂਰ ਕਰੇਗਾ ਅਤੇ ਪਹਿਲੇ ਨਾਲੋਂ ਵੀ ਵੱਡੀ ਗ਼ਲਤੀ ਕਰੇਗਾ। ਕਹੇਗਾ ਚੋਰੀ ਕਰਦਾ ਹਾਂ ਪਰ ਆਪਣੇ ਲਈ ਥੋੜ੍ਹਾ ਕਰਦਾ ਹਾਂ ਇਹ ਤਾਂ ਮੈਂ ਪਰਉਪਕਾਰ ਲਈ ਕਰਦਾ ਹਾਂ। ਇਹ ਬੰਦਾ ਤਾਂ ਮੈਂ ਦੇਸ਼ ਦੇ ਭਲੇ ਵਾਸਤੇ ਮਾਰਿਆ ਹੈ। ਇੰਨੇ ਧਾਰਮਿਕ ਅਸਥਾਨ, ਇੰਨੇ ਧਾਰਮਿਕ ਗ੍ਰੰਥ ਇਹ ਤਾਂ ਦੇਸ਼ ਦੇ ਭਲੇ ਲਈ ਸਾੜੇ ਹਨ, ਇੰਨੇ ਘਰ ਸਾੜੇ, ਇੰਨੀਆਂ ਅਬਲਾ ਦੇ ਸੁਹਾਗ ਲੁੱਟੇ, ਉਨ੍ਹਾਂ ਦੀ ਇੱਜ਼ਤ ਲੁਟੀ ਇਹ ਸਭ ਪਰਉਪਕਾਰ ਕੀਤਾ ਹੈ। ਲੇਕਿਨ ਪਾਪ ਤਾਂ ਉੱਥੇ ਦਾ ਉੱਥੇ ਹੀ ਹੈ। ਇਕ ਅਦੀਬ ਲਿਖਦਾ ਹੈ :

***ਹਜ਼ਾਰੋਂ ਤਰਹ ਤਖ਼ੀਅਲ ਨੇ ਕਰਵਟੇਂ ਬਦਲੀ***
***ਕ.ਫਸ ਕ.ਫਸ ਹੀ ਰਹਾ ਆਸ਼ੀਆਂ ਬਨ ਨਾ ਸਕਾ***

ਇਕ ਵਾਰ ਇਕ ਸੱਜਣ ਡਾਕਟਰ ਕੋਲ ਗਿਆ ਕਿ ਮੈਂ ਬੀਮਾਰ ਹਾਂ। ਡਾਕਟਰ ਨੇ ਕਿਹਾ, "ਤੇਰਾ ਵਜ਼ਨ ਬਹੁਤ ਜ਼ਿਆਦਾ ਹੈ। ਆਪਣਾ ਵਜ਼ਨ ਘਟਾ, ਤੂੰ ਦੱਸ, ਦਿਹਾੜੀ ਵਿਚ ਕਿੰਨੀਆਂ ਰੋਟੀਆਂ ਖਾਂਦਾ ਹੈ।" ਉਸਨੇ ਕਿਹਾ, "ਵੀਹ ਰੋਟੀਆਂ ਖਾਂਦਾ ਹਾਂ।" ਡਾਕਟਰ ਨੇ ਕਿਹਾ ੧੦ ਰੋਟੀਆਂ ਕਰ ਦੇ। ਮਰੀਜ਼ ਨੇ ਕਿਹਾ ਠੀਕ ਹੈ। ਮਹੀਨੇ ਬਾਅਦ ਆਇਆ ਵਜ਼ਨ ਫਿਰ ਉਤਨਾ ਹੀ ਹੈ, ਘਟਿਆ ਨਹੀਂ।

ਡਾਕਟਰ ਨੇ ਕਿਹਾ ਰੋਟੀਆਂ ੫ ਕਰਦੇ, ੫ ਕਰ ਦਿੱਤੀਆਂ। ਮਹੀਨੇ ਬਾਅਦ ਫਿਰ ਆਇਆ ਵਜ਼ਨ ਫਿਰ ਉੱਨਾ ਹੀ ਹੈ। ਡਾਕਟਰ ਨੇ ਕਿਹਾ, "ਰੋਟੀਆਂ ਦੋ ਖਾਇਆ ਕਰ ਇਕ ਦਿਨ ਵਿਚ ਦੋ ਰੋਟੀਆਂ।" ਇਸ ਵਾਰ ਮਰੀਜ਼ ਨੇ ਕਿਹਾ, "ਇਹ ਮੁਸ਼ਕਿਲ ਹੈ ਮੇਰਾ ਪਹਿਲੇ ਹੀ ਪੇਟ ਖ਼ਰਾਬ ਹੋ ਗਿਆ ਹੈ। ਦੋ ਰੋਟੀਆਂ ਤਾਂ ਇੰਨੇ ਆਟੇ ਦੀਆਂ ਬਣ ਹੀ ਨਹੀਂ ਸਕਦੀਆਂ। ਮੈਂ ਪੰਜ ਵੀ ਬੜੀ ਮੁਸ਼ਕਿਲ ਬਣਾਉਂਦਾ ਹਾਂ ਕਿਉਂਕਿ ਮੈਂ ਰੋਟੀਆਂ ਦੀ ਗਿਣਤੀ ਘਟਾਈ ਹੈ ਆਟੇ ਦਾ ਵਜ਼ਨ ਨਹੀਂ ਘਟਾਇਆ ਆਟਾ ਉੱਨਾ ਹੀ ਹੈ।"

ਬੰਦਾ ਸਿਰਫ ਪਾਪ ਦਾ ਨਾਂ ਬਦਲਦਾ ਹੈ ਪਾਪ ਨਹੀਂ। ਗ਼ਲਤੀ ਦਾ ਨਾਂ ਬਦਲ ਦਿੰਦਾ ਹੈ ਪਰ ਆਟਾ ਉਤਨਾ ਹੀ ਲਗਾ ਰਿਹਾ ਹੈ, ਆਟਾ ਘੱਟ ਨਹੀਂ ਕਰ ਰਿਹਾ। ਇਕ ਹੀ ਆਸ ਹੈ ਉਹ ਢੰਗ ਸਤਿਗੁਰੂ ਜਾਪੁ ਸਾਹਿਬ ਵਿਚ ਦੱਸਦੇ ਹਨ। ਹੇ ਪ੍ਰਮਾਤਮਾ ! ਜਿੰਨਾ ਢੀਠ ਹੋ ਕੇ ਇਹ ਪਾਪ ਕਰਦਾ ਹੈ ਉੱਨਾ ਹੀ ਢੀਠ ਹੋ ਕੇ ਤੂੰ ਇਸ ਨੂੰ ਪਾਪਾਂ ਤੋਂ ਰੋਕ। ਉੱਨਾ ਹੀ ਢੀਠ ਹੋ ਕੇ ਤੂੰ ਇਸ ਤੇ ਬਖਸ਼ਸ਼ ਕਰ। ਸਾਹਿਬ ਕਹਿੰਦੇ ਹਨ ਮੈਨੂੰ ਆਸ ਹੈ ਕਿ ਬੰਦੇ ਦੀ ਗੱਲ ਬਣ ਜਾਵੇਗੀ ਕਿਉਂਕਿ ਜੇ ਬੰਦਾ ਢੀਠ ਹੈ ਤਾਂ ਤੂੰ ਅਤਿ ਢੀਠ ਹੈਂ। ਤੂੰ ਮਹਾਂ ਢੀਠ ਹੈਂ। ਤੇਰੇ ਵਰਗੀ ਫਰਜ਼ ਸ਼ਿਨਾਸੀ ਕਿਤੇ ਨਹੀਂ ਵੇਖੀ। ਤੇਰੇ ਬਖਸ਼ਸ਼ ਵਾਲੇ ਕਰਮ ਅਤਿ ਢੀਠਾਂ ਵਾਲੇ ਹਨ, ਭਾਵ ਤੇਰੀ ਕ੍ਰਿਪਾ ਕਰਨ ਵਾਲੀ ਦ੍ਰਿੜ੍ਹਤਾ, ਬੰਦੇ ਦੀਆਂ ਗ਼ਲਤੀਆਂ ਕਰਨ ਵਾਲੀ ਬ੍ਰਿਤੀ ਤੋਂ ਮਜ਼ਬੂਤ ਹੈ। ਜੇ ਬੰਦਾ ਭੁੱਲਣ ਲਈ ਦ੍ਰਿੜ੍ਹ ਹੈ ਤਾਂ ਤੂੰ ਇਸ ਨੂੰ ਵਾਰ-ਵਾਰ

ਰਾਹੇ ਪਾਉਣ ਲਈ ਦ੍ਰਿੜ੍ਹ ਹੈਂ। ਜੇ ਬੰਦਾ ਢੀਠ ਹੈ ਤਾਂ ਤੂੰ ਕਰਮ ਲਈਂ ਇਸ ਤੋਂ ਜ਼ਿਆਦਾ ਦ੍ਰਿੜ੍ਹ ਹੈਂ।

*ਆਡੀਠ ਧਰਮ ਅਤਿ ਢੀਠ ਕਰਮ।* (ਜਾਪੁ ਸਾਹਿਬ)

ਪ੍ਰਮਾਤਮਾ ਸਾਡਾ ਪਿੱਛਾ ਕਰਦਾ ਹੈ, ਅਸੀਂ ਪਾਪਾਂ ਦਾ ਪਿੱਛਾ ਨਹੀਂ ਛੱਡਦੇ। ਅਸੀਂ ਕਿੰਨੀਆਂ ਵੀ ਗ਼ਲਤੀਆਂ ਕਰੀਏ ਅਸੀਂ ਪ੍ਰਮਾਤਮਾ ਤੋਂ ਕਿੰਨੇ ਕੁ ਦੂਰ ਜਾ ਸਕਦੇ ਹਾਂ। ਮੱਛੀ ਪਾਣੀ ਤੋਂ ਕਿੰਨੀ ਕੁ ਦੂਰ ਜਾਏਗੀ। ਸਤਿਗੁਰਾਂ ਦਾ ਫ਼ੁਰਮਾਨ ਹੈ :

*ਤਿਸੁ ਤਜਿ ਅਵਰ ਕਹਾ ਕੋ ਜਾਇ॥ ਸਭ ਸਿਰਿ ਏਕ ਨਿਰੰਜਨ ਰਾਇ॥*

(ਸੁਖਮਨੀ ਮ: ੫, ਪੰਨਾ ੨੯੨)

ਪ੍ਰਮਾਤਮਾ ਸਾਡੇ ਤੋਂ ਕਦੀ ਵੀ ਨਿਰਾਸ਼ ਨਹੀਂ ਹੁੰਦਾ। ਗੁਰੂ ਵੀ ਸਾਡੇ ਤੋਂ ਕਦੀ ਉਦਾਸ ਤੇ ਨਿਰਾਸ਼ ਨਹੀਂ ਹੁੰਦਾ। ਇਕ ਵਾਰ ਇਕ ਫ਼ਕੀਰ ਨੇ ਇਕ ਦੁਸ਼ਟ ਬੰਦੇ ਲਈ ਕਿਹਾ ਸੀ, "ਪ੍ਰਮਾਤਮਾ ! ਮੈਂ ਹਾਰ ਗਿਆ ਹਾਂ, ਪਰ ਇਹ ਨਹੀਂ ਸੁਧਰਿਆ। ਇਸ ਦੇ ਸੁਧਰਨ ਦੀ ਮੈਨੂੰ ਕੋਈ ਆਸ ਨਹੀਂ।" ਪ੍ਰਮਾਤਮਾ ਵਲੋਂ ਅਵਾਜ਼ ਆਈ, ਉਹ ਆਪਣੀ ਢੀਠਤਾ ਨਹੀਂ ਛੱਡਦਾ ਤਾਂ ਤੂੰ ਆਪਣੀ ਦ੍ਰਿੜ੍ਹਤਾ ਕਿਉਂ ਛੱਡਦਾ ਹੈਂ ਥੋੜ੍ਹਾ ਚਿਰ ਹੋਰ ਉਡੀਕ। ਬਸ ਇਕ ਰਾਤ ਬਤੀਤ ਹੋਈ ਤਾਂ ਉਹ ਦੁਸ਼ਟ ਬੰਦਾ ਸੁਧਰ ਗਿਆ। ਰਾਤੀਂ ਜਿਹੜਾ ਸਾਕਤ ਸੀ ਸਵੇਰ ਨੂੰ ਉਹ ਸੰਤ ਸੀ।

*ਅਜਬ ਕੰਮ ਕਰਤੇ ਹਰਿ ਕੇਰੇ॥ ਇਹੁ ਮਨੁ ਭੂਲਾ ਜਾਂਦਾ ਫੇਰੇ॥*



(ਮਾਝ ਮ: ੩, ਪੰਨਾ ੧੧੮)

ਸਾਨੂੰ ਇਹ ਗੱਲ ਧਿਆਨ ਨਾਲ ਸਮਝ ਲੈਣੀ ਚਾਹੀਦੀ ਹੈ ਅਸੀਂ ਪ੍ਰਮਾਤਮਾ ਨੂੰ ਨਹੀਂ ਜਿੱਤ ਸਕਦੇ। ਜੇ ਅਸੀਂ ਢੀਠਪੁਣਾ ਕਰਾਂਗੇ ਵੀ ਤਾਂ ਕਿੰਨਾ ਕੁ ਚਿਰ ਕਰਾਂਗੇ ਆਖਰ ਜਿੰਨੀ ਕੁ ਸਾਨੂੰ ਉਸ ਨੇ ਉਮਰ ਦਿੱਤੀ ਹੈ ਉਸ ਵਿਚ ਹੀ ਕਰਾਂਗੇ। ਜੇ ਹਾਰ ਕੇ ਡਿਗਣਾ ਹੀ ਹੈ ਤਾਂ ਪਹਿਲਾਂ ਹੀ ਕਿਉਂ ਨਾ ਡਿੱਗ ਪਈਏ।

ਇਹ ਢੀਠਤਾ ਮੁਕਦੀ ਹੈ ਪਰ ਤਾਂ ਮੁਕਦੀ ਹੈ ਦ੍ਰਿੜ੍ਹਤਾ ਨਾਲ ਜਿਹੜੇ ਪ੍ਰਮਾਤਮਾ ਦੇ ਚਾਕਰ ਬਣੇ ਹਨ। ਜਦੋਂ ਉਨ੍ਹਾਂ ਦੇ ਚਰਨਾਂ ਦੀ ਖਾਕ ਬਣ ਜਾਈਏ ਫਿਰ ਇਹ ਢੀਠਤਾ ਮੁਕ ਜਾਂਦੀ ਹੈ। ਫਿਰ ਬੰਦਾ ਗੁਰੂ ਦਾ ਬਚਨ ਸੁਣਦਾ ਹੈ, ਮੰਨਦਾ ਹੈ ਕਮਾਉਂਦਾ ਹੈ, ਸਾਧਨਾ ਇਹੀ ਹੈ।

*ਨਾਨਕ ਬਗੋਯਦ ਜਨ ਤੁਰਾ ਤੇਰੇ ਚਾਕਰਾਂ ਪਾਖਾਕ॥*

ਜਦੋਂ ਅਕਾਲ ਪੁਰਖ ਦੀ ਮਿਹਰ ਹੁੰਦੀ ਹੈ ਤਾਂ ਫਿਰ ਜਿਨ੍ਹਾਂ ਰਾਹਾ ਵਿਚੋਂ ਮਨ ਵਿਕਾਰਾਂ ਲਈ ਦੌੜਦਾ ਹੈ ਸਤਿਗੁਰੂ ਉਹ ਸਾਰੇ ਹੀ ਦਰਵਾਜ਼ੇ ਬੰਦ ਕਰ ਦਿੰਦਾ ਹੈ ਅਤੇ ਸਤਿਗੁਰੂ ਰਾਹ ਰੋਕ ਕੇ ਇੰਜ ਖੜ੍ਹੇ ਹੋ ਜਾਂਦੇ ਹਨ ਜਿਵੇਂ ਕਿ ਭਾਈ ਜੋਗਾ ਸਿੰਘ ਦੇ ਅੱਗੇ ਦਸਮੇਸ਼ ਪਿਤਾ ਖੜ੍ਹੇ ਹੋ ਗਏ ਸਨ।

*ਬੰਧੁ ਪਾਇਆ ਮੇਰੈ ਸਤਿਗੁਰ ਪੂਰੈ ਹੋਈ ਸਰਬ ਕਲਿਆਣ॥*

(ਸੋਰਠਿ ਮ: ੫ ਪੰਨਾ ੬੨੯)

ਇਸ ਬਖ਼ਸ਼ਸ਼ ਵਾਸਤੇ ਜ਼ਰੂਰੀ ਹੈ ਕਿ ਬਹੀਐ ਪੜਿਆ ਪਾਸਿ।

• • •

# ੪

## ਗੁਰਮਤਿ ਰਤਨ

*ਮਤਿ ਵਿਚਿ ਰਤਨ ਜਵਾਹਰ ਮਾਣਿਕ ਜੇ ਇਕ ਗੁਰ ਕੀ ਸਿਖ ਸੁਣੀ॥*

(ਜਪੁਜੀ ਸਾਹਿਬ, ਪੰਨਾ ੨)

ਗ਼ਲਤ ਚੀਜ਼ਾਂ ਜਾਂ ਬੇਕਾਰ ਚੀਜ਼ਾਂ ਕਿੰਨੀਆਂ ਵੀ ਹੋਣ ਉਨ੍ਹਾਂ ਦੀ ਗਿਣਤੀ ਵੇਖ ਕੇ ਨਹੀਂ ਭਰਮ ਜਾਣਾ ਚਾਹੀਦਾ। ਸਵਾਲ ਇਹ ਹੈ ਕਿ ਇਨ੍ਹਾਂ ਵਿਚੋਂ ਕੋਈ ਚੀਜ਼ ਕੰਮ ਆਉਣ ਵਾਲੀ ਵੀ ਹੈ ਕਿ ਨਹੀਂ। ਚਾਬੀਆਂ ਦਾ ਢੇਰ ਲੱਗਾ ਹੋਵੇ ਪਰ ਤਾਲਾ ਖੋਲ੍ਹਣ ਵਾਸਤੇ ਲੱਗੇ ਕੋਈ ਵੀ ਨਾ, ਉਹ ਢੇਰ ਚਾਬੀਆਂ ਬੇਕਾਰ ਹਨ। ਇਕ ਹੀ ਚਾਬੀ ਮਿਲ ਜਾਏ ਪਰ ਉਸ ਤਾਲੇ ਦੀ ਹੋਵੇ, ਢੇਰ ਚਾਬੀਆਂ ਵੇਖ ਕੇ ਬੰਦਾ ਖ਼ੁਸ਼ ਨਹੀਂ ਹੁੰਦਾ। ਕਿਤੇ ਇਕ ਹੀ ਅਸਲ ਚਾਬੀ ਨਜ਼ਰ ਆ ਜਾਵੇ ਤਾਂ ਬੰਦੇ ਦਾ ਚਿਹਰਾ ਖਿੜ ਜਾਂਦਾ ਹੈ ਕਿ ਅਸਲ ਚਾਬੀ ਮਿਲ ਗਈ ਹੈ ਹੁਣ ਤਾਲਾ ਖੁਲ੍ਹ ਜਾਵੇਗਾ।

ਜ਼ਹਿਰ ਦੀਆਂ ਹਜ਼ਾਰ ਪੁੜੀਆਂ ਹੋਣ ਉਹ ਬੰਦੇ ਨੂੰ ਮਾਰ ਦੇਣਗੀਆਂ ਜਾਂ ਸਵਾਹ ਦੀਆਂ ਹਜ਼ਾਰ ਪੁੜੀਆਂ ਹੋਣ ਉਨ੍ਹਾਂ ਨੂੰ ਦਵਾਈ ਦੀ ਥਾਂ ਵਰਤੀਏ ਤੇ ਤਰਕ ਸਾਡਾ ਇਹ ਹੋਵੇ ਕਿ ਗਿਣਤੀ ਤਾਂ ਹਜ਼ਾਰ ਹੈ। ਗ਼ਲਤ ਚੀਜ਼ ਹਜ਼ਾਰ ਵੀ ਕਿਸੇ ਕੰਮ ਨਹੀਂ। ਅਸਲ ਦਵਾ ਇਕ ਪੁੜੀ ਹੀ ਕਾਫ਼ੀ ਹੈ ਉਸ ਨਾਲ ਮਰੀਜ਼ ਨੂੰ ਕੁਝ ਫ਼ਰਕ ਪੈ ਸਕਦਾ ਹੈ।

ਹਜ਼ਾਰ ਬੁੱਝੇ ਹੋਏ ਦੀਵੇ ਹੋਣ ਕਿਸੇ ਪਾਂਧੀ ਨੂੰ ਰਾਹ ਨਹੀਂ ਵਿਖਾ ਸਕਦੇ। ਜਗਦਾ ਹੋਇਆ ਇਕ ਹੀ ਦੀਵਾ ਹੋਵੇ ਉਹ ਰੌਸ਼ਨੀ ਦੇਵੇਗਾ, ਬੰਦਾ ਉਸ ਰੌਸ਼ਨੀ ਨਾਲ ਮੰਜ਼ਲ ਤੇ ਪਹੁੰਚ ਜਾਵੇਗਾ।

ਹਜ਼ਾਰਾਂ ਝੂਠੀਆਂ ਸਿੱਖਿਆਵਾਂ ਜਾਂ ਬਿਰਥਾ ਸਿੱਖਿਆਵਾਂ ਬੰਦੇ ਦਾ ਕੁਝ ਨਹੀਂ ਸਵਾਰ ਸਕਦੀਆਂ ਬਲਕਿ ਗ਼ਲਤ ਸਿੱਖਿਆਵਾਂ ਸਿਰ ਦਾ ਬੋਝ ਬਣ ਕੇ ਹੀ ਰਹਿ ਗਈਆਂ ਹਨ। ਇਨ੍ਹਾਂ ਗ਼ਲਤ ਤੇ ਵਿਅਰਥ ਸਿੱਖਿਆਵਾਂ ਦੇ ਕਾਰਨ ਹੀ ਬੰਦਾ ਲਗਪਗ ਪਾਗ਼ਲ ਹੋਣ ਦੇ ਕਰੀਬ ਪੁੱਜ ਗਿਆ ਹੈ। ਹਜ਼ਾਰਾਂ ਸਿੱਖਿਆਵਾਂ ਨਹੀਂ ਇਕ ਹੀ ਸਿੱਖਿਆ ਕਾਫ਼ੀ ਹੈ ਪਰ ਹੋਵੇ ਠੀਕ ਚਾਬੀ ਦੀ ਤਰ੍ਹਾਂ, ਹੋਵੇ ਠੀਕ ਦਵਾਈ ਦੀ ਤਰ੍ਹਾਂ, ਹੋਵੇ ਜਗਦੇ ਦੀਵੇ ਦੀ ਤਰ੍ਹਾਂ।

ਇਕ ਕਥਾ ਹੈ ਕਿ ਇਕ ਚੋਰ ਨੇ ਆਪਣੇ ਪੁੱਤਰ ਨੂੰ ਕਿਹਾ ਸੀ, ਬੇਟਾ ! ਸਾਡੇ ਨਗਰ ਵਿਚ ਇਕ ਸਾਧੂ ਆਇਆ ਹੈ। ਇਸ ਦੀ ਗੱਲ ਕਿਤੇ ਭੁੱਲ ਕੇ ਵੀ ਕੰਨੀਂ

ਨਾ ਪੈਣ ਦੇਈਂ ਜੇ ਤੂੰ ਉਸ ਦੀ ਗੱਲ ਸੁਣ ਲਈ ਤਾਂ ਸਾਡਾ ਸਾਰਾ ਹੀ ਧੰਦਾ ਖ਼ਰਾਬ ਹੋ ਜਾਵੇਗਾ। ਆਗਿਆਕਾਰੀ ਪੁੱਤਰ ਨੇ ਕਿਹਾ ਕਿ ਪਿਤਾ ਜੀ ਇਸ ਖ਼ਤਰੇ ਤੋਂ ਬਚਣ ਲਈ ਮੈਨੂੰ ਕੀ ਕਰਨਾ ਹੋਵੇਗਾ। ਪਿਤਾ ਨੇ ਕਿਹਾ ਪਹਿਲੀ ਗੱਲ ਕਿ ਜਿਥੇ ਉਹ ਖੜ੍ਹਾ ਹੋਵੇ, ਬੋਲ ਰਿਹਾ ਹੋਵੇ ਉੱਥੇ ਨਹੀਂ ਜਾਣਾ। ਪੁੱਤਰ ਨੇ ਕਿਹਾ ਪਰ ਜੇ ਅਚਾਨਕ ਮੇਲ ਹੋ ਜਾਵੇ ਤਾਂ ਫਿਰ ਬਾਪ ਨੇ ਕਿਹਾ ਕੰਨਾਂ ਵਿਚ ਉਂਗਲੀਆਂ ਦੇ ਕੇ ਨੱਸ ਜਾਣਾ।

ਚੋਰ ਦੇ ਪੁੱਤਰ ਨੇ ਗੱਲ ਪੱਲੇ ਬੰਨ੍ਹ ਲਈ। ਇਕ ਦਿਨ ਅਚਾਨਕ ਅਜਿਹਾ ਹੀ ਹੋਇਆ ਕਿ ਗਲੀ ਦਾ ਮੋੜ ਸੀ, ਚੋਰ ਦਾ ਪੁੱਤਰ ਆਪਣੇ ਧਿਆਨੇ ਆ ਰਿਹਾ ਸੀ ਤੇ ਉਹ ਸਾਧੂ ਕਿਸੇ ਨਾਲ ਗੱਲ ਕਰ ਰਿਹਾ ਸੀ। ਸਿਰਫ ਏਨੀ ਗੱਲ ਚੋਰ ਦੇ ਪੁੱਤਰ ਦੀ ਕੰਨੀਂ ਪੈ ਗਈ ਕਿ ਦੇਵੀ-ਦੇਵਤਿਆਂ ਦਾ ਪ੍ਰਛਾਵਾਂ ਨਹੀਂ ਹੁੰਦਾ। ਵਿਦਵਾਨਾਂ ਦੀ ਰਾਇ ਹੈ ਕਿ ਸਾਫ਼ ਸ਼ੀਸ਼ਾ ਹੋਵੇ ਤਾਂ ਪ੍ਰਛਾਵਾਂ ਨਹੀਂ ਬਣਦਾ। ਸਰੀਰ ਤਾਂ ਪ੍ਰਛਾਵਾਂ ਹੈ, ਦੇਵਤੇ ਸਿਰਫ ਆਤਮਾ ਹਨ ਇਸ ਲਈ ਇਨ੍ਹਾਂ ਦਾ ਪ੍ਰਛਾਵਾਂ ਨਹੀਂ। ਇੰਨੀ ਗੱਲ ਸੁਣਦਿਆਂ ਚੋਰ ਦੇ ਪੁੱਤਰ ਨੇ ਕੰਨਾਂ ਵਿਚ ਉਂਗਲੀਆਂ ਦਿੱਤੀਆਂ ਤੇ ਦੌੜ ਗਿਆ। ਉਸ ਨੇ ਚੋਰੀ ਕੀਤੀ, ਪੁਲਿਸ ਨੇ ਪਕੜ ਲਿਆ, ਬਹੁਤ ਮਾਰ ਕੁਟਾਈ ਹੋਈ ਪਰ ਉਹ ਚੋਰੀ ਮੰਨ ਨਹੀਂ ਸੀ ਰਿਹਾ। ਆਖ਼ਰ ਥਾਣੇਦਾਰ ਨੇ ਇਕ ਵਿਉਂਤ ਬਣਾਈ। ਇਕ ਔਰਤ ਨੂੰ ਦੇਵੀ ਦਾ ਰੂਪ ਦੇ ਕੇ ਅੱਧੀ ਰਾਤ ਹਵਾਲਾਤ ਵਿਚ ਭੇਜ ਦਿੱਤਾ। ਉਸ ਨੇ ਚੋਰ ਦੇ ਪੁੱਤਰ ਨੂੰ ਜਗਾਇਆ ਤੇ ਸਿਰ 'ਤੇ ਹੱਥ ਰੱਖ ਕੇ ਬੜੇ ਪਿਆਰ ਨਾਲ ਕਹਿਣ ਲੱਗੀ, "ਮੇਰੇ ਝੱਲੇ ਬੇਟੇ ! ਕੀ ਹਾਲਤ ਬਣਾ ਰੱਖੀ ਹੈ? ਵੇਖ ਮਾਂ ਤੋਂ ਵਿਛੜ ਕੇ ਪੁੱਤਰ ਦੀ ਕੀ ਹਾਲਤ ਹੋ ਜਾਂਦੀ ਹੈ। ਮੈਂ ਕਦੀ ਸੋਚ ਵੀ ਨਹੀਂ ਸਾਂ ਸਕਦੀ ਕਿ ਪਿਛਲੇ ਜਨਮ ਦਾ ਮੇਰਾ ਭਗਤ ਪੁੱਤਰ ਇਸ ਜਨਮ ਵਿਚ ਮਾਂ ਦੇ ਨਾਂ ਨੂੰ ਕਲੰਕ ਲਾਇਗਾ। ਕਿਥੇ ਦਿਨ ਰਾਤ ਤੂੰ ਮਾਂ ਦੀ ਪੂਜਾ ਵਿਚ ਮਸਤ ਰਹਿੰਦਾ ਸੀ। ਲੋਕ ਤੇਰਾ ਸਤਿਕਾਰ ਕਰਦੇ ਸਨ। ਕਿੱਥੇ ਮੈਨੂੰ ਅੱਜ ਇਹ ਦਿਨ ਵੇਖਣੇ ਪੈ ਰਹੇ ਹਨ। ਮੈਨੂੰ ਲੋਕੀਂ ਮਾਂ ਤਾਂ ਹੀ ਕਹਿੰਦੇ ਹਨ ਪੁੱਤਰ ਲੱਖ ਵਾਰੀ ਗ਼ਲਤੀਆਂ ਕਰੇ ਮਾਂ ਉਸ ਨੂੰ ਮੁਆਫ਼ ਕਰ ਹੀ ਦਿੰਦੀ ਹੈ। ਮੈਨੂੰ ਦਰ ਪਿਆਂ ਦੀ ਲਾਜ ਰੱਖਣੀ ਹੀ ਪੈਂਦੀ ਹੈ। ਵੇਖ, ਮੈਂ ਹਰ ਸਮੇਂ ਹਰ ਭਗਤ ਦੀ ਰੱਖਿਆ ਲਈ ਆਉਂਦੀ ਹਾਂ। ਮੇਰਾ ਬੱਚਾ ਇੰਙ ਬੇਸ਼ਕ ਕਈ ਗ਼ਲਤੀਆਂ ਕਰਦਾ ਹੈ ਪਰ ਮੇਰੀ ਪੂਜਾ ਤਾਂ ਕਰਦਾ ਹੈ। ਮੈਂ ਕਿਵੇਂ ਉਸਦੀ ਵਾਰ-ਵਾਰ ਰੱਖਿਆ ਕੀਤੀ ਹੈ। ਚੋਰ ਦਾ ਪੁੱਤਰ ਇਹ ਗੱਲਾਂ ਸੁਣ ਕੇ ਰੋਈ ਜਾ ਰਿਹਾ ਸੀ ਕਿ ਦੇਵੀ ਮਾਤਾ ਆ ਗਈ. ਚਰਨਾਂ ਤੇ ਸਿਰ ਰੱਖ ਕੇ ਕਹਿਣ ਲੱਗਾ ਮਾਂ ਮੈਨੂੰ ਬਖਸ਼ ਲੈ। ਮਾਤਾ ਨੇ ਸੋਚਿਆ ਕਿ ਲੋਹਾ ਗਰਮ ਹੋਇਆ ਹੀ ਪਿਆ ਹੈ ਹੁਣ ਚੋਟ ਮਾਰ ਹੀ ਦਿਆਂ। ਕਹਿਣ ਲੱਗੀ ਮੈਂ ਤੈਨੂੰ ਮੁਆਫ਼ ਕਰਨ ਹੀ ਆਈ ਹਾਂ ਤੇ ਹੁਣ ਤੈਨੂੰ ਏਥੋਂ ਬਾਹਰ ਕੱਢ ਕੇ ਜਾਵਾਂਗੀ। ਆ ਵੇਖ ਜੇ ਮੈਂ ਇੰਨੇ ਪਹਿਰਿਆਂ ਵਿਚ ਲਗੇ ਤਾਲਿਆਂ ਵਿਚੋਂ ਆ

ਸਕਦੀ ਹਾਂ ਤਾਂ ਤੈਨੂੰ ਬਾਹਰ ਵੀ ਲੈ ਜਾ ਸਕਦੀ ਹਾਂ ਪਰ ਸੱਚ ਦੱਸ ਹੁਣ ਕਿਸ ਦੀ ਚੋਰੀ ਕੀਤੀ ਹੈ ਉਹ ਮਾਲ ਕਿੰਨਾ ਹੈ ਤੇ ਕਿੱਥੇ ਲੁਕਾਇਆ ਹੈ। ਬੱਚੇ ਦੇ ਮਨ ਵਿਚ ਆਇਆ ਕਿ ਮਾਂ ਪਾਸੋਂ ਕੀ ਲੁਕਾ ਰੱਖਣਾ ਹੈ ਦੱਸ ਹੀ ਦੇਵਾਂ। ਦੱਸਣ ਹੀ ਲੱਗਾ ਕਿ ਉਸ ਮਹਾਂਪੁਰਖ ਦੀ ਗੱਲ ਧਿਆਨ ਵਿਚ ਆ ਗਈ ਕਿ ਦੇਵੀ-ਦੇਵਤਿਆਂ ਦਾ ਪ੍ਰਛਾਵਾਂ ਨਹੀਂ ਹੁੰਦਾ। ਅਚਾਨਕ ਹੀ ਉਹ ਚੌਂਕ ਗਿਆ ਕਿ ਹੈਂ ਇਹ ਕੀ ? ਇਸਦਾ ਤਾਂ ਪ੍ਰਛਾਵਾਂ ਹੈ ਕਿਤੇ ਮੇਰੇ ਨਾਲ ਧੋਖਾ ਤਾਂ ਨਹੀਂ ਹੋ ਰਿਹਾ। ਕਹਿਣ ਲੱਗਾ, ਮਾਂ ਧੰਨ ਭਾਗ ਹਨ ਤੂੰ ਆ ਗਈ, ਮੇਰਾ ਤੇਰੇ ਬਿਨਾਂ ਕੌਣ ਹੈ ? ਤੂੰ ਆਈ ਹੈਂ ਪਰ ਇੰਨੀ ਦੇਰੀ ਕਿਉਂ ਲਾਈ ਹੈ ਤੈਨੂੰ ਮੇਰਾ ਰੋਣਾ ਨਹੀਂ ਸੁਣਿਆ। ਹੇ ਸਮਰਥ ਮਾਤਾ, ਹੇ ਮਾਤਾ ਸ਼ਕਤੀ, ਤੂੰ ਤਾਂ ਭਗਤਾਂ ਦੀ ਫਰਿਆਦ ਬੜੀ ਛੇਤੀ ਸੁਣਦੀ ਹੈ ਤੇਰੇ ਬੱਚੇ ਬੇਦੋਸ਼ੇ ਨੂੰ ਮਾਰ-ਮਾਰ ਕੇ ਇਨ੍ਹਾਂ ਜ਼ਾਲਮਾਂ ਹਾਲੋਂ-ਬੇਹਾਲ ਕਰ ਦਿੱਤਾ ਹੈ। ਤੂੰ ਮਾਂ ਪਹਿਲਾਂ ਕਿਉਂ ਨਹੀਂ ਆਈ। ਹੇ ਮਹਾਂਮਾਈ ! ਵੱਢ ਦੇ ਇਨ੍ਹਾਂ ਰਾਕਸ਼ਾਂ ਦੇ ਸਿਰ ਜਿਨ੍ਹਾਂ ਤੇਰੇ ਬੇਦੋਸ਼ੇ ਪੁੱਤਰ ਨੂੰ ਮਾਰਿਆ ਹੈ। ਮੈਂ ਤੈਨੂੰ ਕੋਈ ਕਲੰਕ ਨਹੀਂ ਲਗਾਇਆ। ਮੈਂ ਪਿਛਲੇ ਜਨਮ ਵਿਚ ਵੀ ਤੇਰਾ ਭਗਤ ਸਾਂ, ਮੈਂ ਹੁਣ ਵੀ ਤੇਰਾ ਭਗਤ ਹਾਂ। ਤੂੰ ਨਹੀਂ ਜਾਣਦੀ ਮੈਂ ਦਿਨ ਰਾਤ ਤੇਰੀ ਪੂਜਾ ਕੀਤੇ ਬਿਨਾਂ ਅੰਨ ਪਾਣੀ ਮੂੰਹ ਨਹੀਂ ਲਾਉਂਦਾ। ਇਹ ਜ਼ਾਲਮਾਂ ਮੈਨੂੰ ਕਿੰਨੇ ਦਿਨਾਂ ਦੀ ਪੂਜਾ ਵੀ ਨਹੀਂ ਕਰਨ ਦਿੱਤੀ। ਤੂੰ ਬੇਸ਼ੱਕ ਮੈਨੂੰ ਨਾ ਛੁਡਾ ਮੈਨੂੰ ਆਪਣੀ ਪੂਜਾ ਕਰ ਲੈਣ ਦੇ ਤੇ ਮੈਂ ਆਪਣਾ ਸਰੀਰ ਤੇਰੇ ਚਰਨਾਂ ਵਿਚ ਛੱਡ ਦੇਣਾ ਚਾਹੁੰਦਾ ਹਾਂ। ਮੇਰੀ ਹੋਰ ਕੋਈ ਲਾਲਸਾ ਨਹੀਂ। ਉਸ ਚੋਰ ਦੇ ਪੁੱਤਰ ਨੇ, ਨਕਲੀ ਦੇਵੀ ਮਾਤਾ ਨਾਲੋਂ ਨਕਲੀ ਭਗਤ ਨੇ ਹਜ਼ਾਰ ਗੁਣਾ ਜ਼ਿਆਦਾ ਐਕਟਿੰਗ ਕੀਤੀ। ਉਹ ਨਕਲੀ ਮਾਤਾ ਵੀ ਭਰਮ ਗਈ। ਉਸ ਦੇ ਮਨ ਵਿਚ ਵਿਸ਼ਵਾਸ ਆ ਗਿਆ ਕਿ ਇਹ ਚੋਰ ਨਹੀਂ, ਇਹ ਤਾਂ ਵਾਕਿਆ ਹੀ ਦੇਵੀ ਭਗਤ ਹੈ। ਉਹ ਥਾਣੇਦਾਰ ਕੋਲ ਆ ਕੇ ਰੋ ਪਈ ਤੇ ਕਹਿਣ ਲੱਗੀ ਤੁਸੀਂ ਮੇਰੇ ਕੋਲੋਂ ਬੜਾ ਵੱਡਾ ਪਾਪ ਕਰਵਾਇਆ ਹੈ। ਸੱਚ ਦੀ ਜੇ ਕੋਈ ਦੇਵੀ ਮਾਂ ਹੈ ਤਾਂ ਨਾ ਮੈਨੂੰ ਮੁਆਫ਼ ਕਰੇਗੀ ਨਾ ਹੀ ਤੁਹਾਨੂੰ ਮੁਆਫ਼ ਕਰੇਗੀ। ਉਹ ਤਾਂ ਸੱਚੀਂ ਹੀ ਦੇਵੀ ਦਾ ਭਗਤ ਹੈ। ਮੈਂ ਉਸ ਨਾਲ ਧੋਖਾ ਕੀਤਾ ਹੈ ਅਤੇ ਤੁਸੀਂ ਉਹਨੂੰ ਮਾਰਿਆ ਮੈਂ ਤਾਂ ਬੜੀ ਮੁਸ਼ਕਿਲ ਨਾਲ ਜਾਨ ਛੁਡਾਈ ਹੈ। ਉਹ ਤਾਂ ਮੇਰੇ ਪੈਰ ਨਹੀਂ ਸੀ ਛੱਡਦਾ ਤੇ ਕਹਿੰਦਾ ਸੀ, "ਮਾਂ ਮੇਰੇ ਸਰੀਰ ਤੇ ਮੇਰੀ ਆਤਮਾ ਵੱਖ ਕਰਦੇ। ਮੈਨੂੰ ਮੁਕਤ ਕਰਦੇ।" ਕ੍ਰਿਪਾ ਕਰੋ ਤੇ ਇਹਨੂੰ ਛੱਡੋ ਤੇ ਇਸ ਕੋਲੋਂ ਮੁਆਫ਼ੀ ਮੰਗੋ। ਖੈਰ ਚੋਰ ਨੇ ਵੇਖਿਆ ਦਾਅ ਫਬ ਗਿਆ ਹੈ ਉਹ ਆਖੇ ਮੇਰੀ ਮਾਂ ਕਿੱਥੇ ਹੈ। ਮਾਂ ਦੇ ਦਰਸ਼ਨ ਹੋਏ ਸਨ। ਪੁਲਿਸ ਨੇ ਹੱਥ ਜੋੜ ਕੇ ਜਾਨ ਛੁਡਾਈ ਤੇ ਦੇਵੀ ਭਗਤ ਨੂੰ ਵਿਦਿਆ ਕੀਤਾ। ਉਹ ਆਪਣੇ ਬਾਪ ਦੇ ਪਾਸ ਨਹੀਂ ਗਿਆ ਸਿੱਧਾ ਉਸ ਸਾਧੂ ਦੇ ਪਾਸ ਗਿਆ ਤੇ ਕਹਿਣ ਲੱਗਾ ਮਹਾਂਪੁਰਖੋ ! ਤੁਹਾਡੀ ਇਕ ਗੱਲ ਨੇ ਪੁਲਿਸ ਤੋਂ ਛੁਡਾ ਦਿੱਤਾ। ਹੁਣ ਹੋਰ ਇਕ ਸਿੱਖਿਆ ਦੇਵੋ ਚੋਰੀ ਤੋਂ ਵੀ ਛੁਡਾ ਲਵੋ

ਤੇ ਜਮਾਂ ਤੋਂ ਵੀ ਛੁਡਾ ਲਵੇ ਹੁਣ ਮੈਂ ਤੁਹਾਡੇ ਚਰਨ ਨਹੀਂ ਛੱਡਣੇ। ਸਾਧੂ ਨੇ ਕਿਹਾ, "ਬੇਟਾ ਚੋਰ ਬਣ ਪਰ ਰਬ ਦਾ ਨਾਮ ਲੁੱਟ। ਅੱਗੇ ਰਾਤ ਜਾਗ ਕੇ ਲੋਕਾਂ ਦੇ ਘਰ ਚੋਰੀ ਕਰਦਾ ਸੈਂ ਹੁਣ ਰਾਤ ਜਾਗ ਕੇ ਨਾਮ ਦੀ ਲੁੱਟ ਨੂੰ ਲੁੱਟ ਲੈ। ਜੇ ਸਤਿਗੁਰੂ ਨਾਨਕ ਦੇਵ ਜੀ ਦੀ ਅਸੀਂ ਇਕ ਸਿੱਖਿਆ ਸੁਣ ਲਈਏ ਤਾਂ ਜ਼ਰੂਰ ਸਾਡਾ ਉਧਾਰ ਹੋਵੇਗਾ।

ਦੁਨੀ ਚੰਦ ਨੂੰ ਇੰਨੀ ਸਿੱਖਿਆ ਹੀ ਤਾਰ ਗਈ ਕਿ ਸੂਈ ਰੱਖ ਲੈ ਅੱਗੇ ਚੱਲ ਕੇ ਲਵਾਂਗੇ। ਸਿਰਫ ਇੰਨੀ ਸਿੱਖਿਆ ਨੇ ਖੋਜ ਦਾ ਰਾਹ ਖੋਲ੍ਹ ਦਿੱਤਾ। ਕਿ ਸਥੂਲ ਵਸਤੂਆਂ ਤਾਂ ਨਾਲ ਨਹੀਂ ਜਾਣੀਆਂ, ਨਾਮ ਨਾਲ ਜਾਏਗਾ ਪਰ ਉਹ ਜਪਿਆ ਨਹੀਂ।

ਪੁਰਾਣ ਵਾਦੀਆਂ ਨੂੰ ਸਿਰਫ ਇੰਨਾ ਕਹਿਣਾ ਕਿ ਧਰਤੀਆਂ ਬੇਅੰਤ ਹਨ, ਕਿੰਨੇ ਕੁ ਬੈਲ ਲਿਆਉਗੇ ਜਿਨ੍ਹਾਂ ਨੇ ਧਰਤੀਆਂ ਚੁੱਕੀਆਂ ਹਨ। ਇਕ ਸਿੱਖਿਆ ਤਾਰ ਗਈ ਕਿ ਸਭ ਨੂੰ ਧਰਮ ਨੇ ਟਿਕਾਇਆ ਹੈ। ਮਨ ਜਿੱਤਿਆਂ ਹੀ ਜਗਤ ਜਿੱਤਿਆ ਜਾਂਦਾ ਹੈ। ਇਕ ਸਿੱਖਿਆ ਨਾਲ ਬੰਦਾ ਧਾਰਮਿਕ ਸਾਧਨਾਂ ਦੇ ਰਹੱਸ ਨੂੰ ਸਮਝ ਸਕਦਾ ਹੈ।

ਮੇਰੀਆਂ ਖੇਤੀਆਂ ਨੂੰ ਜੇ ਪਾਣੀ ਨਹੀਂ ਪੁੱਜਣਾ ਤਾਂ ਤੁਹਾਡਾ ਸੂਰਜ ਤੋਂ ਅੱਗੇ ਪਿਤਰ ਲੋਕ ਕਿਵੇਂ ਪੁੱਜੇਗਾ ? ਇਕ ਸਿੱਖਿਆ ਨੇ ਹਰਦੁਆਰ ਵਿਚ ਕਰਮ-ਕਾਂਡ ਵਿਚ ਫਸੇ ਲੋਕਾਂ ਨੂੰ ਭਰਮ ਜਾਲ ਤੋਂ ਮੁਕਤ ਕਰ ਦਿੱਤਾ ਸੀ।

ਮੱਕੇ ਸ਼ੁਭ ਕਰਮਾਂ ਦੀ ਗੱਲ ਕਰਨੀ, ਬਾਬਾ ਆਖੇ ਹਾਜੀਆਂ ਸ਼ੁਭ ਅਮਲਾਂ ਬਾਝਹੁ ਦੋਨੋਂ ਰੋਈ।

ਤਿਆਗੀਆਂ ਲਈ ਇਕੋ ਸਿੱਖਿਆ ਕਾਫੀ ਹੈ ਕਿ ਕੁਝ ਛੱਡਣ ਦੀ ਲੋੜ ਨਹੀਂ ਸਗੋਂ ਜੋ ਪਾਸ ਹੈ, ਉਸ ਨੂੰ ਸਮਝਣ ਦੀ ਲੋੜ ਹੈ ਅਤੇ ਠੀਕ ਵਰਤੋਂ ਦੀ ਲੋੜ ਹੈ।

*ਮਤੁ ਦੇਖਿ ਭੂਲਾਂ ਵੀਸਰੈ, ਤੇਰਾ ਚਿਤਿ ਨਾ ਆਵੈ ਨਾਉ ।*

(ਸਿਰੀ ਰਾਗ ਮ: ੧, ਪੰਨਾ ੧੪)

ਇਸ ਤੋਂ ਸੰਖੇਪ ਤੇ ਮਹਾਨ ਸਿੱਖਿਆ ਹੋਰ ਕੀ ਹੋ ਸਕਦੀ ਹੈ।

*ਤੇਰਾ ਏਕੁ ਨਾਮੁ ਤਾਰੇ ਸੰਸਾਰੁ ॥*
*ਮੈ ਏਹਾ ਆਸ ਏਹੋ ਆਧਾਰੁ ॥* (ਸਿਰੀ ਰਾਗ ਮ: ੧, ਪੰਨਾ ੨੪)

ਬੰਦਾ ਪਾਪੀਆਂ ਦੇ ਪਾਸ ਬੈਠ ਕੇ ਪਾਪੀ ਹੋ ਜਾਂਦਾ ਹੈ ਤੇ ਦੁਖੀ ਹੋ ਜਾਂਦਾ ਹੈ। ਪਾਪੀ ਦੇ ਪਾਸ ਦੁੱਖ ਦਾ ਬੀਜ ਹੈ ਜੋ ਪਾਸ ਬੈਠੇ ਹੋਏ ਮਨੁੱਖ ਦੇ ਹਿਰਦੇ ਵਿਚ ਬੀਜ ਦਿੰਦਾ ਹੈ। ਆਮ ਮਨੁੱਖ ਉਸ ਵੇਲੇ ਤਾਂ ਧਿਆਨ ਨਹੀਂ ਦਿੰਦਾ ਪਰ ਜਦੋਂ ਦੁੱਖ ਦਾ ਫਲ ਭੋਗਣਾ ਪੈਂਦਾ ਹੈ ਤਾਂ ਬੰਦਾ ਦੁਖੀ ਹੁੰਦਾ ਹੈ, ਪ੍ਰੇਸ਼ਾਨ ਹੁੰਦਾ ਹੈ। ਸਤਿਗੁਰੂ ਕਹਿੰਦੇ ਹਨ ਤੂੰ ਸਤਿਵਾਦੀਆਂ ਪਾਸ ਬੈਠੇਂਗਾ ਤਾਂ ਉਹ ਸਤਿ ਦਾ ਬੀਜ ਤੇਰੇ ਹਿਰਦੇ ਵਿਚ ਬੀਜ ਦੇਣਗੇ ਤੂੰ ਸਦਾ ਵਾਸਤੇ ਆਨੰਦਤ ਰਹੇਂਗਾ। ਇਹ ਨਾਮ

ਦਾ ਬੀਜ ਹੀ ਐਸਾ ਪਾਰਜਾਤ ਹੈ ਜਿਸਦਾ ਬੀਜ ਪੜ੍ਹਿਆਂ ਦੇ ਪਾਸ ਹੈ ਇਸ ਦੇ ਥੱਲੇ ਬੈਠਿਆਂ ਸਾਰੀਆਂ ਇੱਛਾਵਾਂ ਪੂਰੀਆਂ ਹੁੰਦੀਆਂ ਹਨ, ਜਨਮਾਂ-ਜਨਮਾਂ ਦੀ ਤਪਸ਼ ਤੇ ਤ੍ਰਿਸ਼ਨਾ ਮੁੱਕਦੀ ਹੈ। ਸਤਿਗੁਰਾਂ ਤਾਂ ਹੀ ਕਿਹਾ ਹੈ—

*ਪਾਰਜਾਤੁ ਇਹੁ ਹਰਿ ਕੋ ਨਾਮੁ ॥*
*ਕਾਮਧੇਨ ਹਰਿ ਹਰਿ ਗੁਣ ਗਾਮ ॥* (ਗ: ਸੁਖਮਨੀ ਮ: ੫, ਪੰਨਾ ੨੬੫)

ਜੇ ਚਾਹੁੰਦਾ ਹੈਂ ਕਿ ਹਿਰਦੇ ਵਿਚੋਂ ਦੁਖੀ ਕਰਨ ਵਾਲੀ ਕਉਡੀਆਂ ਦੀ ਸਿੱਖਿਆ ਭੁੱਲ ਜਾਵੇ ਅਤੇ ਮਤਿ ਵਿਚ ਰਤਨ ਤੇ ਜਵਾਹਰ ਸੁਖਦਾਈ ਨਾਮ ਰਤਨ ਪੈਦਾ ਹੋ ਜਾਣ, ਫਿਰ ਇਕੋ ਰਸਤੇ ਤੇ ਤੁਰਿਆਂ ਪ੍ਰਾਪਤੀ ਹੋਵੇਗੀ ਕਿ ਬਹੀਐ ਪੜਿਆ ਪਾਸਿ ।



# ੫

# ਸੱਚੀ ਟੇਕ

*ਹੋਛੀ ਸਰਣਿ ਪਇਆ ਰਹਣੁ ਨ ਪਾਈ॥*
*ਕਹੁ ਮੀਤਾ ਹਉ ਕੈ ਪਹਿ ਜਾਈ॥* (ਆਸਾ ਮ: ੫ ॥ ਪੰਨਾ ੩੭੧)

ਬੰਦੇ ਦਾ ਸੁਭਾਅ ਉਦਾਰਤਾ ਵਾਲਾ ਚਾਹੀਦਾ ਹੈ, ਕਿਉਂਕਿ ਪਿਤਾ ਪ੍ਰਮਾਤਮਾ ਬਾਰੇ ਗੁਰੂ ਗੋਬਿੰਦ ਸਿੰਘ ਜੀ ਲਿਖਦੇ ਹਨ:

*ਗੁਨ ਗਨ ਉਦਾਰ॥*
*ਮਹਿਮਾ ਅਪਾਰ॥* (ਜਾਪੁ ਸਾਹਿਬ)

ਪਰ ਭਲਿਆਂ ਦੇ ਪੁੱਤਰ ਵੀ ਬੁਰੇ ਨਿਕਲ ਪੈਂਦੇ ਹਨ। ਉਦਾਰ ਦਾ ਪੁੱਤਰ ਕ੍ਰਿਪਣ ਨਿਕਲਿਆ ਹੈ। ਇਕ ਬੱਚੇ ਵੱਲ ਵੇਖੋ, ਉਹ ਵੀ ਭਾਵੇਂ ਗੀਟੇ ਪੱਥਰ ਹੀ ਇਕੱਠੇ ਕਰਦਾ ਹੈ। ਹੱਥੋਂ ਛੱਡਣ ਵਾਸਤੇ ਤਿਆਰ ਨਹੀਂ। ਇਹੀ ਕਾਰਣ ਹੈ ਕਿ ਮਨੁੱਖ ਚਾਹੁੰਦਾ ਹੈ ਜੋ ਵੀ ਮਿਲੇ ਸਸਤਾ ਮਿਲੇ, ਸੌਖਾ ਮਿਲ ਜਾਏ।



ਇਕ ਕ੍ਰਿਪਣ ਬੀਮਾਰ ਹੋ ਗਿਆ। ਬੱਚੇ ਇਲਾਜ ਲਈ ਦੌੜ-ਭੱਜ ਕਰਨ ਲੱਗ ਪਏ। ਉਸ ਨੇ ਡਾਕਟਰ ਵੀ ਆਪ ਹੀ ਚੁਣਿਆ ਜਿਹੜਾ ਬਹੁਤ ਸਸਤਾ ਸੀ। ਉਹ ਆਖੇ, ਮੈਨੂੰ ਜਨਰਲ ਵਾਰਡ ਵਿਚ ਹੀ ਰਹਿਣ ਦਿਉ ਕਿਉਂਕਿ ਸਸਤਾ ਹੈ। ਫਿਰ ਕੈਮਿਸਟ ਬਾਰੇ ਦੱਸਿਆ ਕਿ ਮੇਰਾ ਵਾਕਫ਼ ਹੈ, ਉਥੇ ਜਾਉ ਦਵਾਈ ਸਸਤੀ ਦੇਵੇਗਾ। ਅੱਗੋਂ ਮੁਸ਼ਕਿਲ ਇਹ ਆ ਬਣੀ ਕਿ ਗੱਲ ਅਪ੍ਰੇਸ਼ਨ ਤੱਕ ਆ ਪਹੁੰਚੀ। ਹਜ਼ਾਰਾਂ ਦਾ ਖ਼ਰਚਾ ਸੀ। ਪੁੱਤਰਾਂ ਨੂੰ ਕਹਿਣ ਲੱਗਾ ਸੁਣੋ, ਅੱਜ ਤੱਕ ਜਿੰਨੇ ਪੀਰ ਅਵਤਾਰ ਹੋਏ ਹਨ, ਕੋਈ ਬਚਿਆ ਹੈ—

*ਰਾਮੁ ਗਇਓ ਰਾਵਨੁ ਗਇਓ ਜਾਕਉ ਬਹੁ ਪਰਵਾਰ॥*
(ਸਲੋਕ ਮ: ੯, ਪੰਨਾ ੧੪੨੮)

ਗੁਰਮੁਖ ਬੰਦਾ ਉਹ ਹੈ ਜੋ ਰੱਬ ਦੀ ਰਜ਼ਾ ਵਿਚ ਰਾਜ਼ੀ ਰਹੇ। ਮਰਨਾ ਤਾਂ ਇਕ ਦਿਨ ਹੈ ਤੁਸੀਂ ਮੈਨੂੰ ਬੇਮੁਖ ਕਰਕੇ ਨਾ ਮਾਰੋ। ਜੇ ਮੇਰੀ ਵਧੀ ਹੀ ਨਹੀਂ ਤਾਂ ਇਹ ਡਾਕਟਰ ਕੀ ਕਰਨਗੇ, ਫਿਰ ਦੱਸੋ ਡਾਕਟਰ ਆਪ ਨਹੀਂ ਮਰਦੇ। ਵੱਡਾ ਪੁੱਤਰ ਇਸ ਦੀ ਕਮਜ਼ੋਰੀ ਨੂੰ ਸਮਝਦਾ ਸੀ, ਕਿ ਹੁਣ ਇਸਦੇ ਅੰਦਰੋਂ ਰੱਬੀ ਗਿਆਨ ਨਹੀਂ ਬੋਲ ਰਿਹਾ, ਇਸ ਦੇ ਅੰਦਰੋਂ ਕੰਜੂਸੀ ਬੋਲ ਰਹੀ ਹੈ। ਪੁੱਤਰ ਨੇ ਇਕ ਗੱਲ ਕਹੀ, ਪਿਤਾ ਜੀ ! ਦੋ ਕੰਮ ਤੁਹਾਡੇ ਰਹਿ ਗਏ ਹਨ, ਅਸੀਂ ਤੁਹਾਡੇ ਆਗਿਆਕਾਰੀ ਪੁੱਤਰ ਹਾਂ ਚੰਗਾ ਕਰੋ ਉਹ ਵੀ ਕਰ ਹੀ ਜਾਉ। ਉਹ ਦੋ ਕੰਮ ਹਨ, ਇਕ ਕਫਨ

ਦੇ ਕੱਪੜੇ ਦਾ ਭਾਅ ਤਹਿ ਕਰ ਜਾਉ ਤੇ ਦੂਸਰਾ ਸ਼ਮਸ਼ਾਨ ਘਾਟ ਵਿਚ ਲੱਕੜਾਂ ਦਾ ਭਾਅ ਵੀ ਆਪ ਹੀ ਤਹਿ ਕਰ ਜਾਉ। ਪਤਾ ਉਸ ਨੇ ਉੱਤਰ ਕੀ ਦਿੱਤਾ ਸੀ, ਕਹਿਣ ਲੱਗਾ, ਬੇਟਾ ਇਸ ਲਈ ਦੋ ਥਾਵਾਂ 'ਤੇ ਜਾਣ ਦੀ ਲੋੜ ਨਹੀਂ ਸਿਰਫ਼ ਸ਼ਮਸ਼ਾਨ ਘਾਟ ਹੀ ਜਾਣਾ ਪਵੇਗਾ ਉੱਥੇ ਕੱਪੜੇ ਵੀ ਮਿਲ ਜਾਂਦੇ ਹਨ। ਉਤਰੇ ਕੱਪੜੇ ਹੀ ਸਹੀ ਤੁਸੀਂ ਵੀ ਸਾੜ ਹੀ ਦੇਣੇ ਹਨ। ਇਕ ਅਦੀਬ ਨੇ ਸੱਚ ਹੀ ਕਿਹਾ ਹੈ—

*ਮਾਸ਼ੂਕ ਦੀ ਤੁਰਬਤ ਤੇ ਕੋਈ ਫੁੱਲ ਚੜ੍ਹਾਉਂਦਾ ਏ*
*ਅਸੀਂ ਕਮਬਖਤ ਐਸੇ ਹਾਂ, ਜੋ ਕਫਨ ਲਾਹੁਣ ਜੰਮੇ ਹਾਂ।*

ਬੰਦਾ ਹਰ ਚੀਜ਼ ਬਾਰੇ ਸੋਚਦਾ ਹੈ ਕਿ ਸਸਤੀ ਮਿਲੇ ਸਸਤੀ ਮਿਲੇ। ਇਸਦੀ ਨਜ਼ਰ ਵਿਚ ਮਾਇਆ ਦੀ ਕੀਮਤ ਹੈ ਜੀਵਨ ਦੀ ਕੀਮਤ ਹੀ ਕੋਈ ਨਹੀਂ। ਹੋਵੇ ਵੀ ਕਿਵੇਂ ਕਿਉਂਕਿ ਉਸ ਦਾਤੇ ਨੇ ਮੁਫ਼ਤ ਦਿੱਤਾ ਹੈ।

ਇਕ ਕਥਾ ਹੈ ਕਿ ਇਕ ਬੰਦੇ ਕੋਲ ਬੜਾ ਵਫ਼ਾਦਾਰ ਨੌਕਰ ਸੀ, ਬੜੀ ਸੇਵਾ ਕਰਦਾ ਸੀ, ਸੰਭਾਲ ਕਰਦਾ ਸੀ। ਇਸ ਦੀ ਤੇ ਇਸ ਦੇ ਘਰ ਦੀ ਪੂਰੀ ਰਖਵਾਲੀ ਕਰਦਾ ਸੀ। ਮਹਿੰਗਾਈ ਵਧੀ ਉਸ ਨੇ ਤਨਖਾਹ ਵਧਾਉਣ ਦੀ ਮੰਗ ਕੀਤੀ, ਇਸ ਨੇ ਕਿਹਾ, ਵੇਖ ਭਾਈ ਤੂੰ ਵੀ ਉਹੋ ਤੇ ਮੈਂ ਵੀ ਉਹੋ ਤੇ ਤਨਖਾਹ ਵੀ ਉਹੋ ਰਹੇਗੀ ਜਾਂ ਦੱਸ ਕੁਝ ਬਦਲਿਆ ਹੈ। ਜੇ ਬਾਕੀ ਕੁਝ ਨਹੀਂ ਬਦਲਿਆ ਤਾਂ ਤਨਖਾਹ ਵੀ ਨਹੀਂ ਬਦਲੇਗੀ।

ਬੇਵਸ ਹੋ ਕੇ ਨੌਕਰ ਚਲਾ ਗਿਆ। ਇਸ ਨੇ ਨੌਕਰ ਹੋਰ ਰੱਖ ਲਿਆ। ਉਸ ਨੂੰ ਪੁੱਛਿਆ ਕਿ ਤਨਖਾਹ ? ਕਹਿਣ ਲੱਗਾ, ਜੀ ਰੋਟੀ ਕੱਪੜਾ ਦੇਣਾ ਬਾਕੀ ਜੋ ਤੁਹਾਡੀ ਮਰਜ਼ੀ ਹੋਵੇ। ਕਹਿਣ ਲੱਗਾ, ਤੂੰ ਹੈਂ ਅਸਲ ਧਾਰਮਿਕ ਬੰਦਾ। ਪਹਿਲਾ ਗਿਆ ਹੈ ਮਾਇਆ ਦਾ ਕੀੜਾ। ਜਿਸਨੂੰ ਰੱਬ ਤੇ ਭਰੋਸਾ ਹੀ ਨਹੀਂ ਬਸ ਨੌਕਰ ਚਾਹੀਦਾ ਹੀ ਤੇਰੇ ਵਰਗਾ ਹੀ। ਪੈਸੇ ਲੈਣ ਵਾਲਾ ਨੌਕਰ ਕੀ ਹੋਇਆ ਐਸੇ ਬੰਦੇ ਨੂੰ ਤਾਂ ਘਰ ਨਹੀਂ ਵੜਨ ਦੇਣਾ ਚਾਹੀਦਾ, ਜਿਹੜਾ ਤਨਖਾਹ ਦੇ ਪੈਸੇ ਤਹਿ ਕਰੇ।

ਮਾਲਕ ਸੁੱਤਾ ਸੀ। ਨੌਕਰ ਨੂੰ ਕਿਹਾ ਕਿ ਤੂੰ ਧਿਆਨ ਰੱਖਣਾ ਮੇਰੇ ਤੇ ਕੋਈ ਮੱਖੀ ਬੈਠੇ ਤਾਂ ਉਡਾ ਦੇਣੀ। ਨੌਕਰ ਨੇ ਕਿਹਾ, ਸਤਿਬਚਨ। ਮਾਲਕ ਸੌਂ ਗਿਆ। ਇਕ ਮੱਖੀ ਵਾਰ-ਵਾਰ ਆ ਕੇ ਬੈਠ ਜਾਏ, ਬੈਠੇ ਵੀ ਮੂੰਹ ਤੇ ਪੰਜ ਵਾਰ, ਦਸ ਵਾਰ ਉਡਾਈ। ਆਖ਼ਰ ਨੂੰ ਗੁੱਸਾ ਆਇਆ ਤੇ ਕਹਿਣ ਲੱਗਾ, ਵੇਖ ਮੈਂ ਤੈਨੂੰ ਆਖ਼ਰੀ ਵਾਰ ਕਹਿੰਦਾ ਹਾਂ ਕਿ ਜੇ ਤੂੰ ਹੁਣ ਆਈ ਤਾਂ ਨਤੀਜੇ ਬੁਰੇ ਭੁਗਤਣੇ ਪੈਣਗੇ, ਤੂੰ ਜ਼ਿੰਦਗੀ ਤੋਂ ਹੱਥ ਧੋ ਬੈਠੇਂਗੀ। ਪਰ ਮੱਖੀ ਕਿਤੇ ਅਜਿਹੇ ਉਪਦੇਸ਼ ਸੁਣਦੀ ਹੈ। ਮੱਖੀ ਕਿਤੇ ਬੰਦੇ ਦੀ ਪ੍ਰਵਾਹ ਕਰਦੀ ਹੈ। ਉਹ ਫਿਰ ਆ ਬੈਠੀ, ਕੋਲ ਇਕ ਮੋਟਾ ਸੋਟਾ ਪਿਆ ਸੀ ਉਸਨੇ ਦੋਵਾਂ ਹੱਥਾਂ ਨਾਲ ਪੂਰੇ ਜ਼ੋਰ ਨਾਲ ਮੱਖੀ ਨੂੰ ਮਾਰਿਆ। ਮਨ ਵਿਚ ਤਾਂ ਸਮਝ ਰਿਹਾ ਸੀ ਮੈਂ ਵੀ ਮਹੰਤ ਕ੍ਰਿਪਾਲ ਦਾਸ ਦਾ ਹੀ ਅਵਤਾਰ ਹਾਂ। ਉਸਨੇ ਕੁਤਕੇ ਨਾਲ ਹਯਾਤ ਖਾਂ ਨੂੰ ਮਾਰਿਆ ਸੀ ਮੈਂ ਮੱਖੀ ਨੂੰ ਮਾਰਿਆ ਹੈ।

ਪਰ ਗੱਲ ਉਲਟ ਹੋ ਗਈ। ਮਾਲਕ ਦਾ ਨੱਕ ਮੂੰਹ ਸਭ ਫਿੱਸ ਗਿਆ। ਜਦੋਂ ਬੋਲਣ ਜੋਗਾ ਹੋਇਆ ਉਸ ਨੇ ਪੁੱਛਿਆ, ਓ ਮੂਰਖ ਨੌਕਰ ! ਤੂੰ ਇਹ ਕੀ ਕੀਤਾ। ਕਹਿਣ ਲੱਗਾ ਜੀ ਮੱਖੀ ਨੂੰ ਮਾਰਿਆ ਸੀ। ਉਸ ਮਾਲਕ ਨੇ ਕਿਹਾ, ਮੱਖੀ ਨੂੰ ਡੰਡਾ ਮਾਰਨਾ ਸੀ। ਨੌਕਰ ਨੇ ਕਿਹਾ, ਸ਼ੁਕਰ ਹੈ ਪ੍ਰਮਾਤਮਾ ਦਾ। ਮੈਂ ਤਾਂ ਅਜੇ ਕੁਹਾੜੀ ਮਾਰਨ ਲੱਗਾ ਸਾਂ ਕੁਹਾੜੀ ਦੂਰ ਸੀ, ਸੋਟਾ ਨੇੜੇ ਸੀ। ਅਖੀਰ ਕਹਿਣ ਲੱਗਾ, ਮਾਲਕ ਨਰਾਜ਼ ਨਾ ਹੋਣਾ ਮੈਂ ਤਾਂ ਨਿਸ਼ਕਾਮ ਸੇਵਕ ਹਾਂ, ਮੈਂ ਕਿਹੜੀ ਤਨਖਾਹ ਤਹਿ ਕੀਤੀ ਹੈ ਤੇ ਇੰਨੇ ਦਾ ਇੰਨਾ ਕੁਝ ਹੀ ਆਉਂਦਾ ਹੈ।

ਭਾਈ ਗੁਰਦਾਸ ਜੀ ਨੇ ਇਸ ਭਾਵ ਦੀ ਇਕ ਬੜੀ ਸੁੰਦਰ ਕਥਾ ਇਕ ਪਉੜੀ ਵਿਚ ਲਿਖੀ ਹੈ, ਕਿ ਇਕ ਊਠਾਂ ਵਾਲਾ ਜਾ ਰਿਹਾ ਸੀ। ਉਸਦੇ ਊਠ ਨੇ ਖੇਤ ਵਿਚੋਂ ਇਕ ਖਰਬੂਜ਼ਾ ਖਾ ਲਿਆ। ਉਹ ਖਰਬੂਜ਼ਾ ਉਸਦੇ ਗਲ ਵਿਚ ਫਸ ਗਿਆ ਤੇ ਊਠ ਨਿਢਾਲ ਹੋ ਕੇ ਡਿੱਗ ਪਿਆ। ਮਾਲਕ ਸਿਆਣਾ ਸੀ। ਉਸਨੇ ਨੇੜੇ ਪਏ ਪੱਥਰਾਂ ਵਿਚੋਂ ਇਕ ਪੱਥਰ ਊਠ ਦੀ ਗਰਦਨ ਥੱਲੇ ਰੱਖਿਆ, ਇਕ ਉੱਪਰੋਂ ਮਾਰਿਆ। ਉਹ ਕਚਰਾ ਫਿਸ ਗਿਆ, ਊਠ ਦੇ ਗਲੇ ਵਿਚੋਂ ਉਹ ਅੰਦਰ ਚਲਾ ਗਿਆ। ਊਠ ਰਾਜ਼ੀ ਹੋ ਕੇ ਉੱਠਿਆ ਤੇ ਤੁਰ ਪਿਆ। ਕੋਲੋਂ ਇਕ ਬੰਦਾ ਵੇਖ ਰਿਹਾ ਸੀ, ਉਸਨੇ ਫੌਰਨ ਇਹ ਨੁਸਖਾ ਨੋਟ ਕੀਤਾ ਤੇ ਰਸੌਲੀ ਜਾਂ ਗਿਲੜ ਇਸ ਦਾ ਇਲਾਜ ਕਰਨ ਲਈ ਵੈਦ ਬਣ ਕੇ ਤੁਰ ਪਿਆ।

ਸਿਆਣੇ ਪੁਰਸ਼ਾਂ ਦਾ ਕਥਨ ਠੀਕ ਹੀ ਹੈ ਕਿ

*ਨੀਮ ਹਕੀਮ ਖਤਰਾ-ਏ ਜਾਨ।*



ਪਰ ਸੱਚ ਹੈ ਕਿ ਮਾਇਆ ਨਾਲੋਂ ਜ਼ਿੰਦਗੀ ਨੂੰ ਸਸਤੀ ਸਮਝਣ ਵਾਲੇ ਬੰਦੇ ਛੇਤੀ ਮੌਤ ਦੇ ਮੂੰਹ ਵਿਚ ਪੈਣ ਵਾਸਤੇ ਇਨ੍ਹਾਂ ਪਾਸ ਜਾ ਹੀ ਪੁੱਜਦੇ ਹਨ। ਇਕ ਬਿਰਧ ਮਾਤਾ ਬੀਮਾਰ ਸੀ। ਬੱਚੇ ਕਿਰਸਾਨੀ ਕਰਦੇ ਸਨ ਕੁਝ ਹੈ ਵੀ ਕੰਜੂਸ ਸਨ। ਮਾਈ ਦੇ ਗਲ ਵਿਚ ਰਸੌਲੀ ਸੀ ਪਰ ਉਨ੍ਹਾਂ ਵਿਚੋਂ ਕੋਈ ਵੀ ਕਿਤੇ ਇਲਾਜ ਵਾਸਤੇ ਲੈ ਕੇ ਨਹੀਂ ਸੀ ਜਾਂਦਾ। ਪਰ ਅੱਜ ਤਾਂ ਭਾਗ ਜਾਗ ਪਏ ਕਿ ਹਿਕਮਤ ਦੇ ਬਾਦਸ਼ਾਹ ਮੁਰਦਿਆਂ ਨੂੰ ਜ਼ਿੰਦਾ ਕਰਨ ਵਾਲੇ ਵੈਦਰਾਜ ਆਪ ਹੀ ਗਲੀ ਵਿਚ ਆ ਪਹੁੰਚੇ ਤੇ ਹੋਕਾ ਦਿੱਤਾ ਕਿ ਦੁਖੀ ਲੋਕੋ ! ਤੁਹਾਡੇ ਇਲਾਜ ਲਈ ਰੱਬ ਨੇ ਮੈਨੂੰ ਭੇਜਿਆ ਹੈ। ਇਥੇ ਕੋਈ ਮਾਈ ਹੈ ਜਿਸ ਦੇ ਗਲੇ ਵਿਚ ਰਸੌਲੀ ਹੈ ਮੈਂ ਸਿਰਫ ਉਸਨੂੰ ਹੀ ਲਭਦਾ ਆਇਆ ਹਾਂ। ਕਿਉਂਕਿ ਇਸ ਮਰਜ਼ ਦਾ ਮੈਂ ਉਚੇਚੇ ਤੌਰ 'ਤੇ ਇਲਾਜ ਕਰਦਾ ਹਾਂ। ਮਾਈ ਨੇ ਸੁਖ ਦਾ ਸਾਹ ਲਿਆ ਕਿ ਰੱਬ ਨੇ ਵੈਦ ਭੇਜਿਆ ਹੈ। ਪੁੱਤਰਾਂ ਨੇ ਪੁੱਛਿਆ ਕਿ, ਬਾਬਾ ਜੀ, ਖਰਚਾ ਕਿੰਨਾ ਕੁ ਆਵੇਗਾ। ਵੈਦ ਸਾਹਿਬ ਨੇ ਕਿਹਾ, ਮੈਂ ਨਿਸ਼ਕਾਮ ਸੇਵਕ ਹਾਂ, ਮੈਂ ਪੈਸੇ ਤਹਿ ਕਰਨ ਵਾਲਾ ਵੈਦ ਨਹੀਂ। ਅਸੀਂ ਦੁਨੀਆ ਵਿਚ ਪਰਉਪਕਾਰ ਲਈ ਵਿਚਰ ਰਹੇ ਹਾਂ। ਖ਼ੈਰ ਇਲਾਜ ਸ਼ੁਰੂ ਹੋਇਆ, ਮਾਈ ਨੂੰ ਧਰਤੀ ਤੇ ਲਿਟਾ ਦਿੱਤਾ। ਇਕ ਪੱਥਰ ਥੱਲੇ ਰੱਖਿਆ, ਇਕ ਉੱਪਰੋਂ ਮਾਰਿਆ। ਮਾਈ ਹੁਕਮ ਸਤ ਹੋ ਗਈ। ਘਰ ਵਿਚ ਰੋਣਾ ਪੈ ਗਿਆ। ਮਾਤਾ ਦੇ ਪੁੱਤਰਾਂ ਨੇ ਕਿਹਾ, "ਵੈਦ ਸਾਹਿਬ ਤੁਸੀਂ ਇਹ ਇਲਾਜ ਕੀ ਕੀਤਾ ਹੈ ?" ਵੈਦ ਸਾਹਿਬ ਕਹਿਣ ਲੱਗੇ ਇਲਾਜ ਤਾਂ ਮੈਂ ਜਿਵੇਂ ਉਸ਼ਤਾਦ ਕੋਲੋਂ ਸਿੱਖਿਆ ਸੀ ਉਸੇ

ਤਰ੍ਹਾਂ ਹੀ ਕੀਤਾ ਹੈ। ਜ਼ਰਾ ਫਰਕ ਨਹੀਂ, ਇਸ ਮਾਈ ਦੀ ਲਿਖੀ ਹੀ ਮੇਰੇ ਹੱਥੋਂ ਸੀ। ਮੈਂ ਕੀ ਕਰਾਂ। ਰੋ ਕੇ ਕਹਿਣ ਲੱਗਾ, ਮੇਰੇ ਮੰਦੇ ਭਾਗ ਹਨ, ਮੈਂ ਪਹਿਲਾ ਹੀ ਇਲਾਜ ਕੀਤਾ ਹੈ ਉਹ ਵੀ ਸਫਲ ਨਹੀਂ ਹੋਇਆ। ਕਿੰਨੀ ਮਨਹੂਸ ਸੀ ਮਾਈ। ਮੇਰੀ ਵੈਦਗੀ ਦਾ ਕੀ ਬਣੇਗਾ ? ਬੱਚਿਆਂ ਨੂੰ ਸ਼ੱਕ ਪਿਆ। ਉਨ੍ਹਾਂ ਪੁੱਛਿਆ ਕਿ ਸਾਡੀ ਮਾਂ ਤੇ ਹੀ ਪਹਿਲੇ ਇਲਾਜ ਦਾ ਅਭਿਆਸ ਕਰਨ ਵਾਲੇ ਵੈਦ ! ਤੂੰ ਦੱਸ ਕਿ ਇਹ ਵੈਦਗੀ ਸਿੱਖੀ ਕਿਥੋਂ ਹੈ ? ਸਿਪਾਹੀ ਆ ਗਏ ਵੈਦ ਨੂੰ ਫੜਿਆ। ਮਾਰ-ਕੁਟਾਈ ਕੀਤੀ ਤਾਂ ਵੈਦ ਸਾਹਿਬ ਨੇ ਦੱਸਿਆ ਕਿ ਇਹ ਇਲਾਜ ਮੈਂ ਊਠਾਂ ਵਾਲੇ ਕੋਲੋਂ ਵੇਖਿਆ ਸੀ। ਸਿੱਖਿਆ ਵੀ ਨਹੀਂ ਸਿਰਫ਼ ਵੇਖਿਆ ਸੀ। ਮੈਂ ਕਿਹੜਾ ਇਨਾਂ ਕੋਲੋਂ ਕੁਝ ਲਿਆ ਹੈ। ਨਿਸ਼ਕਾਮ ਸੇਵਾ ਹੀ ਕੀਤੀ ਹੈ ਇਨ੍ਹਾਂ ਨੂੰ ਨਹੀਂ ਚੰਗੀ ਲੱਗਦੀ ਤਾਂ ਅੱਗੋਂ ਨਾ ਕਰਾਉਣ। ਭਾਈ ਗੁਰਦਾਸ ਜੀ ਲਿਖਦੇ ਹਨ।

*ਵੈਦਿ ਚੰਗੇਰੀ ਊਠਨੀ ਲੈ ਸਿਲਵੱਟਾ ਕਚਰਾ ਭੰਨਾ।।*
*ਸੇਵਕ ਸਿਖੀ ਵੈਦਗੀ ਮਾਰੀ ਬੁਢੀ ਰੋਵਨਿ ਰੰਨਾਂ।*
*ਪਕੜਿ ਚਲਾਇਆ ਰਾਵਲੈ ਪਉਦੀ ਉਘੜਿ ਗਏ ਸੁ ਕੰਨਾ।।*
*ਪੁਛੈ ਆਖਿ ਵਖਾਣਿਉਨ ਉਘੜਿ ਗਇਆ ਪਾਜ ਪਰਛੰਨਾ।*
*ਪਾਰਖੂਆਂ ਚੁਣਿ ਕਢਿਆ ਜਿਉ ਕਚਕੜਾ ਨਾ ਰਲੈ ਰਤੰਨਾ।।*
*ਮੂਰਖ ਅਕਲੀ ਬਾਹਰਾ ਵਾਸਹੁ ਮੂਲਿ ਨਾ ਹੋਵੀ ਗੰਨਾ।*
*ਮਾਣਸ ਦੇਹੀ ਪਸੂ ਉਪੰਨਾ।।* (ਵਾਰ॥੩੨॥ ਪਉੜੀ ॥੧੬॥)



ਜੇ ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅਰਪਨ ਆਪਣਾ ਤਨ-ਮਨ-ਧਨ ਨਾ ਰੱਖਿਆ ਤਾਂ ਸਾਨੂੰ ਸਾਡੀ ਕ੍ਰਿਪਣਤਾ ਦੇ ਕਾਰਨ ਪਹਿਰੇਦਾਰ ਉਹ ਮਿਲਣਗੇ ਜਿਹੜੇ ਮੂੰਹ ਸਿਰ ਭੰਨ ਦੇਣਗੇ। ਜੇ ਅਸੀਂ ਵੈਦ ਗੁਰੂ ਗੋਬਿੰਦ ਨੂੰ ਛੱਡ ਕੇ ਕੋਈ ਸਸਤਾ ਕੰਮ ਲੱਭਿਆ ਤਾਂ ਜਨਮ-ਮਰਨ ਦੇ ਦੋਹਾਂ ਪੱਥਰਾਂ ਵਿਚ ਗਰਦਨ ਪਿਸ ਜਾਵੇਗੀ। ਮੂਰਖਾਂ ਦੀ ਸਿੱਖਿਆ ਤੋਂ ਬਚਣਾ। ਮੂਰਖ ਮਿੱਤਰ ਦੀ ਮਿੱਤਰਤਾ ਤੋਂ ਬਚਣਾ। ਮੂਰਖ ਗੁਰੂ ਦੀ ਸੇਵਕੀ ਤੋਂ ਬਚਣਾ। ਇਹੋ ਜਿਹੇ ਹੋਛੇ ਗੁਰੂਆਂ ਦੀ ਸ਼ਰਣ ਲੈ ਕੇ ਕੋਈ ਆਖੇ ਮਹਾ-ਮਾਇਆ ਤੋਂ ਬਚ ਜਾਵਾਂ ਇਹ ਨਾ-ਮੁਮਕਿਨ ਹੈ ਉਸ ਤੋਂ ਤਾਂ ਪੂਰਾ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਹੀ ਬਚਾ ਸਕਦਾ ਹੈ।

ਸਤਿਗੁਰੂ ਫ਼ਰਮਾਉਂਦੇ ਹਨ

*ਹੋਛੀ ਸਰਣਿ ਪਇਆ ਰਹਣੁ ਨਾ ਪਾਈ।*
*ਕਹੁ ਮੀਤਾ ਹਉ ਕੈ ਪਹਿ ਜਾਈ।*

ਉੱਤਰ ਮਿਲਦਾ ਹੈ ਕਿ

*ਕਾਮ ਕ੍ਰੋਧ ਅਤਿ ਤ੍ਰਿਸਨ ਜਰੰਗਾ।।*
*ਸੋ ਮੁਕਤੁ ਨਾਨਕ ਜਿਸੁ ਸਤਿਗੁਰੁ ਚੰਗਾ।।* (ਕਾਨੜਾ ਮ: ੫, ਪੰਨਾ ੧੩੦੫)

ਪਰ ਇਹ ਮਤਿ ਲੈਣ ਵਾਸਤੇ

*ਬਹੀਐ ਪੜਿਆ ਪਾਸਿ।।*



## ੬

# ਸੱਚਾ ਵਣਜ

*ਮੋਹਿ ਐਸੇ ਬਨਜ ਸਿਉ ਨਹੀਨ ਕਾਜੁ॥ ਜਿਹ ਘਟੈ ਮੂਲੁ ਨਿਤ ਬਢੈ ਬਿਆਜੁ॥*
(ਬਸੰਤ ਕਬੀਰ ਜੀ, ਪੰਨਾ ੧੧੯੫)

ਪੁਰਾਣੇ ਸਮੇਂ ਵਿਚ ਸ਼ਾਹੂਕਾਰਾਂ ਦਾ ਬੋਲਬਾਲਾ ਸੀ ਜਿਸ ਵਿਚ ਇਹ ਗੱਲ ਪ੍ਰਸਿੱਧ ਸੀ ਕਿ ਸ਼ਾਹ ਧੇਲੀ ਦੇ ਕੇ ਹਵੇਲੀ ਲੈ ਲੈਂਦੇ ਹਨ। ਉਨ੍ਹਾਂ ਦਾ ਵਿਆਜ ਵੀ ਵਧਦਾ ਸੀ ਪਰ ਮੂਲ ਉੱਥੇ ਹੀ ਖੜ੍ਹਾ ਰਹਿੰਦਾ ਸੀ। ਮੈਂ ਗੁਜਰਾਤ ਅਹਿਮਦਾਬਾਦ ਵਿਚ ਆਪ ਵੇਖਿਆ ਸੀ ਕਿ ਇਕ ਸੱਜਣ ਦਸ ਰੁਪੈ ਹਫਤੇ ਵਾਸਤੇ ਵਿਆਜ ਤੇ ਲੈ ਰਿਹਾ ਹੈ। ਢਾਈ ਰੁਪੈ ਹਫਤੇ ਦਾ ਵਿਆਜ ਹੈ। ਦੇਣ ਵਾਲੇ ਨੇ ਢਾਈ ਰੁਪੈ ਪਹਿਲੇ ਹੀ ਕੱਟ ਲਏ ਹਨ ਅਤੇ ਉਸਨੂੰ ਦਿੱਤੇ ਹੀ ਸਾਢੇ ਸੱਤ ਰੁਪੈ ਹਨ ਮੈਂ ਸੋਚ ਰਿਹਾ ਸਾਂ ਇਹ ਬੰਦਾ ਕਿਵੇਂ ਪੈਸੇ ਉਤਾਰੇਗਾ ?



ਮੁਸਲਮਾਨਾਂ ਦੇ ਪੈਗੰਬਰ ਨੇ ਵੇਖਿਆ ਕਿ ਇਕ ਲੋੜਵੰਦ ਵਿਆਜ ਤੇ ਪੈਸੇ ਲੈਂਦਾ ਹੈ। ਜੇ ਸ਼ਾਹੂਕਾਰ ਦੀ ਹਮਦਰਦੀ ਨਹੀਂ ਤਾਂ ਪੈਸੇ ਲੈਣ ਵਾਲਾ ਸਦਾ ਲਈ ਦੱਬ ਜਾਵੇਗਾ। ਉਨ੍ਹਾਂ ਨੇ ਕਿਹਾ ਸੀ ਮੁਸਲਮਾਨ ਲੋੜਵੰਦ ਨੂੰ ਪੈਸੇ ਦੇਵੇ ਪਰ ਵਿਆਜ ਨਾ ਲਵੇ। ਇਤਿਹਾਸਕਾਰ ਕਹਿੰਦੇ ਹਨ, ਹਜ਼ਰਤ ਮੁਹੰਮਦ ਸਾਹਿਬ ਪਾਸ ਜੋ ਵੀ ਹੁੰਦਾ ਸੀ ਰਾਤ ਵੰਡ ਕੇ ਸੌਂਦੇ ਸਨ। ਜਿਸ ਦਿਨ ਜੀਵਨ ਦਾ ਆਖਰੀ ਦਿਨ ਸੀ, ਪਤਨੀ ਨੇ ਜਿਸਦਾ ਨਾ ਆਇਸ਼ਾਂ ਸੀ, ਉਸਨੇ ਪੰਜ ਦੀਨਾਰ ਮੰਜੇ ਦੇ ਬਿਸਤਰੇ ਥੱਲੇ ਲੁਕਾ ਕੇ ਰੱਖ ਲਏ ਸਨ। ਮੁਹੰਮਦ ਸਾਹਿਬ ਨੇ ਕਿਹਾ ਸੀ, ਆਇਸ਼ਾਂ ਅੱਜ ਮੈਨੂੰ ਤਕਲੀਫ ਹੋ ਰਹੀ ਹੈ, ਤੂੰ ਕੁਝ ਬਚਾ ਕੇ ਤਾਂ ਨਹੀਂ ਰੱਖਿਆ। ਆਇਸ਼ਾਂ ਨੇ ਕਿਹਾ, ਹਾਂ ! ਮੈਂ ਔਖੇ ਸਮੇਂ ਲਈ ਪੰਜ ਦੀਨਾਰ ਬਚਾ ਕੇ ਰੱਖੇ ਹਨ। ਮੁਹੰਮਦ ਸਾਹਿਬ ਨੇ ਕਿਹਾ ਸੀ, ਔਖਾ ਸਮਾਂ ਮੁਕ ਗਿਆ ਹੈ। ਮੈਂ ਜਾ ਰਿਹਾ ਹਾਂ ਮੌਤ ਤੋਂ ਔਖਾ ਸਮਾਂ ਹੋਰ ਕੋਈ ਨਹੀਂ। ਤੂੰ ਇਹ ਦੀਨਾਰ ਕਿਸੇ ਲੋੜਵੰਦ ਨੂੰ ਦੇ ਆ, ਤਾਂਕਿ ਮੈਂ ਸੌਖਾ ਮਰ ਸਕਾਂ। ਖ਼ੁਦਾ ਨੂੰ ਕਹਿ ਸਕਾਂ ਕਿ ਅੰਤਮ ਰਾਤ ਵੀ ਤੇਰੇ ਭਰੋਸੇ 'ਤੇ ਕੱਟੀ ਹੈ। ਦੀਨਾਰਾ ਦੇ ਭਰੋਸੇ ਨਹੀਂ। ਇਸੇ ਜੀਵਨ ਪ੍ਰਣ ਦੀ ਬਰਕਤ ਨਾਲ ਸੱਚੇ ਮੁਸਲਮਾਨਾਂ ਨੇ ਹਜ਼ਰਤ ਸਾਹਿਬ ਦਾ ਇਹ ਬਚਨ ਮੰਨਿਆ ਸੀ ਕਿ ਵਿਆਜ ਨਹੀਂ ਲੈਣਾ।

ਭਾਈ ਗੁਰਦਾਸ ਜੀ ਲਿਖਦੇ ਹਨ ਕਿ :

*ਮੁਸਲਮਾਨਾਂ ਸੂਅਰਹੁ ਸੁਗੰਧ ਵਿਆਜ॥*

ਮੁਸਲਮਾਨਾਂ ਨੂੰ ਦੋ ਸੁਗੰਧਾਂ ਹਨ ਕਿ ਇਕ ਸੂਰ ਨਹੀਂ ਖਾਣਾ, ਦੂਸਰਾ ਵਿਆਜ ਨਹੀਂ ਖਾਣਾ।

ਵਿਆਜ ਲੈਣ ਵਾਲਾ ਬੰਦਾ ਕਈ ਵਾਰ ਏਨਾ ਕਠੋਰ ਹੋ ਜਾਂਦਾ ਸੀ ਕਿ ਉਸ ਦੇ ਮਨ ਵਿਚੋਂ ਹਮਦਰਦੀ ਤਾਂ ਕਿਤੇ ਖੰਭ ਲਾ ਕੇ ਹੀ ਉੱਡ ਜਾਂਦੀ ਸੀ। ਬੇਸ਼ਕ ਕਿਸੇ ਗ਼ਰੀਬ ਦੇ ਬੱਚੇ ਰੋ ਰਹੇ ਹਨ, ਕੋਈ ਵਿਧਵਾ ਰੋ ਰਹੀ ਹੈ। ਉਸ ਨੇ ਸਾਮਾਨ ਚੁੱਕ ਕੇ ਬਾਹਰ ਸੁੱਟਣਾ ਹੀ ਹੈ ਅਤੇ ਮਕਾਨ 'ਤੇ ਕਬਜ਼ਾ ਕਰਨਾ ਹੀ ਹੈ।

ਭਾਈ ਗੁਰਦਾਸ ਨੇ ਇਸੇ ਕਰਕੇ ਕਿਹਾ ਸੀ, ਜੇ ਮਜਬੂਰੀ ਹੈ ਤੈਨੂੰ ਉਧਾਰ ਲੈਣਾ ਹੀ ਪੈਣਾ ਹੈ ਤਾਂ ਘੱਟੋ-ਘੱਟ ਏਨਾ ਵੇਖ ਲੈ ਸ਼ਾਹ ਕੋਈ ਧੀਰਜ ਵਾਲਾ ਲੱਭ। ਅਜਿਹਾ ਸ਼ਾਹ ਨਾ ਹੋਵੇ ਕਿ ਕੱਲ੍ਹ ਰਸਤੇ ਵਿਚ ਬਾਜ਼ਾਰ ਵਿਚ ਬੇਪਤੀ ਕਰ ਦੇਵੇ ਤੇ ਤੈਨੂੰ ਪਛਤਾਉਣਾ ਪਵੇ।

*ਹੋਛਾ ਸ਼ਾਹੁ ਨਾ ਕੀਚਈ ਫਿਰਿ ਪਛੋਤਾਈਐ।* (ਵਾਰ ੨੭ਵੀਂ ਪਉੜੀ, ੧੫ਵੀਂ)

ਮੈਂ ਇਕ ਅਜਿਹੀ ਘਟਨਾ ਸੁਣੀ ਹੈ ਕਿ ਇਕ ਗ਼ਰੀਬ ਕਿਸਾਨ ਨੇ ਪੰਜ ਸੌ ਰੁਪੈ ਦਾ ਸ਼ਾਹੂਕਾਰ ਪਾਸੋਂ ਕਰਜ਼ਾ ਲਿਆ। ਉਸਦਾ ਵਿਆਜ ਪੰਜ ਹਜ਼ਾਰ ਬਣ ਗਿਆ। ਇਕ ਰਹਿਮ ਦਿਲ ਵਕੀਲ ਪਾਸ ਉਹ ਕੁਰਲਾਇਆ ਕਿ ਮੈਨੂੰ ਬਚਾਉ। ਇਹ ਮੇਰੇ ਨਾਲ ਬੇਇਨਸਾਫ਼ੀ ਹੈ। ਪੰਜ ਸੌ ਮੂਲ ਤੇ ਪੰਜ ਹਜ਼ਾਰ ਵਿਆਜ। ਮੁਕੱਦਮਾ ਹਾਕਮ ਦੇ ਸਾਹਮਣੇ ਗਿਆ। ਵਕੀਲ ਨੇ ਕਿਹਾ, ਹਜ਼ੂਰ ਮੇਰਾ ਮੁਅੱਕਲ ਬੜਾ ਗ਼ਰੀਬ ਹੈ। ਸ਼ਾਹ ਸਾਹਿਬ ਜਾਂ ਤਾਂ ਇਸ ਨੂੰ ਮੂਲ ਛੱਡ ਦੇਣ ਤੇ ਜਾਂ ਵਿਆਜ ਛੱਡ ਦੇਵੇ। ਦੋਹਾਂ ਵਿਚੋਂ ਇਕ ਚੀਜ਼ ਛੱਡ ਦੇਣ। ਸ਼ਾਹ ਬੜਾ ਕੰਜੂਸ ਸੀ। ਫਿਰ ਵੀ ਬੜੀ ਫਰਾਖ਼ਦਿਲੀ ਦਾ ਸਬੂਤ ਦਿੰਦੇ ਹੋਏ ਕਹਿਣ ਲੱਗਾ, ਅੱਜ ਤਕ ਤਾਂ ਮੈਂ ਕਿਸੇ ਨੂੰ ਇਕ ਪੈਸਾ ਨਹੀਂ ਛੱਡਿਆ। ਕਿਉਂਕਿ ਜੇ ਮੈਂ ਅਜਿਹਾ ਕਰਾਂ ਤਾਂ ਮੇਰਾ ਸ਼ਾਹੂਕਾਰਾ ਕਿਵੇਂ ਚੱਲੇਗਾ ? ਇਹ ਮੇਰੇ ਅਸੂਲ ਤੋਂ ਉਲਟ ਹੈ, ਪਰ ਫਿਰ ਵੀ ਮੈਂ ਤੁਹਾਡੇ ਕਹਿਣ 'ਤੇ ਇਸ ਨੂੰ ਛੋਟ ਦਿੰਦਾ ਹਾਂ ਵਿਆਜ ਛੱਡਣਾ ਤਾਂ ਬੜਾ ਮੁਸ਼ਕਿਲ ਹੈ ਕਿਉਂਕਿ ਪੰਜ ਹਜ਼ਾਰ ਹੈ ਮੈਂ ਮੂਲ ਦੇ ਪੰਜ ਸੌ ਰੁਪੈ ਛੱਡ ਦਿੰਦਾ ਹਾਂ। ਹਾਕਮ ਸਮਝ ਗਿਆ। ਉਸ ਸਿਆਣੇ ਤੇ ਰਹਿਮ ਦਿਲ ਹਾਕਮ ਨੇ ਬੜੀ ਸੋਹਣੀ ਗੱਲ ਕਹੀ ਕਿ ਸ਼ਾਹ ਜੀ ਮੂਲ ਤੋਂ ਬਿਨਾਂ ਕਦੀ ਰੁੱਖ ਨਹੀਂ ਹੁੰਦਾ। ਜੇ ਜੜ੍ਹ ਕੱਟੀ ਗਈ ਤਾਂ ਰੁੱਖ ਨਾਲ ਹੀ ਗਿਆ। ਮੂਲ ਗਿਆ ਤਾਂ ਵਿਆਜ ਵੀ ਗਿਆ। ਗੁਰਵਾਕ ਹੈ :

*ਮੂਲ ਬਿਨਾਂ ਸਾਖਾ ਕਤ ਆਹੇ॥*

ਕਬੀਰ ਸਾਹਿਬ ਕਹਿੰਦੇ ਹਨ ਸਾਡਾ ਮੂਲ ਸੀ ਗੁਣਾਂ ਦਾ ਤੇ ਵਿਆਜ ਸੀ ਪਾਪਾਂ ਦਾ। ਦਿਨ-ਬ-ਦਿਨ ਸਾਡੇ ਗੁਣ ਘਟਦੇ ਗਏ ਹਨ ਅਤੇ ਅਵਗੁਣ ਤੇ ਪਾਪ ਵਧਦੇ ਜਾ ਰਹੇ ਹਨ। ਮੂਲ ਸ਼ਕਤੀ ਤਾਂ ਘਟਦੀ ਜਾ ਰਹੀ ਹੈ।

*ਚਰਨ ਸੀਸੁ ਕਰ ਕੰਪਨ ਲਾਗੈ ਨੈਨੀ ਨੀਰੁ ਅਸਾਰ ਬਹੈ।*
*ਜਿਹਵਾ ਬਚਨੁ ਸੁਧੁ ਨਹੀਂ ਨਿਕਸੈ ਤਬ ਰੇ ਧਰਮ ਕੀ ਆਸ ਕਰੇ।*

(ਆਸਾ ਕਬੀਰ ਜੀ, ਪੰਨਾ ੪੭੯)

ਗੁਰੂ ਨਾਨਕ ਦੇਵ ਦਾ ਬਚਨ ਹੈ

*ਜਿਤ ਚੇਤਸਿ ਕੀ ਨਹੀ ਬਾਵਰਿਆ, ਹਰਿ ਬਿਸਰਤ ਤੇਰੇ ਗੁਣ ਗਲਿਆ।*

(ਮਾਰੂ ਮ: ੧, ਪੰਨਾ ੯੯੦)

ਬੜੇ ਅਛੇ ਅਦੀਬ ਦਾਗ਼ ਕਹਿੰਦੇ ਹਨ :

*ਹੋਸ਼ੋ ਹਵਾਸ਼ ਤਾਬੋ ਤਵਾਂ ਦਾਗ਼, ਜਾ ਚੁਕੇ,*
*ਅਬ ਹਮ ਭੀ ਜਾਨੇ ਵਾਲੇ ਹੈਂ ਸਾਮਾਨ ਤੋ ਗਯਾ।*

ਕਾਦਰ ਦਾ ਇਕ ਅਟੱਲ ਨਿਯਮ ਹੈ ਜਿਸ ਚੀਜ਼ ਦੀ ਚੜ੍ਹਦੀ ਕਲਾ ਹੋਣੀ ਹੋਵੇ, ਉਹ ਦਿਨ-ਬ-ਦਿਨ ਵਧਦੀ ਜਾਂਦੀ ਹੈ ਪਰ ਜਿਸ ਚੀਜ਼ ਦੀ ਢਹਿੰਦੀ ਕਲਾ ਹੋਣੀ ਹੋਵੇ, ਉਹ ਘਟਣੀ ਸ਼ੁਰੂ ਹੋ ਜਾਂਦੀ ਹੈ।

ਬੰਦੇ ਦੇ ਅੰਦਰੋਂ ਜੇ ਗੁਣ ਘਟਣੇ ਸ਼ੁਰੂ ਹੋ ਗਏ ਹਨ ਤਾਂ ਗੱਲ ਸਪੱਸ਼ਟ ਹੈ ਕਿ ਅਵਗੁਣ ਤੇ ਪਾਪਾਂ ਦਾ ਪਲੜਾ ਭਾਰੀ ਹੋ ਗਿਆ ਹੈ। ਤੇ ਉਹ ਵਧ ਰਹੇ ਹਨ। ਜੇ ਗੁਣ ਵਧ ਰਹੇ ਹਨ ਤਾਂ ਜ਼ਰੂਰੀ ਹੈ ਕਿ ਗੁਣਾਂ ਦਾ ਪੱਲਾ ਭਾਰੀ ਹੈ। ਅਵਗੁਣ ਘਟ ਰਹੇ ਹਨ ਤੇ ਗੁਣ ਵਧ ਰਹੇ ਹਨ।

ਕਬੀਰ ਸਾਹਿਬ ਦਾ ਖ਼ਿਆਲ ਹੈ ਕਿ ਅਸੀਂ ਜੀਵਾਂ ਨੇ ਪਾਪ ਤੇ ਪੁੰਨ ਦੇ ਦੋ ਬੈਲ ਲੱਦੇ ਹਨ ਤੇ ਵਣਜਾਰਿਆਂ ਵਾਂਗੂੰ ਸਮਾਨ ਲੱਦ ਕੇ ਜਾ ਰਹੇ ਹਾਂ। ਪਾਪ ਦੇ ਬੈਲ 'ਤੇ ਪਾਪ ਲੱਦਿਆ ਹੈ, ਅਵਗੁਣ ਲੱਦੇ ਹਨ ਤੇ ਪੁੰਨ ਦੇ ਬੈਲ ਤੇ ਗੁਣ ਲੱਦੇ ਹਨ। ਕੁਝ ਅਜਿਹੇ ਹਨ ਜਿਨ੍ਹਾਂ ਦਾ ਪਾਪ ਦਾ ਬੈਲ ਥੱਕ ਜਾਂਦਾ ਹੈ ਤੇ ਪੁੰਨ ਦਾ ਬੈਲ ਜਾ ਪਹੁੰਚਦਾ ਹੈ। ਕਈਆਂ ਦਾ ਪੁੰਨ ਦਾ ਬੈਲ ਥੱਕ ਜਾਂਦਾ ਹੈ ਤੇ ਪਾਪ ਦਾ ਬੈਲ ਜਾ ਪਹੁੰਚਦਾ ਹੈ।



*ਕਹਤ ਕਬੀਰੁ ਸੁਨਹੁ ਰੇ ਸੰਤਹੁ, ਅਬ ਐਸੀ ਬਨਿ ਆਈ॥*
*ਘਾਟੀ ਚਢਤ ਬੈਲੁ ਇਕੁ ਥਾਕਾ ਚਲੋ ਗੋਨਿ ਛਿਟਕਾਈ॥*

(ਗਉੜੀ ਕਬੀਰ ਜੀ, ਪੰਨਾ ੩੩੩)

ਉਹ ਬੰਦਾ ਵਡਭਾਗੀ ਹੈ ਜਿਸਦਾ ਪਾਪ ਦਾ ਬੈਲ ਥੱਕ ਜਾਏ। ਇਹ ਬੈਲ ਸਾਡੇ ਅੰਦਰ ਹੀ ਹਨ। ਜੇ ਅਜਿਹੀ ਅਵਸਥਾ ਹੈ ਕਿ ਪਾਪ ਕਰਨ ਲਈ ਮਨ ਨਹੀਂ ਕਰਦਾ ਤੇ ਪਾਪ ਦਾ ਸਮਾਂ ਟਲ ਜਾਂਦਾ ਹੈ ਤਾਂ ਸਮਝ ਲੈਣਾ ਪਾਪ ਦਾ ਬੈਲ ਥੱਕ ਗਿਆ ਹੈ। ਪਾਪ ਦੀ ਛੱਟ ਸੁੱਟ ਦਿੱਤੀ ਹੈ। ਫਿਰ ਮਨ ਦੀ ਅਜਿਹੀ ਅਵਸਥਾ ਹੈ ਕਿ ਮਾਸ ਸਾਹਮਣੇ ਹੈ ਪਰ ਮਨ ਰੂਪੀ ਬਿੱਲੀ ਹੁਣ ਨਹੀਂ ਖਾਂਦੀ।

*ਦੀਸਤ ਮਾਸੁ ਨਾ ਖਾਇ ਬਿਲਾਈ॥*
*ਮਹਾ ਕਸਾਬਿ ਛੁਰੀ ਸਟਿ ਪਾਈ।* (ਰਾਮਕਲੀ ਮ: ੫, ਪੰਨਾ ੮੯੮)

ਪਾਪ ਦਾ ਬੈਲ ਥੱਕ ਗਿਆ, ਪੁੰਨ ਦਾ ਬੈਲ ਤੁਰਿਆ ਜਾ ਰਿਹਾ ਹੈ। ਪਾਪ ਦਾ ਬੈਲ ਜੇ ਤੁਰਿਆ ਜਾਂਦਾ ਤਾਂ ਨਰਕ ਤਕ ਜਾ ਪੁੱਜਣਾ ਸੀ ਪਰ ਉਹ ਤਾਂ ਥੱਕ ਗਿਆ ਹੈ। ਹੁਣ ਪੁੰਨ ਦਾ ਬੈਲ ਤੁਰਿਆ ਜਾ ਰਿਹਾ ਹੈ ਜੋ ਸੱਚਖੰਡ ਪਹੁੰਚਾ ਦੇਵੇਗਾ। ਗੁਰੂ

ਨੇ ਪ੍ਰਮਾਤਮਾ ਦਾ ਸਿਮਰਨ ਤੇ ਸੇਵਾ ਕਰਾ ਕੇ ਪਾਪ ਦਾ ਮੂਲ ਮੁਆਫ ਕਰਾ ਦਿੱਤਾ ਹੈ। ਇਸ ਲਈ ਪਾਪ ਦਾ ਨਾ ਮੂਲ ਹੈ ਨਾ ਵਿਆਜ। ਪੁੰਨ ਦਾ ਮੂਲ ਲਾ ਦਿੱਤਾ ਹੈ ਜਿਸਦੀ ਬਰਕਤ ਮੁੱਕਦੀ ਹੀ ਨਹੀਂ। ਮੇਰਾ ਸਾਰਾ ਕਰਜ਼ਾ ਉਤਰ ਗਿਆ ਹੈ :

*ਮੇਰੈ ਹੀਅਰੈ ਰਤਨ ਨਾਮੁ ਹਰਿ ਬਸਿਆ,*
*ਗੁਰਿ ਹਾਥ ਧਰਿਓ ਮੇਰੈ ਮਾਥਾ॥*
*ਜਨਮ ਜਨਮ ਕੇ ਕਿਲਬਿਖ ਦੁਖ ਉਤਰੇ,*
*ਗੁਰਿ ਨਾਮੁ ਦੀਓ ਰਿਨੁ ਲਾਥਾ॥*

(ਜੈਤਸਰੀ ਮ: ੪, ਪੰਨਾ ੬੯੬)

ਨਾਮ ਦੀ ਬਰਕਤ ਨਾਲ ਹੀ ਪਾਪਾਂ ਦਾ ਕਰਜ਼ਾ ਉਤਰਦਾ ਹੈ ਤੇ ਮਨੁੱਖ ਜੀਵਨ ਵਿਚ ਸੁਰਖ਼ਰੂ ਹੁੰਦਾ ਹੈ।

*ਖਾਵਹਿ ਖਰਚਹਿ ਰਲਿ ਮਿਲਿ ਭਾਈ।*
*ਤੋਟ ਨਾ ਆਵੈ ਵਧਦੋ ਜਾਈ।*

ਪਾਪ ਦਾ ਵਿਆਜ ਮੁਕਾਉਣ ਲਈ ਬਹੀਐ ਪੜਿਆ ਪਾਸਿ।



# ੭

## .ਲੋਭੀ ਤੇ ਆਲਸੀ ਮਨ

*ਸੇਵਾ ਥੋਰੀ ਮਾਂਗਨੁ ਬਹੁਤਾ॥ ਮਹਲੁ ਨ ਪਾਵੈ ਕਹਤੋ ਪਹੁਤਾ॥*

(ਸੂਹੀ ਮ: ੫, ਪੰਨਾ ੭੩੮)

ਲੋਭੀ, ਤ੍ਰਿਸ਼ਨਾਲੂ ਤੇ ਆਲਸੀ ਬੰਦਾ ਚਾਹੁੰਦਾ ਤਾਂ ਇਹ ਹੈ ਕਿ ਮੈਨੂੰ ਸਭ ਕੁਝ ਹੀ ਮਿਲ ਜਾਵੇ। ਖ਼ਿਆਲੀ ਘੋੜੇ ਦੁੜਾਉਂਦਾ ਤਾਂ ਇਹ ਇਥੇ ਤਕ ਪਹੁੰਚ ਜਾਂਦਾ ਹੈ ਕਿ ਮੈਨੂੰ ਤ੍ਰਿਲੋਕੀ ਦਾ ਰਾਜ ਹੀ ਮਿਲ ਜਾਵੇ। ਪਰ ਉਸ ਦੇ ਇਵਜ਼ ਵਿਚ, ਬਦਲੇ ਵਿਚ ਜੋ ਦੇਣਾ ਹੈ ਇਹ ਦੇਣ ਲਈ ਤਿਆਰ ਨਹੀਂ। ਇਹ ਚਾਹੁੰਦਾ ਹੈ ਕਿ ਕਰਨਾ ਕੁਝ ਵੀ ਨਾ ਪਵੇ ਤੇ ਮਿਲ ਸਭ ਕੁਝ ਹੀ ਜਾਵੇ। ਤੇ ਜੇ ਇਸ ਨੂੰ ਕਿਹਾ ਜਾਵੇ ਕਿ ਕੁਝ ਤੂੰ ਵੀ ਕਰ ਤਾਂ ਹੀ ਕੁਝ ਮਿਲੇਗਾ। ਫਿਰ ਅੱਗੋਂ ਉੱਤਰ ਤਿਆਰ ਹੈ ਕਿ ਫਿਰ ਰੱਬ ਦੀ ਕ੍ਰਿਪਾ ਕੀ ਹੋਈ ? ਅਨੰਦ ਤੇ ਤਾਂ ਹੀ ਹੈ ਕਿ ਬਿਨਾਂ ਕੀਤਿਆਂ ਹੀ ਸਭ ਕੁਝ ਮਿਲ ਜਾਵੇ।



ਪੁਰਾਣੇ ਮੁਹਾਵਰਿਆਂ ਵਿਚ ਬੜੀਆਂ ਰਮਜ਼ਾਂ ਹਨ, ਬੜੇ ਬਰੀਕ ਇਸ਼ਾਰੇ ਹਨ। ਕੁਝ ਖਾਸ ਵਿਅੰਗ ਹਨ। ਇਕ ਮੁਹਾਵਰਾ ਹੈ ਕਿ ਪ੍ਰਮਾਤਮਾ ਜਦੋਂ ਦਿੰਦਾ ਹੈ, ਛੱਪਰ ਪਾੜ ਕੇ ਦਿੰਦਾ ਹੈ। ਛੱਪਰ ਪਾੜਨ ਦਾ ਕੀ ਭਾਵ ਹੈ ? ਅਸੀਂ ਕਹਿ ਦਿੰਦੇ ਹਾਂ ਪਰ ਇਸ ਦੇ ਭਾਵ ਬਾਰੇ ਅਸੀਂ ਬਹੁਤ ਘੱਟ ਹੀ ਸੋਚਿਆ ਹੈ। ਜੇ ਕੋਈ ਦੇਣ ਵਾਸਤੇ ਸਾਡੇ ਘਰ ਆ ਜਾਵੇ ਤੇ ਆਖੇ ਮੈਂ ਦੇਣ ਵਾਸਤੇ ਆਇਆ ਹਾਂ; ਤਾਂ ਘੱਟੋ-ਘੱਟ ਸਾਨੂੰ ਦਰਵਾਜ਼ਾ ਤਾਂ ਖੋਲ੍ਹਣਾ ਹੀ ਪਵੇਗਾ। ਆਏ ਨੂੰ ਇਹ ਤਾਂ ਕਹਿਣਾ ਹੀ ਪਵੇਗਾ ਕਿ ਤੁਹਾਡਾ ਸ਼ੁਕਰਾਨਾ ਹੈ। ਜਲ-ਪਾਣੀ ਤਾਂ ਪੁੱਛਣਾ ਹੀ ਪਵੇਗਾ। ਛੱਪਰ ਪਾੜਣ ਦਾ ਭਾਵ ਹੈ ਕਿ ਕੋਈ ਉੱਪਰੋਂ ਛੱਤ ਪਾੜ ਕੇ ਹੀ ਸੁੱਟ ਜਾਵੇ ਉੱਠ ਕੇ ਦਰਵਾਜ਼ਾ ਵੀ ਨਾ ਖੋਲ੍ਹਣਾ ਪਵੇ।

ਮੈਂ ਆਲਸੀਆਂ ਦੇ ਸਬੰਧ ਵਿਚ ਇਕ ਮਜ਼ਾਕ ਸੁਣਿਆ ਸੀ ਕਿ ਇਕ ਤਰਸਵਾਨ ਦਾਨੀ ਇਕ ਆਲਸੀ ਨੂੰ ਕਹਿਣ ਲੱਗਾ, "ਲੈ ਇਹ ਪੈਸੇ ਲੈ ਲੈ। ਅੱਗੋਂ ਉਹ ਕਹਿਣ ਲੱਗਾ ਫਿਰ ਕਿਸੇ ਵੇਲੇ ਦੇ ਜਾਵੀਂ।" ਦਾਨੀ ਵੀ ਹੈਰਾਨ ਹੋਇਆ ਕਿ ਹੁਣ ਤੈਨੂੰ ਪੈਸੇ ਲੈਣ ਵਿਚ ਕੀ ਤਕਲੀਫ ਹੈ ਹੁਣੇ ਹੀ ਕਿਉਂ ਨਹੀਂ ਲੈ ਲੈਂਦਾ ? ਕਹਿਣ ਲੱਗਾ ਹੁਣ ਲੇਟਿਆ ਹਾਂ ਤੇ ਜੇਬ ਥੱਲੇ ਆਈ ਹੈ ਪੈਸੇ ਪਾਵਾਂਗਾ ਕਿੱਥੇ ? ਇਹ ਮਜ਼ਾਕ ਹੀ ਨਹੀਂ, ਇਕ ਵਿਅੰਗ ਹੈ। ਮਨੁੱਖ ਚਾਹੁੰਦਾ ਹੈ ਕੋਈ ਛੱਪਰ ਪਾੜ ਕੇ ਸੁੱਟ ਜਾਏ

ਪਰ ਧਨ ਦੇ ਮਸਲੇ ਵਿਚ ਨਹੀਂ, ਧਰਮ ਦੇ ਮਸਲੇ ਵਿਚ ਵੀ ਸੱਚ ਹੈ। ਮੈਂ ਅੱਖੀਂ ਵੇਖਿਆ ਹੈ ਕਿ ਗੰਦਾ-ਮੰਦਾ ਨਾਵਲ ਕੋਈ ਮੁਫ਼ਤ ਦੇਵੇ ਬੰਦਾ ਸਾਂਭ ਕੇ ਰੱਖ ਲੈਂਦਾ ਹੈ। ਪਰ ਕੋਈ ਧਾਰਮਿਕ ਗ੍ਰੰਥ ਦੇਵੇ ਤਾਂ ਕੌਣ ਸਾਂਭਦਾ ਹੈ। ਇਕ ਵਾਰ ਇਕ ਈਸਾਈ ਮਿਸ਼ਨਰੀ ਨੂੰ ਵੇਖਿਆ ਸੀ ਜੋ ਮੁਫ਼ਤ ਬਾਈਬਲ ਵੰਡ ਰਿਹਾ ਸੀ, ਇਕ ਸੱਜਣ ਨੇ ਲਈ ਤੇ ਅੱਗੇ ਸੁੱਟ ਦਿੱਤੀ। ਇਹੀ ਹਾਲ ਹੈ ਧਰਮ ਦਾ ਬੰਦਾ ਕੁਝ ਕਰਨ ਲਈ ਤਿਆਰ ਨਹੀਂ। ਮੰਗ ਇਸ ਦੀ ਏਨੀ ਵੱਡੀ ਹੈ ਕਿ ਧਰਮ ਮੈਨੂੰ ਸੰਸਾਰ ਦੇ ਸਾਰੇ ਹੀ ਸੁਖ ਦੇ ਦੇਵੇ। ਪਰ ਧਰਮ ਬੰਦੇ ਕੋਲ ਹੋਵੇਗਾ ਤਾਂ ਹੀ ਕੁਝ ਦੇਵੇਗਾ ਧਰਮ ਬੰਦੇ ਕੋਲ ਹੈ ਨਹੀਂ ਸਿਰਫ ਧਰਮ ਦੀ ਕਲਪਨਾ ਹੀ ਹੈ। ਧਰਮ ਦੀ ਕਲਪਨਾ ਇੰਝ ਹੈ ਕਿ ਜਿਵੇਂ ਕਿਸੇ ਬੰਦੇ ਕੋਲ ਫਰੂਟ ਦਾ ਚਿੱਤਰ ਹੋਵੇ, ਚਿੱਤਰ ਤੋਂ ਕਿਵੇਂ ਰੱਜੇਗਾ ? ਇਸ ਕੋਲ ਨੋਟ ਨਹੀਂ, ਨੋਟਾਂ ਦੇ ਚਿੱਤਰ ਹਨ। ਨਾ ਇਸ ਕੋਲ ਨਾ ਸਿਮਰਨ ਹੈ, ਨਾ ਸੇਵਾ ਹੈ ਇਸਦੀ ਹਾਲਤ ਤਾਂ ਅਜਿਹੀ ਹੈ ਜਿਵੇਂ ਕੋਈ ਘਰ ਵਿਚ ਪਲਾਸਟਕ ਦਾ ਪੌਦਾ ਲਾ ਦੇਵੇ ਉਸ ਨੂੰ ਪਾਣੀ ਦੀ ਲੋੜ ਨਹੀਂ ਪਰ ਉਸ ਕੋਲੋਂ ਫਲ ਦੀ ਆਸ ਵੀ ਨਾ ਰੱਖੇ, ਉਥੇ ਫੱਲ ਕਿਵੇਂ ਲੱਗਣਗੇ ?

ਇਕ ਦ੍ਰਿਸ਼ਟਾਂਤ ਹੈ—ਇਕ ਧਨਵਾਨ ਨੇ ਘੋੜੇ ਦੀ ਦੇਖਭਾਲ ਲਈ ਇਕ ਨੌਕਰ ਰੱਖਿਆ। ਨੌਕਰ ਬਿਲਕੁਲ ਹੀ ਨਿਕੰਮਾ ਸੀ। ਸਿਰੇ ਦਾ ਆਲਸੀ ਸੀ। ਅੱਠੇ ਪਹਿਰ ਸੁਸਤ ਰਹਿਣ ਵਾਲਾ ਸੀ। ਹੋਰ ਕੋਈ ਨੌਕਰ ਲੱਭਦਾ ਨਹੀਂ ਸੀ ਮਜਬੂਰੀ ਸੀ ਚਲੋ ਜਿੰਨਾ ਚਿਰ ਹੋਰ ਕੋਈ ਚੰਗਾ ਹੁਸ਼ਿਆਰ ਨੌਕਰ ਨਹੀਂ ਲੱਭ ਜਾਂਦਾ ਇਸੇ ਨਾਲ ਕੰਮ ਚਲਾਈ ਜਾਂਦੇ ਹਾਂ। ਇਕ ਦਿਨ ਇਹ ਨੌਕਰ ਆਪਣੀ ਮਾਂ ਨੂੰ ਕਹਿਣ ਲੱਗਾ, "ਮਾਂ ਮੈਂ ਵੀ ਆਪਣਾ ਘਰ ਆਪਣੇ ਮਾਲਕ ਵਰਗਾ ਬਣਾਵਾਂਗਾ। ਮੈਂ ਵੀ ਘੋੜੇ ਰੱਖਾਂਗਾ ਫਿਰ ਮੈਂ ਵੀ ਘੋੜਿਆਂ ਦੀ ਦੇਖਭਾਲ ਵਾਸਤੇ ਨੌਕਰ ਰੱਖਾਂਗਾ। ਨੌਕਰ ਵੀ ਮਾਲਕ ਬਨਣ ਦੇ ਸੁਪਨੇ ਲੈਂਦੇ ਹਨ। ਭਿਖਾਰੀ ਵੀ ਸਮਰਾਟ ਬਨਣ ਲਈ ਸੋਚਦੇ ਰਹਿੰਦੇ ਹਨ। ਮਾਂ ਹੱਸ ਪਈ, ਕਹਿਣ ਲੱਗੀ, "ਕਮਲੇ ਬੇਟੇ ਪਹਿਲਾਂ ਤਾਂ ਤੈਨੂੰ ਕੋਈ ਨੌਕਰ ਰੱਖਣ ਵਾਸਤੇ ਹੀ ਤਿਆਰ ਨਹੀਂ ਸੀ ਤੂੰ ਇੰਨਾ ਸੁਸਤ ਹੈਂ। ਹੁਣ ਜੇ ਨੌਕਰੀ ਮਿਲ ਗਈ ਹੈ ਤਾਂ ਠੀਕ ਤਰ੍ਹਾਂ ਕੰਮ ਕਰ ਸਾਡੀ ਰੋਟੀ ਚਲਦੀ ਜਾਵੇ। ਅੱਗੋਂ ਉਹ ਕਹਿਣ ਲੱਗਾ ਮਾਂ ਕੋਈ ਅਜਿਹਾ ਢੰਗ ਨਹੀਂ ਕਿ ਮੇਰੀ ਤਨਖ਼ਾਹ ਵਧ ਜਾਵੇ। ਮਾਂ ਨੇ ਕਿਹਾ ਢੰਗ ਹੈ ਈਮਾਨਦਾਰੀ ਨਾਲ ਮਿਹਨਤ ਕਰ ਫਿਰ ਮਾਲਕ ਖ਼ੁਸ਼ ਹੋ ਜਾਵੇਗਾ ਤੇ ਤੇਰੀ ਤਨਖਾਹ ਵਧਾ ਦੇਵੇਗਾ। ਇਸ ਨੇ ਪੁੱਛਿਆ ਮਾਲਕ ਖ਼ੁਸ਼ ਹੋਵੇਗਾ ਇਸ ਦੀ ਕੋਈ ਨਿਸ਼ਾਨੀ ? ਮਾਂ ਨੇ ਕਿਹਾ ਜਦੋਂ ਖ਼ੁਸ਼ ਹੋਵੇਗਾ ਹੱਸਦਾ ਹੋਵੇਗਾ ਉਸ ਵੇਲੇ ਬੇਸ਼ੱਕ ਆਪਣੀ ਬੇਨਤੀ ਕਰਨੀ ਕਿ ਮਾਲਕ ਕ੍ਰਿਪਾ ਕਰਕੇ ਮੇਰੀ ਕੁਝ ਤਨਖਾਹ ਵਧਾ ਦਿਉ। ਇਹ ਸਮਝ ਗਿਆ ਤੇ ਤਾੜ ਵਿਚ ਸੀ ਕਿ ਕਦੋਂ ਮਾਲਕ ਹੱਸੇ ਤੇ ਮੈਂ ਬੇਨਤੀ ਕਰਾਂ ਕਿ ਮਾਲਕ ਮੇਰੀ ਤਨਖ਼ਾਹ ਵਧਾ ਦਿਉ। ਪਰ ਮਾਲਕ ਬੜਾ ਗੰਭੀਰ ਸੀ, ਹੱਸਦਾਂ ਨਹੀਂ ਸੀ। ਖੈਰ ਸਮਾਂ ਬੀਤਦਾ ਗਿਆ।

ਇਕ ਦਿਨ ਘੋੜੇ ਦਾ ਰਖਵਾਲਾ ਨੌਕਰ ਸੁੱਤਾ ਪਿਆ ਸੀ। ਚੋਰ ਆਇਆ ਤੇ ਬੜੀ ਆਸਾਨੀ ਨਾਲ ਘੋੜਾ ਚੋਰੀ ਕਰ ਕੇ ਲੈ ਗਿਆ। ਦਿਨ ਚੜ੍ਹਿਆ ਮਾਲਕ ਨੇ ਕਿਤੇ ਜਾਣਾ ਸੀ ਆਵਾਜ਼ ਦਿੱਤੀ ਕਿ ਘੋੜਾ ਤਿਆਰ ਕਰੋ। ਇਹ ਸੁੱਤਾ-ਸੁੱਤਾ ਜਾਗਿਆ ਤੇ ਕਹਿਣ ਲੱਗਾ, ਮਾਲਕ ਥੋੜ੍ਹੀਂ ਦੇਰ ਲੱਗੇਗੀ, ਥੋੜ੍ਹਾ ਉਡੀਕਣਾ ਪਵੇਗਾ। ਮਾਲਕ ਨੇ ਪੁੱਛਿਆ, "ਕਿਉਂ ? ਕਹਿਣ ਲੱਗਾ ਕਿਉਂਕਿ ਘੋੜਾ ਚੋਰ ਲੈ ਗਿਆ ਹੈ। ਮਾਲਕ ਲੋਹਾ ਲਾਖਾ ਹੋਇਆ, ਕ੍ਰੋਧ ਨਾਲ ਭਰਿਆ ਇਸ ਦੇ ਕੋਲ ਆਇਆ।" ਇਹ ਕਹਿਣ ਲੱਗਾ, ਬਸ ਹੁਣੇ ਹੀ ਮੈਂ ਚੋਰ ਤੇ ਘੋੜਾ ਦੋਵੇਂ ਹੀ ਤੁਹਾਡੇ ਹਵਾਲੇ ਕਰ ਦਿਆਂਗਾ। ਚੋਰ ਘੋੜਾ ਤਾਂ ਲੈ ਗਿਆ ਹੈ ਬੰਨ੍ਹਣ ਵਾਲਾ ਕਿੱਲਾ ਨਹੀਂ ਲੈ ਕੇ ਗਿਆ। ਹੁਣੇ ਆਵੇਗਾ ਤਾਂ ਮੈਂ ਫੜ ਕੇ ਤੁਹਾਡੇ ਹਵਾਲੇ ਕਰ ਦਿਆਂਗਾ। ਮਾਲਕ ਇਸ ਦੀ ਮੂਰਖਤਾ ਤੇ ਹੱਸ ਪਿਆ ਇਸ ਨੂੰ ਮਾਂ ਦੀ ਗੱਲ ਯਾਦ ਆ ਗਈ, ਕਹਿਣ ਲੱਗਾ।

ਮਾਲਕ ਮੇਰੀ ਥੋੜ੍ਹੀ ਤਨਖ਼ਾਹ ਵਧਾ ਦਿਉ। ਅੱਗੋਂ ਕੀ ਹੋਇਆ ਹੋਵੇਗਾ। ਇਹ ਅਸੀਂ ਆਪ ਅੰਦਾਜ਼ਾ ਲਗਾ ਲਈਏ। ਅਸੀਂ ਚਾਹੁੰਦੇ ਤਾਂ ਇਹੀ ਹਾਂ ਕਿ ਪ੍ਰਮਾਤਮਾ ਹੋਰ ਵਧਾ ਦੇ, ਸਾਡੀ ਤਨਖ਼ਾਹ ਹੋਰ ਵਧਾ ਦੇ। ਪਰ ਜੋ ਉਸ ਨੇ ਸਾਨੂੰ ਜ਼ਿੰਮੇਵਾਰੀ ਸੌਂਪੀ ਸੀ ਅਸੀਂ ਈਮਾਨਦਾਰੀ ਨਾਲ ਉਸ ਜ਼ਿੰਮੇਵਾਰੀ ਨੂੰ ਨਿਭਾਇਆ ਹੈ ਕਿ ਨਹੀਂ? ਅਸੀਂ ਤਾਂ ਉਸਦਾ ਦਿੱਤਾ ਸਭ ਕੁਝ ਹੀ ਲੁਟਾ ਦਿੱਤਾ ਹੈ। ਇਹ ਸਰੀਰ, ਇਹ ਹਿਰਦਾ ਇਸਦਾ ਅਸੀਂ ਕੀ ਹਾਲ ਕੀਤਾ ਹੈ ? ਅਸੀਂ ਤਨ ਵੀ ਬਰਬਾਦ ਕਰ ਦਿੱਤਾ ਹੈ।

*ਖਸਮੁ ਵਿਸਾਰਿ ਕੀਏ ਰਸ ਭੋਗ।। ਤਾਂ ਤਨਿ ਉਠ ਖਲੋਏ ਰੋਗ।*

ਅਸੀਂ ਉਸ ਦੇ ਦਿੱਤੇ ਦੀ ਰਖਵਾਲੀ ਕਰਨ ਦੀ ਬਜਾਇ ਸਭ ਕੁਝ ਹੀ ਲੁਟਾ ਦਿੱਤਾ ਹੈ। ਮਨ ਪਾਪਾਂ ਨਾਲ, ਮੰਦੇ ਵਿਚਾਰਾਂ ਨਾਲ ਭਰ ਦਿੱਤਾ ਹੈ। ਅਸੀਂ ਤਾਂ ਉਸਦਾ ਪਵਿੱਤਰ ਸਰੋਵਰ ਸਰੀਰ ਗੰਦਗੀ ਨਾਲ ਭਰ ਦਿੱਤਾ ਹੈ। ਫਿਰ ਕਹਿੰਦੇ ਹਾਂ ਕਿ ਪ੍ਰਮਾਤਮਾ ਸਾਡੀ ਤਨਖ਼ਾਹ ਵਧਾ ਦੇ।

ਗੁਰੂ ਨਾਨਕ ਦੇਵ ਸੱਚ ਕਹਿੰਦੇ ਹਨ :

*ਤੇਰੇ ਲਾਲੇ ਕਿਆ ਚਤੁਰਾਈ।। ਸਾਹਿਬ ਕਾ ਹੁਕਮੁ ਨਾ ਕਰਣਾ ਜਾਈ।*

(ਮਾਰੂ ਮ: ੧, ਪੰਨਾ ੯੯੧)

ਭਾਈ ਗੁਰਦਾਸ ਜੀ ਠੀਕ ਕਹਿੰਦੇ ਹਨ ਕਿ :

*ਅਪੁਨੀ ਕਰਣੀ ਕਰਿ ਨਰਕ ਹੂੰ ਨਾ ਪਾਵਉ ਠੌਰ,*
*ਤੁਮਰੇ ਬਿਰਦ ਕਰਿ ਆਸਰੋ ਸੰਭਾਰ ਹੌਂ।*

ਅਸੀਂ ਤਾਂ ਚਾਹੁੰਦੇ ਹਾਂ, ਅਸੀਂ ਮਾਲਕ ਵਾਂਗੂੰ ਬੈਠੇ ਰਹੀਏ ਤੇ ਪ੍ਰਮਾਤਮਾ ਨੌਕਰਾਂ ਵਾਂਗੂੰ ਸਾਡੇ ਸਾਰੇ ਹੀ ਕੰਮ ਕਰਦਾ ਰਹੇ। ਪਰ ਇਹ ਭਗਤੀ ਹੈ ? ਕੀ ਇਹ

ਸੇਵਕੀ ਹੈ ? ਭਗਤੀ ਸੇਵਕੀ ਤਾਂ ਇਹ ਹੈ ਕਿ ਤਨ-ਮਨ ਲਾ ਕੇ ਉਸਦੀ ਸੇਵਾ ਕਰੀਏ। ਜੇ ਕੰਮ ਸਿਰੇ ਨਾ ਚੜ੍ਹੇ ਤਾਂ ਫਿਰ ਉਸ ਅੱਗੇ ਜੋਦੜੀ ਕਰੀਏ ਕਿ ਹੇ ਪਿਤਾ ! ਜੋ ਸ਼ਕਤੀ ਤੁਸੀਂ ਦਿੱਤੀ ਸੀ ਉਸ ਨਾਲ ਕਾਰਜ ਰਾਸ ਨਹੀਂ ਹੋਇਆ ਹੋਰ ਸ਼ਕਤੀ ਪ੍ਰਦਾਨ ਕਰੋ ਪਰ ਇਹ ਗੱਲ ਤਾਂ ਆਖੀਏ ਜੇ ਪਹਿਲੀ ਸਾਰੀ ਸ਼ਕਤੀ ਵਰਤ ਲਈਏ, ਸੇਵਾ ਪੂਰੀ ਕਰੀਏ, ਮੰਗਣ ਦੀ ਲੋੜ ਬਿਲਕੁਲ ਨਹੀਂ ਪਵੇਗੀ। ਬਿਨਾਂ ਮੰਗਿਆਂ ਸਭ ਕੁਝ ਮਿਲੇਗਾ ਪਰ ਇਹ ਮਤਿ ਤਾਂ ਹੀ ਆਵੇਗੀ ਜੇ ਬਹੀਐ ਪੜਿਆ ਪਾਸਿ।

• • •

# ੮

# ਕੁਸੰਗ ਦਾ ਤਿਆਗ

*ਛਾਡਿ ਮਨ ਹਰਿ ਬਿਮੁਖਨ ਕੋ ਸੰਗੁ॥ (ਸਾਰੰਗ ਸੂਰਦਾਸ)* (ਪੰਨਾ ੧੨੪੩)

ਮਨੁੱਖ ਨੂੰ ਜੈਸੀ ਪ੍ਰੇਰਣਾ ਮਿਲੀ ਹੈ, ਇਹ ਉਹੋ ਕੁਝ ਹੀ ਹੋ ਗਿਆ ਹੈ। ਕੁਝ ਵੇਖਣ ਨਾਲ, ਸੁਣਨ ਨਾਲ ਪ੍ਰੇਰਣਾ ਮਿਲਦੀ ਹੈ। ਜੋ ਇਸ ਨੇ ਸੁਣਿਆ ਹੈ, ਵੇਖਿਆ ਹੈ ਉਹੀ ਕੁਝ ਬਣ ਜਾਂਦਾ ਹੈ। ਧਿਆਨ ਨਾਲ ਵਿਚਾਰਾਂਗੇ ਤਾਂ ਪਤਾ ਲੱਗੇਗਾ ਕਿ ਸੰਸਾਰ ਦਾ ਸਾਰਾ ਕਾਰ-ਵਿਹਾਰ ਪ੍ਰੇਰਣਾ ਨਾਲ ਚੱਲ ਰਿਹਾ ਹੈ। ਕਿਸੇ ਬੰਦੇ ਨੂੰ ਦਿਨ-ਰਾਤ ਬੁਰੀ ਪ੍ਰੇਰਣਾ ਦਿੱਤੀ ਜਾਵੇ ਤਾਂ ਨੇਕ ਬੰਦਾ ਵੀ ਬੁਰੇ ਤੋਂ ਬੁਰਾ ਕੰਮ ਕਰ ਸਕਦਾ ਹੈ। ਕਈ ਵਾਰ ਬੁਰਿਆਂ ਨੂੰ ਭਲੀ ਪ੍ਰੇਰਣਾ ਮਿਲ ਗਈ ਤਾਂ ਉਨ੍ਹਾਂ ਨੇ ਬੜੇ ਚੰਗੇ-ਚੰਗੇ ਕੰਮ ਕਰ ਦਿੱਤੇ ਹਨ।

ਇਕ ਮੁੱਲਾਂ ਬੱਚਿਆਂ ਨੂੰ ਪੜ੍ਹਾਉਂਦਾ ਸੀ। ਮੁੱਲਾਂ ਬੜੇ ਹੀ ਸਖ਼ਤ ਸੁਭਾਅ ਦਾ ਸੀ। ਪੁਰਾਣੇ ਉਸਤਾਦ ਅਕਸਰ ਅਜਿਹੇ ਸਨ, ਬੱਚਿਆਂ ਨੂੰ ਮਾਰਦੇ ਵੀ ਸਨ ਕੋਲ ਸੋਟੀ ਰੱਖੀ ਹੁੰਦੀ ਸੀ। ਬੱਚਿਆਂ ਨੇ ਇਕ ਦਿਨ ਸਲਾਹ ਕੀਤੀ ਕਿ ਕਿਸੇ ਢੰਗ ਨਾਲ ਅੱਜ ਛੁੱਟੀ ਹੋ ਜਾਏ ਤਾਂ ਚੰਗਾ ਹੈ। ਅੱਜ ਪੜ੍ਹਨ ਦੀ ਬਜਾਇ ਅਸੀਂ ਖੇਡੀਏ। ਪਰ ਛੁੱਟੀ ਹੋਵੇ ਕਿਵੇਂ ? ਇਕ ਬੱਚਾ ਕਹਿੰਦਾ ਸੀ ਮੁੱਲਾਂ ਕਿਤੇ ਬਾਹਰ ਵੀ ਨਹੀਂ ਜਾਂਦਾ, ਇਹ ਕਦੀ ਬੀਮਾਰ ਵੀ ਨਹੀਂ ਹੁੰਦਾ। ਇਹਨੂੰ ਬੁਖ਼ਾਰ ਵੀ ਨਹੀਂ ਚੜ੍ਹਦਾ। ਇਕ ਬੱਚਾ ਕਹਿਣ ਲੱਗਾ, "ਹਾਂ ਦਿਮਾਗ਼ ਵਿਚ ਇਕ ਗੱਲ ਆਈ ਹੈ। ਆਪਾਂ ਮੁੱਲਾਂ ਨੂੰ ਬੁਖਾਰ ਚੜ੍ਹਾ ਦਿੰਦੇ ਹਾਂ।" ਦੂਸਰੇ ਨੇ ਪੁੱਛਿਆ ਕਿਵੇਂ ਤੇਰੇ ਕੋਲ ਕੋਈ ਬੁਖਾਰ ਚਾੜ੍ਹਨ ਦੀ ਦਵਾਈ ਹੈ। ਉਸ ਨੇ ਕਿਹਾ ਦਵਾਈ ਨਹੀਂ, ਇਕ ਢੰਗ ਹੈ ਜਿਵੇਂ ਮੈਂ ਕਹਿੰਦਾ ਹਾਂ ਉਸੇ ਤਰ੍ਹਾਂ ਹੀ ਕਰੋ ਅਪਣਾ ਮਸਲਾ ਹੱਲ ਹੋ ਜਾਵੇਗਾ।

ਇਕ ਮੁੰਡੇ ਨੂੰ ਆਗੂ ਬਣਾ ਦਿੱਤਾ ਉਸਦੇ ਕਹੇ ਮੁਤਾਬਿਕ ਸਾਰੇ ਮੁੰਡਿਆਂ ਨੇ ਕੰਮ ਕਰਨਾ ਸੀ। ਉਸਦੀ ਹਮਾਇਤ ਅਨੁਸਾਰ ਇਕ ਮੁੰਡਾ ਮੁੱਲਾਂ ਦੇ ਕਮਰੇ ਵਿਚ ਗਿਆ, ਸਲਾਮ ਕਰਕੇ ਕਹਿਣ ਲੱਗਾ ਮੁੱਲਾਂ ਜ਼ੀ ਕੀ ਗੱਲ ਤੁਹਾਡੀਆਂ ਅੱਖਾਂ ਕਿਉਂ ਲਾਲ ਹਨ ? ਕੀ ਰਾਤ ਨੀਂਦ ਨਹੀਂ ਆਈ ਤੁਹਾਡੀ ਤਬੀਅਤ ਠੀਕ ਨਹੀਂ। ਮੁੱਲਾਂ ਨੇ ਕਿਹਾ ਨਹੀਂ ਅਜਿਹੀ ਕੋਈ ਗੱਲ ਨਹੀਂ ਮੈਂ ਬਿਲਕੁਲ ਠੀਕ ਹਾਂ। ਜਾ ਤੂੰ ਥੋੜ੍ਹਾ ਪਾਣੀ ਲੈ ਕੇ ਆ ਉਹ ਬੱਚਾ ਪਾਣੀ ਦੇ ਕੇ ਬਾਹਰ ਚਲਾ ਗਿਆ। ਦੂਸਰਾ ਬੱਚਾ ਬਾਹਰ ਨਿਕਲਦੇ ਮੁੱਲਾਂ ਨੂੰ ਮਿਲਿਆ। ਉਸ ਨੇ ਕਿਹਾ ਮੁੱਲਾਂ ਜੀ ਕੀ ਗੱਲ ਹੈ

ਤੁਹਾਡੀਆਂ ਲੱਤਾਂ ਕਿਉਂ ਥਿੜਕ ਰਹੀਆਂ ਹਨ ? ਤੁਸੀਂ ਅੱਜ ਠੀਕ ਨਹੀਂ ਜਾਪ ਰਹੇ, ਮੁੱਲਾਂ ਨੇ ਕਿਹਾ ਮੈਂ ਠੀਕ ਹਾਂ। ਤੀਸਰਾ ਬੱਚਾ ਅੱਗੋਂ ਮਿਲਿਆ ਉਸ ਨੇ ਕਿਹਾ ਮੁੱਲਾਂ ਜੀ ! ਤੁਹਾਡੇ ਹੱਥ ਅੱਜ ਕਿਉਂ ਕੰਬ ਰਹੇ ਹਨ। ਤੁਹਾਡੇ ਚਿਹਰੇ ਨੂੰ ਅੱਜ ਕੀ ਹੋਇਆ ਹੈ ? ਹੁਣ ਮੁੱਲਾਂ ਨੂੰ ਵੀ ਥੋੜ੍ਹਾ ਸ਼ੱਕ ਪਿਆ ਦੱਬੀ ਆਵਾਜ਼ ਵਿਚ ਕਹਿਣ ਲੱਗਾ, ਨਹੀਂ ਠੀਕ ਹਾਂ। ਜਦੋਂ ਬੈਠਣ ਲਈ ਇਕ ਬੱਚੇ ਨੇ ਕੁਰਸੀ ਦਿੱਤੀ ਤੇ ਉਸ ਨੇ ਸਹਿਜ ਨਾਲ ਮੁੱਲਾਂ ਦਾ ਹੱਥ ਫੜ ਲਿਆ ਤੇ ਕਹਿਣ ਲੱਗਾ ਅੱਲਾ ਖ਼ੈਰ ਕਰੇ ਮੁੱਲਾਂ ਜੀ ਤੁਹਾਨੂੰ ਤਾਂ ਬੁਖਾਰ ਹੋਇਆ ਹੈ। ਮੁੱਲਾਂ ਕਹਿਣ ਲੱਗਾ ਹਾਂ ਰਾਤ ਦੀ ਕੁਝ ਤਬੀਅਤ ਠੀਕ ਨਹੀਂ ਜਾਪ ਰਹੀ। ਇਕ ਬੱਚੇ ਨੇ ਕਿਹਾ ਵੈਦ ਸੱਦ ਕੇ ਲਿਆਵਾਂ ਮੁੱਲਾਂ ਨੇ ਕਿਹਾ ਨਹੀਂ ਤੁਸੀਂ ਸਾਰੇ ਬੈਠ ਕੇ ਪੜ੍ਹੋ ਮੈਂ ਅੰਦਰ ਆਰਾਮ ਕਰ ਲਵਾਂ। ਮੁੱਲਾਂ ਮੰਜੇ 'ਤੇ ਲੇਟ ਗਿਆ। ਨਾਲ ਦੇ ਸਾਥੀਆਂ ਨੇ ਆਗੂ ਬੱਚੇ ਨੂੰ ਕਿਹਾ ਸਾਰਾ ਕੀਤਾ ਕਰਾਇਆ ਬਿਰਥਾ ਗਿਆ ਹੈ। ਪੜ੍ਹਨਾ ਤਾਂ ਫਿਰ ਪਵੇਗਾ ਅਸੀਂ ਤਾਂ ਛੁੱਟੀ ਚਾਹੁੰਦੇ ਸਾਂ ਉਸ ਬੱਚੇ ਨੇ ਕਿਹਾ ਫਿਕਰ ਨਾ ਕਰੋ ਕਾਫ਼ੀ ਮੰਜ਼ਲ ਤਹਿ ਹੋ ਗਈ ਹੈ ਥੋੜ੍ਹਾ ਹੀ ਕੰਮ ਰਹਿ ਗਿਆ ਹੈ। ਪੜ੍ਹੋ, ਪਰ ਬੜੇ ਜ਼ੋਰ-ਜ਼ੋਰ ਨਾਲ ਉੱਚੀ ਆਵਾਜ਼ ਨਾਲ ਪੜ੍ਹੋ। ਬੱਚੇ ਉੱਚੀ-ਉੱਚੀ ਬੋਲੇ। ਮੁੱਲਾਂ ਅੰਦਰੋਂ ਕਹਿਣ ਲੱਗਾ, ਉਇ ਕਮਬਖ਼ਤੋ ਮੇਰਾ ਸਿਰ ਨਾ ਖਾਉ। ਜਾਉ ਅੱਜ ਛੁੱਟੀ। ਬੱਚੇ ਬੜੇ ਬੀਬੇ ਰਾਣੇ ਬਣ ਕੇ ਸਿਰ ਝੁਕਾ ਮੁੱਲਾਂ ਨੂੰ ਸਲਾਮ ਕਹਿ ਕੇ ਛਾਲਾਂ ਮਾਰਦੇ ਘਰਾਂ ਨੂੰ ਭੱਜ ਆਏ ਤੇ ਖੇਡਣ ਲੱਗ ਪਏ। ਇਹ ਹੈ ਪ੍ਰੇਰਣਾ ਕਿ ਬੱਚਿਆਂ ਨੇ ਵਾਰ-ਵਾਰ ਕਹਿ ਕੇ ਉਸਤਾਦ ਜੋ ਬਿਲਕੁਲ ਠੀਕ ਸੀ ਉਸ ਨੂੰ ਬੀਮਾਰ ਕਰ ਦਿੱਤਾ।



ਅਜਿਹੇ ਬੇਮੁਖ ਤੇ ਬੁਰੇ ਬੰਦੇ ਹੈਨ ਜੋ ਬੁਰੀ ਪ੍ਰੇਰਣਾ ਵਾਰ-ਵਾਰ ਦੇਣਗੇ ਤੇ ਹੋਰਨਾਂ ਪਾਸੋਂ ਦਿਵਾਉਣਗੇ ਆਖਰ ਬੰਦੇ ਦੇ ਮਨ ਤੇ ਅਸਰ ਹੋ ਜਾਂਦਾ ਹੈ। ਇਸ ਪ੍ਰੇਰਣਾ ਨੂੰ ਬਿਜ਼ਨਸਮੈਨ ਵਪਾਰੀ ਵੀ ਵਰਤ ਰਿਹਾ ਹੈ। ਇਕ ਚੀਜ਼ ਬਾਰੇ ਸੜਕ ਤੇ ਬੋਰਡ ਲਗਾ ਹੈ। ਅੱਗੇ ਦੀਵਾਰ ਤੇ ਲਿਖਿਆ ਹੈ ਰਾਤ ਘਰ ਆ ਕੇ ਟੀ.ਵੀ. ਤੇ ਵੇਖ ਲਿਆ ਸਵੇਰੇ ਅਖ਼ਬਾਰ ਵਿਚ ਫਿਰ ਉਹੋ ਕੁਝ ਹੈ। ਬੰਦਾ ਸੋਚਦਾ ਹੈ, ਠੀਕ ਹੀ ਹੋਵੇਗਾ ਜਿਸ ਦੀਆਂ ਏਨੀਆਂ ਖ਼ਬਰਾਂ ਆ ਰਹੀਆਂ ਹਨ। ਪਰ ਇਹ ਗੱਲ ਕਦੀ ਧਿਆਨ ਵਿਚ ਨਹੀਂ ਆਉਂਦੀ ਕਿ ਇਹ ਸਾਰੇ ਪ੍ਰਚਾਰ ਦਾ ਪ੍ਰਬੰਧ ਵਸਤੂ ਵੇਚਣ ਵਾਲਿਆਂ ਨੇ ਹੀ ਕੀਤਾ ਹੈ। ਉਨ੍ਹਾਂ ਹੀ ਪੈਸੇ ਖਰਚ ਕੀਤੇ ਹਨ। ਬੀਮਾ ਕੰਪਨੀ ਦੇ ਏਜੰਟ ਕਿਵੇਂ ਵਾਰ-ਵਾਰ ਬੰਦੇ ਨੂੰ ਪ੍ਰੇਰਣਾ ਦਿੰਦੇ ਹਨ ਕਿ ਜੇ ਤੂੰ ਮਰ ਗਿਆ ਤਾਂ ਮਗਰੋਂ ਪਰਿਵਾਰ ਦਾ ਕੀ ਬਣੇਗਾ ? ਭਰੋਸਾ ਉਨ੍ਹਾਂ ਨੂੰ ਵੀ ਹੈ. ਕਿ ਇਹ ਮਰਦਾ ਨਹੀਂ ਜੇ ਹਰ ਬੰਦਾ ਮਰੀ ਜਾਏ ਤਾਂ ਬੀਮਾ ਕੰਪਨੀ ਉਜੜ ਜਾਏ। ਨਿਰੇ ਵਪਾਰੀਆਂ ਨੇ ਹੀ ਨਹੀਂ ਇਸ ਪ੍ਰੇਰਣਾ ਦੀ ਵਰਤੋਂ ਕੀਤੀ ਸਗੋਂ ਠੱਗਾਂ ਨੇ ਵੀ ਕੀਤੀ ਹੈ। ਇਕ ਬੰਦੇ ਨੂੰ ਆਪਣੀ ਈਮਾਨਦਾਰੀ ਦਾ ਵਾਰ-ਵਾਰ ਇੰਨਾ ਨਿਸਚਾ ਕਰਵਾ ਦਿੰਦੇ ਹਨ ਕਿ ਸੁਣਨ ਵਾਲਾ ਸੋਚਦਾ ਹੈ ਕਿ ਇਹ ਤਾਂ ਰੱਬ ਹੈ। ਫਿਰ ਕਹਿਣਗੇ ਮੈਂ ਤਾਂ ਕਿਸੇ ਦੀ ਅਮਾਨਤ ਰੱਖ ਲਵਾਂ ਤਾਂ ਫਿਕਰ ਨਾਲ ਨੀਂਦਰ ਨਹੀਂ

ਆਉਂਦੀ। ਵਿਸ਼ਵਾਸ ਕਰਨ ਵਾਲਾ ਆਪੇ ਹੀ ਸਭ ਕੁਝ ਦੇ ਦਿੰਦਾ ਹੈ। ਪਿੱਛੋਂ ਪਤਾ ਲੱਗਦਾ ਹੈ ਕਿ ਮੈਂ ਤਾਂ ਲੁੱਟਿਆ ਗਿਆ ਹਾਂ।

ਇਕ ਕਥਾ ਹੈ ਕਿ ਇਕ ਵਾਰ ਇਕ ਨਗਰਵਾਸੀ ਸ਼ਹਿਰ ਗਿਆ ਤੇ ਉਸ ਨੇ ਇਕ ਬੱਕਰੀ ਦਾ ਬੱਚਾ ਛੋਟਾ ਜਿਹਾ ਲੇਲਾ ਖਰੀਦ ਲਿਆ ਅਤੇ ਉਸ ਨੂੰ ਆਪਣੇ ਮੋਢੇ 'ਤੇ ਚੁੱਕ ਕੇ ਤੁਰਿਆ ਆ ਰਿਹਾ ਸੀ ਕਿ ਚਾਰ ਠਗਾਂ ਦੀ ਨਜ਼ਰੀ ਪੈ ਗਿਆ। ਉਨ੍ਹਾਂ ਨੇ ਵਿਉਂਤ ਬਣਾਈ ਕਿ ਇਸ ਕੋਲੋਂ ਲੇਲਾ ਠੱਗ ਲਈਏ। ਸੋਚਿਆ ਕਿ ਬਲ ਕਰਕੇ ਤਾਂ ਇਹ ਸਾਡੇ ਚੌਹਾਂ ਤੋਂ ਤਕੜਾ ਹੈ ਕੋਈ ਜੁਗਤੀ ਹੀ ਕੰਮ ਆਏਗੀ। ਠੱਗਾਂ ਨੇ ਪ੍ਰੇਰਣਾ ਦੀ ਜੁਗਤੀ ਨੂੰ ਵਰਤਿਆ। ਇਕ-ਇਕ ਕਰਕੇ ਠੱਗ ਕੁਝ ਫਾਸਲੇ ਤੇ ਚਲੇ ਗਏ। ਪਹਿਲਾ ਮਿਲਿਆ ਤੇ ਉਸ ਨੇ ਰਾਮ ਰਾਮ ਕਹੀ ਤੇ ਪੁੱਛਿਆ ਕਿ ਵੀਰ ਇਹ ਕੁੱਤੇ ਦਾ ਬੱਚਾ ਮੋਢੇ ਤੇ ਕਿਉਂ ਚੁੱਕਿਆ ਹੈ ? ਉਸ ਨੇ ਕਿਹਾ ਕੁੱਤੇ ਦਾ ਬੱਚਾ ਨਹੀ ਇਹ ਤਾਂ ਬੱਕਰੀ ਦਾ ਬੱਚਾ ਹੈ। ਕੁੱਤੇ ਨੂੰ ਤਾਂ ਮੈਂ ਹੱਥ ਵੀ ਨਹੀਂ ਲਗਾਉਂਦਾ। ਕੁਝ ਫ਼ਾਸਲੇ ਤੇ ਦੂਸਰਾ ਠੱਗ ਮਿਲ ਗਿਆ ਉਸ ਨੇ ਵੀ ਕਿਹਾ ਭਾਈ ਕੁੱਤੇ ਦਾ ਬੱਚਾ ਬੜਾ ਸੋਹਣਾ ਹੈ, ਤੂੰ ਕਿੱਥੋਂ ਲੈ ਕੇ ਆਇਆ ਹੈਂ ? ਇਸ ਨੇ ਕਿਹਾ ਕਿ ਬੱਕਰੀ ਦਾ ਬੱਚਾ ਹੈ। ਅੱਗੋਂ ਤੀਸਰੇ ਠੱਗ ਨੇ ਫਿਰ ਕਿਹਾ ਕਿ ਵੀਰ ! ਇਹ ਕੁੱਤਿਆਂ ਦੇ ਪਿਸੂ ਬੜੇ ਖਤਰਨਾਕ ਹੁੰਦੇ ਹਨ ਤੂੰ ਇਸ ਕੁੱਤੇ ਦੇ ਬੱਚੇ ਨੂੰ ਸਹਿਜ-ਸਹਿਜ ਤੋਰ ਕੇ ਲੈ ਜਾ ਚੁੱਕ ਕੇ ਨਾ ਲਿਜਾ। ਹੁਣ ਉਸ ਨੂੰ ਥੋੜ੍ਹਾ ਸ਼ੱਕ ਪਿਆ। ਉਸ ਨੇ ਉਸ ਨੂੰ ਥੱਲੇ ਉਤਾਰਿਆ ਚੰਗੀ ਤਰ੍ਹਾਂ ਵੇਖਿਆ ਫਿਰ ਤੁਰਿਆ ਤਾਂ ਚੌਥਾ ਠਗ ਮਿਲ ਗਿਆ ਉਸ ਨੇ ਵੀ ਉਹੋ ਪ੍ਰਸ਼ਨ ਕੀਤਾ ਕਿ ਕੁੱਤੇ ਦਾ ਬੱਚਾ ਕਿਥੋਂ ਲੈ ਕੇ ਆਇਆ ਹੈਂ, ਇਕ ਮੇਰੇ ਕੋਲ ਵੀ ਇਹੋ ਜਿਹਾ ਹੈ ਮੇਰੀ ਘਰਵਾਲੀ ਰੱਖਣ ਲਈ ਨਹੀਂ ਮੰਨਦੀ ਤੂੰ ਉਹ ਵੀ ਲੈ ਜਾ, ਜੋੜਾ ਬਣ ਜਾਏਗਾ। ਹੁਣ ਤਾਂ ਇਸ ਨੂੰ ਪੱਕਾ ਹੀ ਸ਼ੱਕ ਹੋ ਗਿਆ ਕਿ ਚਾਰ ਬੰਦੇ ਗ਼ਲਤ ਨਹੀਂ ਹੋ ਸਕਦੇ ਇਕ ਗ਼ਲਤ ਹੋਵੇ, ਦੂਜਾ ਗ਼ਲਤ ਹੋਵੇ ਚਾਰ ਬੰਦੇ ਗ਼ਲਤ ਨਹੀਂ। ਮੈਂ ਠੱਗਿਆ ਗਿਆ ਹਾਂ ਬਕਰੀਆਂ ਵਾਲਾ ਸ਼ਹਿਰੀ ਠੱਗ ਸੀ ਉਸਨੇ ਬਕਰੀਆਂ ਵਿਚ ਰਲਾ ਕੇ ਮੈਨੂੰ ਕੁੱਤੇ ਦਾ ਬੱਚਾ ਦੇ ਦਿੱਤਾ ਹੈ। ਪਿੰਡ ਜਾਵਾਂਗਾ ਤਾਂ ਲੋਕ ਮਜ਼ਾਕ ਉਡਾਉਣਗੇ। ਚਲੋ ਜਿਹੜਾ ਨੁਕਸਾਨ ਹੋਇਆ ਸੁ ਹੋਇਆ ਲੋਕਾਂ ਦਾ ਤਮਾਸ਼ਾ ਨਾ ਬਣਾਂ। ਉਹ ਬੱਕਰੀ ਦਾ ਬੱਚਾ ਛੱਡ ਕੇ ਚਲਾ ਗਿਆ। ਚੌਹਾਂ ਠੱਗਾਂ ਨੇ ਆਰਾਮ ਨਾਲ ਲੇਲਾ ਉਠਾਇਆ ਤੇ ਆਪਣੇ ਘਰ ਆ ਗਏ।

ਬੁਰੇ ਬੰਦੇ ਵਿਚ ਬੁਰੀ ਪ੍ਰੇਰਣਾ ਦੇਣ ਦੀ ਬੜੀ ਲਗਨ ਹੈ। ਭਲੇ ਬੰਦੇ ਨੂੰ ਵੀ ਜੇ ਅਜਿਹੀ ਲਗਨ ਹੋਵੇ ਤਾਂ ਸੰਸਾਰ ਦੀ ਹਾਲਤ ਕੁਝ ਹੋਰ ਹੀ ਹੋਵੇ। ਸਿਆਣਿਆਂ ਦਾ ਨਿਸ਼ਚਾ ਹੈ ਕਿ ਕਿਸੇ ਝੂਠ ਨੂੰ ਇਕ ਹਜ਼ਾਰ ਵਾਰ ਦ੍ਰਿੜ੍ਹਤਾ ਨਾਲ ਦੁਹਰਾ ਦਿਉ ਤਾਂ ਉਹ ਸੱਚ ਪ੍ਰਤੀਤ ਹੋਣ ਲੱਗ ਪੈਂਦਾ ਹੈ। ਸੱਚ ਬਣ ਨਹੀਂ ਜਾਂਦਾ ਝੂਠ ਨੇ ਰਹਿਣਾ ਤਾਂ ਝੂਠ ਹੀ ਹੈ ਪਰ ਸੱਚ ਦਾ ਭੁਲੇਖਾ ਪੈਣ ਲੱਗ ਪੈਂਦਾ ਹੈ। ਇਸੇ ਤਰ੍ਹਾਂ ਹਜ਼ਾਰ ਵਾਰ ਪੂਰੀ ਦ੍ਰਿੜ੍ਹਤਾ ਨਾਲ ਸੱਚ ਦੀ ਮੁਖਾਲਫਤ ਕਰੀ ਜਾਉ ਤਾਂ ਸੱਚ ਤੇ ਵੀ ਸ਼ੱਕ

ਪੈਣਾ ਸ਼ੁਰੂ ਹੋ ਜਾਂਦਾ ਹੈ। ਜੇ ਮਨਮੁਖਾਂ ਦੇ ਪਾਸ ਬੈਠਾਂਗੇ ਮਨਮੁਖਾਂ ਦਾ ਸੰਗ ਕਰਾਂਗੇ ਤਾਂ ਜ਼ਰੂਰੀ ਗੱਲ ਹੈ ਕਿ ਕਾਲੇ ਬਰਤਨ ਨੂੰ ਛੋਹਿਆਂ ਕਾਲਖ ਲੱਗੇਗੀ।

*ਮਨਮੁਖ ਸੇਤੀ ਸੰਗੁ ਕਰੇ ਮੁਹਿ ਕਾਲਖ ਦਾਗੁ ਲਗਾਇ।*

(ਸਲੋਕ ਮ: ੩, ਪੰਨਾ ੧੪੧੭)

ਜੇ ਭਲਿਆਂ ਦੇ ਪਾਸ ਬੈਠਾਂਗੇ ਤਾਂ ਜ਼ਰੂਰੀ ਹੈ ਭਲੀਆਂ ਗੱਲਾਂ ਕੰਨਾਂ ਵਿਚ ਪੈਣਗੀਆਂ ਅਤੇ ਭਲੇ ਕਰਮ ਵੇਖਣ ਨੂੰ ਮਿਲਣਗੇ। ਇਸ ਮਨ ਦਾ ਸੁਭਾਅ ਪਾਣੀ ਵਰਗਾ ਹੈ। ਪਾਣੀ ਵਿਚ ਜਿਹੜਾ ਰੰਗ ਪਾਉ ਉਸੇ ਰੰਗ ਦਾ ਹੋ ਜਾਂਦਾ ਹੈ। ਪਾਣੀ ਹਰ ਰੰਗ ਨੂੰ ਕਬੂਲ ਕਰਦਾ ਹੈ ਇਹੀ ਹਾਲਤ ਮਨ ਦੀ ਹੈ। ਇਹ ਵੀ ਹਰ ਸਿੱਖਿਆ ਨੂੰ ਕਬੂਲ ਕਰਦਾ ਹੈ। ਪਾਪ ਦਾ ਰੰਗ ਪਾ ਦੇਈਏ ਤਾਂ ਮਨ ਪਾਪੀ ਹੋ ਜਾਂਦਾ ਹੈ, ਧਰਮ ਦਾ ਰੰਗ ਪਾ ਦੇਈਏ ਤਾਂ ਇਹ ਮਨ ਧਰਮੀ ਹੋ ਜਾਂਦਾ ਹੈ।

ਭਗਤ ਸੂਰਦਾਸ ਤਾਂ ਕਹਿੰਦੇ ਹਨ ਇਸ ਤੋਂ ਵੱਡੀ ਸਿੱਖਿਆ ਹੋਰ ਕੋਈ ਨਹੀਂ, ਇਸ ਤੋਂ ਵੱਡੀ ਹੋਰ ਭਗਤੀ ਕੋਈ ਨਹੀਂ ਕਿ ਜਿਹੜੇ ਰੱਬ ਤੋਂ ਬੇਮੁਖ ਹਨ ਉਨ੍ਹਾਂ ਦਾ ਸੰਗ ਛੱਡ ਦੇ। ਮਨਮੁਖਾਂ ਦਾ ਸੰਗ ਗਿਆ ਤਾਂ ਸੁਭਾਵਕ ਹੀ ਮਨੁੱਖ ਸਤਸੰਗ ਵਿਚ ਪਹੁੰਚੇਗਾ। ਇਹ ਮਨੁੱਖ ਇਕ ਸਮਾਜਕ ਜੀਵ ਹੈ ਇਹ ਸੰਗ ਤੋਂ ਬਿਨਾਂ ਨਹੀਂ ਰਹਿ ਸਕਦਾ ਜਦੋਂ ਮਨਮੁਖਾਂ ਦਾ ਸੰਗ ਛਡਿਆ ਤਾਂ ਫਿਰ ਇਹ ਗੁਰਮੁਖਾਂ ਪਾਸ ਬੈਠੇਗਾ ਜਿਹੜਾ ਗੁਰਮੁਖਾਂ ਦੇ ਪਾਸ ਬੈਠ ਗਿਆ ਉਹ ਸਮਝੋ ਰੱਬ ਦੀ ਗੋਦ ਵਿਚ ਬੈਠ ਗਿਆ।



ਕਿਉਂਕਿ ਗੁਰਮੁਖਾਂ ਕੋਲੋਂ ਰੱਬ ਦੇ ਮੇਲ ਦੀ ਪ੍ਰੇਰਣਾ ਮਿਲਦੀ ਹੈ ਤੇ ਇਹ ਪ੍ਰੇਰਣਾ ਦਾ ਸਦਕਾ ਹੀ ਰੱਬ ਦੀ ਸਿਫ਼ਤ-ਸਲਾਹ ਕਰਦਾ ਹੋਇਆ ਬੰਦਾ ਆਖਰ ਪ੍ਰਮਾਤਮਾ ਵਿਚ ਲੀਨ ਹੋ ਜਾਂਦਾ ਹੈ।

ਇਕ ਅਦੀਬ ਕਹਿੰਦੇ ਹਨ

*ਹਮ ਨਸ਼ੀਨੀਂ ਆਰਫੋ ਸੇ ਮਿਲਤੀ ਹੈ ਜ਼ਿੰਦਗੀ ਅਬਦ।*
*ਸੋਹਬਤੇ ਨਾਦਾਨ ਗੋਯਾ ਮੌਤ ਕਾ ਪੈਗਾਮ ਹੈ।*

ਪਰ ਭਲੇ ਸੰਗ ਦੀ ਸਿੱਖਿਆ ਲੈਣ ਲਈ ਜ਼ਰੂਰੀ ਹੈ—ਕਿ ਬਹੀਐ ਪੜਿਆ ਪਾਸਿ।

• • •

## ੯

# ਚਿੰਤਾ ਨਹੀਂ ਚੇਤਾ ਕਰ

*ਨਾ ਕਰਿ ਚਿੰਤ ਚਿੰਤਾ ਹੈ ਕਰਤੇ॥ ਹਰਿ ਦੇਵੈ ਜਲਿ ਥਲਿ ਜੰਤਾ ਸਭ ਤੈ॥*
*ਅਚਿੰਤ ਦਾਨ ਦੇਇ ਪ੍ਰਭੁ ਮੇਰਾ, ਵਿਚਿ ਪਾਥਰ ਕੀਟ ਪਖਾਣੀ ਹੇ॥*

(ਮਾਰੂ ਸੋਲਹੇ ਮ: ੪, ਪੰਨਾ ੧੦੭੦)

ਸਤਿਗੁਰੂ ਰਾਮਦਾਸ ਫਰਮਾਉਂਦੇ ਹਨ, ਕਿ ਹੇ ਪ੍ਰਾਣੀ ਤੂੰ ਰੋਟੀ ਦੀ ਚਿੰਤਾ ਨਾ ਕਰ, ਤੇਰੀ ਚਿੰਤਾ ਕਰਤੇ ਨੂੰ ਹੈ। ਉਹ ਜਲ ਵਿਚ ਵੀ ਹੈ ਧਰਤੀ ਤੇ ਵੀ ਹੈ ਅਤੇ ਪੱਥਰਾਂ ਵਿਚ ਕੀੜਿਆਂ ਨੂੰ ਵੀ ਰਿਜ਼ਕ ਦੇ ਰਿਹਾ ਹੈ। ਉਹ ਤਾਂ ਅਜਿਹਾ ਰਿਜ਼ਕ ਵੀ ਦਿੰਦਾ ਹੈ ਜਿਸ ਦਾ ਸਾਨੂੰ ਚਿਤ ਚੇਤਾ ਵੀ ਨਹੀਂ ਹੁੰਦਾ।

ਗੁਰੂ ਅੰਗਦ ਦੇਵ ਜੀ ਦਾ ਫੁਰਮਾਨ ਹੈ :

*ਨਾਨਕ, ਚਿੰਤਾ ਮਤਿ ਕਰਹੁ ਚਿੰਤਾ ਤਿਸਹੀ ਹੇਇ॥*
*ਜਲ ਮਹਿ ਜੰਤ ਉਪਾਇਅਨੁ ਤਿਨਾ ਭਿ ਰੋਜੀ ਦੇਇ॥*
*ਓਥੈ ਹਟੁ ਨ ਚਲਈ ਨਾ ਕੋ ਕਿਰਸ ਕਰੇਇ॥*
*ਸਉਦਾ ਮੂਲਿ ਨਾ ਹੋਵਈ, ਨ ਕੋ ਲਏ ਨ ਦੇਇ॥*
*ਜੀਆ ਕਾ ਅਹਾਰੁ ਜੀਅ ਖਾਣਾ ਏਹੁ ਕਰੇਇ॥*
*ਵਿਚਿ ਉਪਾਇ ਸਾਇਰਾ ਤਿਨਾ ਭਿ ਸਾਰ ਕਰੇਇ॥*
*ਨਾਨਕ ਚਿੰਤਾ ਮਤਿ ਕਰਹੁ ਚਿੰਤਾ ਤਿਸ ਹੀ ਹੇਇ॥* (ਸਲੋਕ ਮ: ੨, ਪੰਨਾ ੯੫੫)

ਭਾਈ ਸਾਹਿਬ ਭਾਈ ਨੰਦ ਲਾਲ ਜੀ ਫ਼ਰਮਾਉਂਦੇ ਹਨ

*ਬਰਾਏ ਗਿਰਦਾ ਇ ਨਾਂ, ਗਿਰਦ ਹਰ ਦੂਨਾ ਚਿ ਮੇ ਗਰਦੀ;*
*ਤਮਾਅ ਦੀਦੀ ਕਿ ਆਦਮ ਰਾ, ਅਸੀਰੇ ਦਾਨਾ ਮੇ ਸਾਜ਼ਦ।*

ਹੇ ਬੰਦੇ ! ਤੂੰ ਕਮੀਨੇ ਬੰਦੇ ਦੇ ਆਲੇ-ਦੁਆਲੇ ਰੋਟੀ ਵਾਸਤੇ ਚੱਕਰ ਕੱਟਦਾ ਹੈਂ ਤੂੰ ਵੇਖਿਆ ਹੀ ਹੈ ਕਿ ਆਦਮ ਨੂੰ ਰੋਟੀ ਦੇ ਲੋਭ ਨੇ ਹੀ ਦਾਨੇ ਦਾ ਕੈਦੀ ਬਣਾ ਦਿੱਤਾ ਸੀ।

ਰੋਟੀ ਦੀ ਆਸ਼ਾ ਵਿਚ ਭਟਕਦੇ ਹੋਏ ਬੰਦੇ ਨੂੰ ਭਰਥਰੀ ਇੰਜ ਸਿੱਖਿਆ ਦਿੰਦੇ ਹਨ :

*ਆਸ਼ੇ ਫਲ ਹੀਨੀ, ਕੀਨੀ ਤੇਰੇ ਬਲ ਸੋ ਸੇਵਾਦਿ,*
*ਮੂਢੋ ਕੇ ਕੁਬੈਨ ਸੋਢੈ ਨੈਨ ਛੋਡੇ ਬਨ ਕੋ।*

*ਚਿਤ ਕੇ ਸੰਕੋਚ ਕੀਨੋ ਕੈ ਦ੍ਰਿਗ ਸੋ ਰੋਕ ਲੀਨੋ,*
*ਭਾਵੀ ਸ਼ੋਕ ਚੀਨੋ ਪੀਨੋ ਕੀਨੋ ਨਾ ਬਚਨ ਕੋ।*
*ਹਸਯੋ ਭੀ ਨਿਕਾਰ ਦੰਤ ਜੈਸੇ ਚਿੰਤਾਮਾਨ ਜੰਤ,*
*ਜੋਰ ਜੋਰ ਕਰ ਕੀਨੀ ਬੰਦਨਾਂ ਨੀਚਨ ਕੋ।*
*ਤੈਸੇ ਨਮੇ ਕਰੋ ਤੁਮੇ, ਤੇਰੇ ਸੰਗ ਚਿਰ ਭ੍ਰਮੇ,*
*ਅਬ ਚਾਹੇ ਛੋਡ ਹਮੇ ਕਾਹੇਂ ਦਾਹੇਂ ਜਨ ਕੋ।* **(ਵੈਰਾਗ ਸ਼ੈਤਕ)**

ਇਸ ਕਥਨ ਨੂੰ ਧਿਆਨ ਨਾਲ ਵਿਚਾਰੀਏ ਕਿ ਆਸ਼ਾ ਦਾ ਤੇ ਮਨੁੱਖ ਦਾ ਕਦੀ ਮੇਲ ਨਹੀਂ ਹੁੰਦਾ। ਆਸ਼ਾ ਹਮੇਸ਼ਾ ਭਵਿੱਖ ਵਿਚ ਹੁੰਦੀ ਹੈ ਤੇ ਅਸੀਂ ਵਰਤਮਾਨ ਵਿਚ ਹੁੰਦੇ ਹਾਂ। ਆਸ਼ਾ ਹਮੇਸ਼ਾ ਹੀ ਸਾਡੇ ਤੋਂ ਅੱਗੇ ਹੁੰਦੀ ਹੈ।

ਭਰਥਰੀ ਦੇ ਕਬਿਤ ਦਾ ਭਾਵ ਹੈ ਕਿ ਹੇ ਆਸ਼ਾ ! ਤੇਰੇ ਆਸਰੇ ਮੈਂ ਲੋਕਾਂ ਦੀ ਸੇਵਾ ਕੀਤੀ। ਮੂਰਖਾਂ ਦੇ ਬਚਨ ਸਹਾਰੇ। ਤੇ ਆਪਣੀਆਂ ਅੱਖਾਂ ਵਿਚੋਂ ਆਏ ਅੱਥਰੂ ਰੋਕ ਲਏ ਕਿ ਕਿਤੇ ਮੈਨੂੰ ਰੋਂਦੇ ਨੂੰ ਕੋਈ ਵੇਖ ਨਾ ਲਵੇ। ਮੈਂ ਸਮਝਿਆ ਇਹ ਗ਼ਮ ਵੀ ਮੇਰੇ ਭਾਗਾਂ ਵਿਚ ਹੀ ਲਿਖਿਆ ਹੈ। ਮੈਂ ਬੁਰੇ ਬਚਨ, ਮਨ ਨੂੰ ਦੁਖਾਉਣ ਵਾਲੇ ਬਚਨ ਸੁਣ ਕੇ ਵੀ ਅੱਗੋਂ ਦੰਦ ਕੱਢ ਕੇ ਹੱਸ ਛੱਡਿਆ। ਕਿੰਨੀ ਦਰਦਨਾਕ ਹੈ ਇਹ ਮਨ ਦੀ ਹਾਲਤ ਕਿ ਮਨ ਰੋਣ ਨੂੰ ਕਰ ਰਿਹਾ ਹੋਵੇ ਪਰ ਬੰਦੇ ਨੂੰ ਹੱਸਣਾ ਪੈ ਰਿਹਾ ਹੋਵੇ। ਮਨ ਦੀ ਇਸ ਤੋਂ ਜ਼ਲੀਲ ਤੇ ਘ੍ਰਿਣਤ ਹਾਲਤ ਹੋਰ ਕੀ ਹੋ ਸਕਦੀ ਹੈ, ਕਹਿੰਦੇ ਹਨ ਦੰਦ ਕੱਢ ਕੇ ਹੱਸਿਆ ਤੇ ਹੱਥ ਜੋੜ-ਜੋੜ ਕੇ ਨੀਚ ਬੰਦਿਆਂ ਨੂੰ ਨਮਸਕਾਰ ਕੀਤੀ। ਹੇ ਆਸ਼ਾ ! ਹੁਣ ਉਨ੍ਹਾਂ ਨੀਚਾਂ ਵਾਂਗੂੰ ਤੈਨੂੰ ਵੀ ਮੈਂ ਹੱਥ ਜੋੜ ਕੇ ਨਮਸਕਾਰ ਕਰਦਾ ਹਾਂ। ਇਸ ਸੇਵਕ ਨੂੰ ਹੁਣ ਤਾਂ ਰਿਹਾਅ ਕਰ ਦੇ, ਮੈਨੂੰ ਤੂੰ ਕਿਉਂ ਸਾੜਦੀ ਹੈਂ ? ਬਸ ਜਿੰਨੀ ਕੁ ਸੇਵਾ ਹੋ ਗਈ ਹੈ, ਪ੍ਰਵਾਨ ਕਰ ਤੇ ਅੱਗੋਂ ਮੇਰੀ ਬੰਦ ਖਲਾਸੀ ਕਰ। ਭਰਥਰੀ ਜੀ ਦਾ ਭਾਵ ਹੈ ਕਿ ਰੋਟੀ ਦੀ ਚਿੰਤਾ ਬੰਦੇ ਕੋਲੋਂ ਕੀ ਕੀ ਕਰਵਾ ਦਿੰਦੀ ਹੈ। ਬੰਦੇ ਨੂੰ ਆਪਣੀ ਜ਼ਮੀਰ ਵੀ ਵੇਚਣੀ ਪੈਂਦੀ ਹੈ।

ਪਰ ਰੱਬ ਦੇ ਪਿਆਰੇ ਇਸ ਗੱਲੋਂ ਬੇਪਰਵਾਹ ਹਨ। ਉਹ ਸਮਝਦੇ ਹਨ ਜਦੋਂ ਉਸ ਨੇ ਜਿੰਦ ਦਿੱਤੀ ਹੈ, ਸਰੀਰ ਦਿੱਤਾ ਹੈ ਤਾਂ ਖਾਣ-ਪਾਣ ਕਿਉਂ ਨਾ ਦੇਵੇਗਾ?

*ਜੀਉ ਪਾਇ ਪਿੰਡੁ ਜਿਨਿ ਸਾਜਿਆ ਦਿਤਾ ਪੈਨਣੁ ਖਾਣੁ॥*
*ਅਪਣੇ ਦਾਸ ਕੀ ਆਪਿ ਪੈਜ ਰਾਖੀ ਨਾਨਕ ਸਦ ਕੁਰਬਾਣੁ॥*

(ਸੋਰਠਿ ਮ: ੫, ਪੰਨਾ ੬੧੯)

ਇਕ ਵਾਰ ਸ਼ਿਵਾ ਜੀ ਨੇ ਆਪਣੇ ਗੁਰੂ ਸਮਰਥ ਰਾਮਦਾਸ ਨੂੰ ਆਪਣਾ ਬਣਾਇਆ ਹੋਇਆ ਕਿਲ੍ਹਾ ਵਿਖਾਇਆ ਤੇ ਕਹਿਣ ਲੱਗਾ, "ਮਹਾਰਾਜ ਇਹ ਕਿਲ੍ਹਾ ਸਾਡੀ ਜੰਗੀ ਲੋੜ ਵੀ ਪੂਰੀ ਕਰੇਗਾ। ਪਰ ਇਹ ਬਣਾ ਕੇ ਮੈਂ ਬੜਾ ਪਰਉਪਕਾਰ ਕੀਤਾ ਹੈ ਅਨੇਕਾਂ ਬੰਦੇ ਬੇਕਾਰ ਸਨ ਇਥੇ ਕੰਮ ਮਿਲ ਗਿਆ ਉਨ੍ਹਾਂ ਨੂੰ ਰੋਟੀ ਮਿਲ ਗਈ ਹੈ।" ਸਮਰਥ ਰਾਮਦਾਸ ਕਸ਼ਮੀਰ ਵਿਚ ਗੁਰੂ ਹਰਗੋਬਿੰਦ

ਸਾਹਿਬ ਨੂੰ ਮਿਲਿਆ ਸੀ ਗੁਰਮਤਿ ਦੀਆਂ ਵਿਚਾਰਾਂ ਤੋਂ ਬਾਣੀ ਤੋਂ ਉਹ ਬੜਾ ਪ੍ਰਭਾਵਤ ਸੀ। ਮੀਰੀ-ਪੀਰੀ ਦੇ ਵਿਚਾਰ ਦਾ ਉਸ ਦੇ ਮਨ ਤੇ ਬੜਾ ਪ੍ਰਭਾਵ ਪਿਆ ਸੀ। ਇਹੀ ਕਾਰਨ ਹੈ ਕਿ ਸ਼ਿਵਾ ਜੀ ਦੇ ਚਿੱਤਰ ਤੇ ਗੁਰੂ ਹਰਿਗੋਬਿੰਦ ਸਾਹਿਬ ਦਾ ਪ੍ਰਭਾਵ ਹੈ। ਉਸ ਨੇ ਆਪਣੇ ਸ਼ਿਸ਼ ਸ਼ਿਵਾ ਜੀ ਨੂੰ ਇਕ ਪੱਥਰ ਤੋੜਨ ਵਾਸਤੇ ਕਿਹਾ। ਸ਼ਿਵਾ ਜੀ ਨੇ ਜਦੋਂ ਉਹ ਪੱਥਰ ਤੋੜਿਆ ਤਾਂ ਪੱਥਰ ਵਿਚੋਂ ਇਕ ਕੀੜਾ ਨਿਕਲਿਆ। ਸਮਰਥ ਰਾਮਦਾਸ ਨੇ ਕਿਹਾ, "ਕੀ ਤੂੰ ਦੱਸ ਸਕਦਾ ਹੈਂ ਕਿ ਕਿਲ੍ਹੇ ਨੂੰ ਪੱਥਰ ਲਗਾਉਣ ਵਾਲਿਆਂ ਨੂੰ ਤਾਂ ਤੂੰ ਰੋਟੀ ਦਿੱਤੀ ਹੈ, ਪਰ ਇਨ੍ਹਾਂ ਪੱਥਰਾਂ ਵਿਚ ਕੀੜਿਆਂ ਨੂੰ ਵੀ ਤੂੰ ਹੀ ਰਿਜ਼ਕ ਪਹੁੰਚਾ ਰਿਹਾ ਹੈਂ।" ਸ਼ਿਵਾ ਜੀ ਨੂੰ ਆਪਣੀ ਭੁੱਲ ਦਾ ਅਹਿਸਾਸ ਹੋਇਆ ਉਸ ਨੇ ਸਮਰਥ ਰਾਮਦਾਸ ਅੱਗੇ ਆਪਣਾ ਸਿਰ ਝੁਕਾਅ ਕੇ ਭੁੱਲ ਦੀ ਖਿਮਾਂ ਮੰਗੀ ਤੇ ਕਿਹਾ, "ਸਾਰਿਆਂ ਨੂੰ ਪ੍ਰਮਾਤਮਾ ਹੀ ਦਿੰਦਾ ਹੈ।"

ਕਈ ਵਾਰ ਸਾਨੂੰ ਇਹ ਵੀ ਖ਼ਿਆਲ ਆਉਂਦਾ ਹੈ ਕਿ ਸਾਡੀ ਰੋਟੀ ਵਿਚ ਕੋਈ ਲੱਤ ਨਾ ਮਾਰ ਦੇਵੇ। ਸਤਿਗੁਰੂ ਸਾਡੇ ਇਸ ਭਰਮ ਦੀ ਨਵਿਰਤੀ ਕਰਦੇ ਹਨ :

*ਤੇਰੀ ਬਖਸ ਨ ਮੇਟੈ ਕੋਈ ਸਤਿਗੁਰ ਕਾ ਦਿਲਾਸਾ॥* (ਸੂਹੀ ਮ: ੫, ਪੰਨਾ ੭੪੯)

ਦੋ ਸਾਧੂ ਸਿਮਰਨ-ਭਜਨ ਕਰਦੇ ਸਨ ਤੇ ਭਿੱਖਿਆ ਕਰਕੇ ਆਪਣੀ ਪੇਟ ਪੂਰਤੀ ਕਰਦੇ ਸਨ। ਨਗਰ-ਨਗਰ ਫਿਰਨਾ ਇਨ੍ਹਾਂ ਦਾ ਸੁਭਾਅ ਬਣ ਚੁੱਕਾ ਸੀ ਇਕ ਥਾਂ ਟਿਕ ਕੇ ਨਹੀਂ ਸਨ ਬੈਠਦੇ। ਇਨ੍ਹਾਂ ਦਾ ਖ਼ਿਆਲ ਸੀ ਕਿ ਟਿਕਣ ਨਾਲ ਟਿਕਾਣਾ ਵੀ ਮੋਹ ਦਾ ਬੰਧਨ ਬਣ ਜਾਂਦਾ ਹੈ। ਭਾਵੇਂ ਉਹ ਝੌਂਪੜੀ ਵੀ ਕਿਉਂ ਨਾ ਹੋਵੇ। ਇਕ ਨਗਰ ਵਿਚ ਗਏ ਇਨ੍ਹਾ ਦਾ ਫ਼ਕੀਰੀ ਲਿਬਾਸ ਵੇਖ ਕੇ ਕੁੱਤੇ ਆ ਇਕੱਠੇ ਹੋਏ, ਉਹ ਇਨ੍ਹਾਂ ਦੇ ਪਿੱਛੇ ਪੈ ਗਏ। ਨੌਜਵਾਨ ਸਾਧੂ ਨੇ ਕਿਹਾ, "ਗੁਰੂ ਜੀ ! ਅੱਜ ਭੁੱਖੇ ਰਹਾਂਗੇ, ਇਹ ਕੁੱਤੇ ਸਾਨੂੰ ਭਿੱਖਿਆ ਨਹੀਂ ਲੈਣ ਦੇਣਗੇ।"

ਬਜ਼ੁਰਗ ਸਾਧੂ ਨੇ ਕਿਹਾ, "ਬੇਟਾ ! ਕੁੱਤਿਆਂ ਦੇ ਭੌਂਕਣ ਨਾਲ ਦਰਵੇਸ਼ਾਂ ਦਾ ਰਿਜ਼ਕ ਘੱਟ ਨਹੀਂ ਹੁੰਦਾ। ਤੂੰ ਕੋਈ ਫਿਕਰ ਨਾ ਕਰ

*ਅਵਾਜ਼ੇ ਸਗਾਂ, ਰਿਜ਼ਕੇ ਦਰਵੇਸ਼ਾਂ ਕੱਮ ਨਾ ਕਰਦ।*

ਇਕ ਮਾਤਾ ਨੇ ਦੂਰੋਂ ਵੇਖਿਆ ਕਿ ਫਕੀਰਾਂ ਨੂੰ ਕੁੱਤੇ ਪੈ ਰਹੇ ਹਨ। ਉਸ ਦੇ ਹੱਥ ਵਿਚ ਸੋਟੀ ਸੀ ਉਹ ਇਧਰ ਆਈ ਉਨੇ ਦੋ ਤਿੰਨਾਂ ਕੁੱਤਿਆਂ ਦੇ ਸਿਰ ਵਿਚ ਸੋਟੀਆਂ ਮਾਰੀਆਂ, ਕੁੱਤੇ ਮਾਰ ਖਾ ਕੇ ਭੱਜ ਗਏ। ਮਾਈ ਨੇ ਕਿਹਾ ਸਾਂਈ ਮੇਰੇ ਨਾਲ ਆ ਜਾਉ, ਦੱਸੋ ਪ੍ਰਸ਼ਾਦਾ ਬੈਠ ਕੇ ਛਕੋਗੇ ਕਿ ਤੁਸੀਂ ਲੈ ਕੇ ਜਾਣਾ ਹੈ। ਸੰਤਾਂ ਨੇ ਕਿਹਾ ਮਾਤਾ, ਮਗਰ ਹੋਰ ਤਾਂ ਕੋਈ ਸਾਡਾ ਹੈ ਨਹੀਂ ਅਸੀਂ ਹੀ ਛਕਣਾ ਹੈ ਭਾਵੇਂ ਇਥੇ ਛਕਾ ਦਿਉ ਭਾਵੇਂ ਦੇ ਦਿਉ। ਮਾਤਾ ਨੇ ਆਦਰ ਨਾਲ ਕੱਪੜਾ ਵਿਛਾ ਕੇ ਫਕੀਰਾਂ ਨੂੰ ਬਿਠਾਇਆ, ਪ੍ਰਸ਼ਾਦਾ ਛਕਾਇਆ, ਫਲ ਵੀ ਛਕਾਇਆ, ਦੁੱਧ ਛਕਾਇਆ

ਤੇ ਆਦਰ ਨਾਲ ਵਿਦਾ ਕੀਤਾ। ਉਸ ਬੱਚੇ ਨੂੰ ਬਜ਼ੁਰਗ ਸੰਤ ਨੇ ਕਿਹਾ, "ਕਿਉਂ ਬੇਟਾ ! ਕੁੱਤਿਆਂ ਦੇ ਭੌਂਕਣ ਨਾਲ ਸਾਡੇ ਰਿਜ਼ਕ ਵਿਚ ਕੋਈ ਫਰਕ ਪਿਆ ਹੈ। ਕੋਈ ਨਹੀਂ ਪਿਆ ਸਗੋਂ ਅੱਗੇ ਤੋਂ ਵੀ ਜ਼ਿਆਦਾ ਸੇਵਾ ਹੋਈ ਹੈ। ਇਸੇ ਤਰ੍ਹਾਂ ਉਹ ਪ੍ਰਮਾਤਮਾ ਕਰਦਾ ਹੈ ਉਸਦੀ ਬਖਸ਼ਸ਼ ਵਿਚ ਕੋਈ ਕੁੱਤੇ ਵਾਂਗੂੰ ਭੌਂਕਣ ਦਾ ਜਤਨ ਕਰੇ ਤਾਂ ਉਹ ਸਿਰ ਵਿਚ ਡੰਡਾ ਮਾਰ ਕੇ ਪਾਸੇ ਕਰ ਦਿੰਦਾ ਹੈ।

ਇਸੇ ਲਈ ਸੰਤ ਪੁਰਸ਼ ਕਹਿੰਦੇ ਹਨ ਤੂੰ ਰੋਟੀ ਦੀ ਚਿੰਤਾ ਨਾ ਕਰ। ਉਹ ਤਾਂ ਪ੍ਰਮਾਤਮਾ ਕਰ ਰਿਹਾ ਹੈ ਤੇਰੀ ਚਿੰਤਾ ਇਕ ਹੀ ਹੈ ਤੂੰ ਉਸ ਦੇ ਸਿਮਰਨ ਦੀ ਚਿੰਤਾ ਕਰ, ਫਿਕਰ ਸਿਰਫ ਇਹ ਕਰ ਕਿ ਅੱਜ ਮਾਲਕ ਦੀ ਯਾਦ ਘੱਟ ਕਿਉਂ ਆਈ ਹੈ ? ਜਿਸ ਨੇ ਤੈਨੂੰ ਕਦੀ ਨਹੀਂ ਭੁਲਾਇਆ, ਸਦਾ ਹੀ ਸਵਾਸ-ਸਵਾਸ ਤੇਰੀ ਚਿੰਤਾ ਕਰ ਰਿਹਾ ਹੈ ਤੂੰ ਉਸ ਪ੍ਰਮਾਤਮਾ ਨੂੰ ਯਾਦ ਕਰ, ਰੋਟੀ ਦਾ ਫ਼ਿਕਰ ਨਾ ਕਰ।

ਇਕ ਧਨਪਤਿ ਬਾਪ ਨੇ ਪੁੱਤਰ ਨੂੰ ਵਿਦੇਸ਼ ਭੇਜਣਾ ਹੋਵੇ ਤਾਂ ਪੂਰਾ ਫ਼ਿਕਰ ਕਰਦਾ ਹੈ। ਫੋਨ ਕਰਦਾ ਹੈ ਪਹਿਲਾਂ ਹੀ ਉਸਦੇ ਰਹਿਣ ਲਈ ਹੋਟਲ ਵਿਚ ਕਮਰਾ ਬੁਕ ਕਰਵਾ ਦਿੰਦਾ ਹੈ ਕਿ ਮੇਰੇ ਪੁੱਤਰ ਨੂੰ ਤਕਲੀਫ ਨਾ ਹੋਵੇ। ਉਸ ਪ੍ਰਮਾਤਮਾ ਨੇ, ਪਰਮ ਪਿਤਾ ਨੇ ਕੋਟ ਬ੍ਰਹਿਮੰਡ ਦੇ ਮਾਲਕ ਸਵਾਮੀ ਨੇ, ਜਿਸਦਾ ਤੂੰ, ਪੁੱਤਰ ਹੈਂ ਤੇਰੇ ਰਹਿਣ ਲਈ ਧਰਤੀ ਬਣਾਈ, ਧਰਤੀ ਤੇ ਤੈਨੂੰ ਭੇਜਣ ਤੋਂ ਪਹਿਲਾਂ ਸਾਰਾ ਪ੍ਰਬੰਧ ਕੀਤਾ ਹੈ। ਜੇ ਤੈਨੂੰ ਉਸ ਪ੍ਰਮਾਤਮਾ ਤੇ ਭਰੋਸਾ ਹੋਵੇ ਤਾਂ ਯਾਦ ਰੱਖ ਹਰ ਅੱਜ ਨਾਲੋਂ ਆਉਣ ਵਾਲਾ ਕੱਲ੍ਹ ਚੰਗਾ ਹੀ ਆਵੇਗਾ। ਸਾਹਿਬ ਨੀਤ ਨਵਾਂ ਹੈ ਉਸਦੀ ਯਾਦ ਆਵੇਗੀ। ਤਾਂ ਨਿਤ ਨਵੀਂ ਖੁਸ਼ੀ ਲੈ ਕੇ ਆਵੇਗੀ। ਅੱਜ ਤਕ ਜਿੰਨਿਆਂ ਨੇ ਵੀ ਉਸ ਨੂੰ ਯਾਦ ਕੀਤਾ ਹੈ ਹਰ ਇਕ ਨੇ ਇਹੀ ਕਿਹਾ ਹੈ ਮੈਨੂੰ ਉਸ ਨੇ ਸਭ ਤੋਂ ਵੱਧ ਪਿਆਰ ਕੀਤਾ ਹੈ। ਉਹ ਹਰ ਇਕ ਨੂੰ ਇੰਨਾ ਪਿਆਰ ਦਿੰਦਾ ਹੈ ਕਿ ਅਸੀਂ ਇੰਨਾ ਪਿਆਰ ਬਰਦਾਸ਼ਤ ਹੀ ਨਹੀਂ ਕਰ ਸਕਦੇ। ਅਸੀਂ ਬੂੰਦ ਚਾਹੁੰਦੇ ਹਾਂ ਪਰ ਉਹ ਤਾਂ ਸਾਗਰ ਉਲਟ ਦਿੰਦਾ ਹੈ।

ਇਸ ਰੋਟੀ ਦਾ ਫ਼ਿਕਰ ਨਹੀਂ ਕਰਨਾ ਸਰਬ ਕਲਾ ਸਮਰਥ ਦੇ ਸਿਮਰਨ ਦਾ ਫ਼ਿਕਰ ਕਰਨਾ ਹੈ।

ਪਰ ਭੋਜਨ ਦਾ ਫ਼ਿਕਰ ਛੱਡ ਕੇ ਭਜਨ ਦੀ ਦਾਤ ਪ੍ਰਾਪਤ ਕਰਨ ਲਈ ਜ਼ਰੂਰੀ ਹੈ ਕਿ ਬਹੀਐ ਪੜਿਆ ਪਾਸਿ॥

• • •

# ੧੦

## ਭਲਾ ਹੀ ਭਲਾ

*ਫਰੀਦਾ ਬੁਰੇ ਦਾ ਭਲਾ ਕਰਿ, ਗੁਸਾ ਮਨਿ ਨ ਹਢਾਇ॥*
*ਦੇਹੀ ਰੋਗੁ ਨ ਲਗਈ ਪਲੈ ਸਭੁ ਕਿਛੁ ਪਾਇ॥* (ਸਲੋਕ ਨੰ : ੭੮, ਪੰਨਾ ੧੩੮੧)

ਮਨੁੱਖ ਦੇ ਮਨ ਵਿਚੋਂ ਬੁਰਾ ਤਾਂ ਸੁਭਾਵਕ-ਹੀ ਨਿਕਲਦਾ ਹੀ ਪਿਆ ਹੈ। ਸਿਰਫ਼ ਥੋੜ੍ਹੇ ਜਿਹੇ ਬਹਾਨੇ ਦੀ ਲੋੜ ਹੈ। ਬਹਾਨਾ ਚਾਹੀਦਾ ਹੈ ਕਿ ਦੂਸਰੇ ਨੇ ਮੇਰੇ ਤੇ ਵਧੀਕੀ ਕੀਤੀ ਹੈ। ਮਾਮੂਲੀ ਬਹਾਨਾ ਮਿਲਣ ਤੇ ਬੰਦਾ ਦੂਸਰੇ ਬੰਦੇ ਦਾ ਸਭ ਕੁਝ ਤਬਾਹ ਕਰਨ ਵਾਸਤੇ ਤਿਆਰ ਹੈ। ਚਾਂਦ ਭਟ ਦਾ ਕਥਨ ਭਾਵਪੂਰਤ ਹੈ ਕਿ

*ਮਨ ਲੋਚੈ ਬੁਰਆਈਆਂ ਗੁਰਸਬਦੀ ਇਹ ਮਨ ਹੋੜੀਐ।*

ਮਨ ਵਿਚੋਂ ਭਲਿਆਈ ਨਿਕਲੇ ਇਸ ਵਾਸਤੇ ਤਾਂ ਬੜੀ ਸਾਧਨਾ ਦੀ ਲੋੜ ਹੈ। ਜਿਨ੍ਹਾਂ ਬੰਦਿਆਂ ਨੇ ਭਲਿਆਈ ਦਾ ਪ੍ਰਚਾਰ ਕੀਤਾ ਹੈ ਉਨ੍ਹਾਂ ਨੇ ਭਲੀ ਪ੍ਰੇਰਣਾ ਦੇਣ ਵਾਸਤੇ ਬੜੀਆਂ ਉਦਾਹਰਣਾਂ ਦਿੱਤੀਆਂ ਹਨ। ਉਨ੍ਹਾਂ ਦਾ ਯਤਨ ਹੈ ਕਿ ਬੰਦੇ ਦੇ ਮਨ ਵਿਚੋਂ ਬੁਰਿਆਈ ਮੁੱਕ ਜਾਵੇ ਤੇ ਇਹ ਹਰ ਹਾਲਤ ਵਿਚ ਭਲਿਆਈ ਨਾਲ ਸਹਿਮਤ ਹੋ ਜਾਵੇ।



ਭਾਈ ਗੁਰਦਾਸ ਜੀ ਉਪਦੇਸ਼ ਦਿੰਦੇ ਹਨ ਕਿ ਬੰਦੇ ! ਵੇਖ ਰੁੱਖ ਸਫ਼ਲ ਹੋਵੇ ਉਸ ਉੱਤੇ ਫਲ ਹੋਣ ਸਹੀ ਜਿਹੜਾ ਉਸਨੂੰ, ਢੀਮਾਂ ਮਾਰੇ ਪੱਥਰ ਮਾਰੇ ਉਸ ਨੂੰ ਵੀ ਉਹ ਫਲ ਦਿੰਦਾ ਹੈ। ਰੁੱਖ ਸਿਰ ਤੇ ਆਰਾ ਰਖਵਾ ਲੈਂਦਾ ਹੈ ਦੋਫਾੜ ਹੋ ਕੇ ਵੀ ਮਨੁੱਖ ਦੇ ਕਾਰਜ ਸੰਵਾਰਦਾ ਹੈ। ਸਮੁੰਦਰ ਵਿਚੋਂ ਸਿੱਪੀ ਨੂੰ ਕੱਢ ਕੇ ਸਿੱਪੀ ਦਾ ਮੂੰਹ ਤੋੜ ਦਿੰਦੇ ਹਨ ਉਹ ਅਮੋਲਕ ਮੋਤੀ ਦਿੰਦੀ ਹੈ, ਪਰਉਪਕਾਰ ਕਰਦੀ ਹੈ। ਪਹਾੜ ਨੂੰ ਖਣਵਾਰਾ ਖੋਦਦਾ ਹੈ, ਕਿਵੇਂ ਪੱਥਰਾਂ ਨੂੰ ਤੋੜਦਾ ਹੈ ਅਮੋਲਕ ਹੀਰੇ ਮਾਣਕ ਪਹਾੜ ਦਿੰਦਾ ਹੈ। ਪਹਾੜ ਕਿੰਨਾ ਪਰਉਪਕਾਰੀ ਹੈ। ਗੰਨੇ ਨੂੰ ਵੇਲਣੇ ਵਿਚ ਪੀੜ ਦੇਈਦਾ ਹੈ। ਗੰਨਾ ਮਿੱਠਾ ਰਸ ਦਿੰਦਾ ਹੈ। ਸਰ੍ਹੋਂ ਨੂੰ ਕੋਹਲੂ ਵਿਚ ਪੀੜ ਦੇਈਦਾ ਹੈ ਉਸ ਵਿਚੋਂ ਤੇਲ ਨਿਕਲ ਕੇ ਪ੍ਰਕਾਸ਼ ਕਰਦਾ ਹੈ ਭਾਵ ਦੀਵਾ ਜਗਦਾ ਹੈ ਇਸੇ ਤਰ੍ਹਾਂ ਸਾਧੂ ਜਨਾਂ ਨਾਲ ਕੋਈ ਬੁਰਾ ਵੀ ਕਰੇ ਤਾਂ ਅੱਗੋਂ ਉਹ ਪਰਉਪਕਾਰ ਹੀ ਕਰਦੇ ਹਨ।

*ਸਫਲ ਬਿਰਖ ਫਲ ਦੇਤ ਜਯੋ ਪਖਾਣ ਮਾਰੇ*
*ਸਿਰ ਕਰਵਤ ਸਹਿ ਗਹਿ ਪਾਰ ਪਾਰ ਹੈ।*

*ਸਾਗਰ ਮਹਿ ਕਾਢਿ ਮੁੱਖ ਫੋਰੀਅਤ ਸੀਪ ਕੇ ਜਯੋ*
*ਦੇਤ ਮੁਕਤਾ ਹਲ ਅਵਗਿਆ ਨਾ ਵਿਚਾਰ ਹੈ।*
*ਜੈਸੇ ਖਨਵਾਰਾ ਖਾਨ ਖਨਤ ਹਨਤ ਘਨ,*
*ਮਾਨਕ ਅਮੋਲ ਹੀਰਾ ਪਰਉਪਕਾਰ ਹੈ।*
*ਊਖ ਮੈ ਪਯੂਖ ਜਯੋ ਪ੍ਰਕਾਸ਼ ਹੋਤ ਕੋਹਲੂ ਪਚੈ,*
*ਅਵਗੁਣ ਕੀਏ ਗੁਣ ਸਾਧਨ ਕੇ ਦਵਾਰ ਹੈ।*

ਮਹਾਰਾਜਾ ਰਣਜੀਤ ਸਿੰਘ ਬਾਰੇ ਪ੍ਰਸਿੱਧ ਘਟਨਾ ਹੈ ਕਿ ਬੱਚੇ ਬੇਰੀ ਨੂੰ ਢੀਮਾਂ ਮਾਰ ਰਹੇ ਸਨ। ਮਹਾਰਾਜਾ ਸਾਹਿਬ ਇਧਰੋਂ ਗੁਜ਼ਰ ਰਹੇ ਸਨ ਅਚਾਨਕ ਹੀ ਇਕ ਢੀਮ ਮਹਾਰਾਜਾ ਸਾਹਿਬ ਨੂੰ ਆ ਵੱਜੀ। ਅਹਿਲਕਾਰਾਂ ਨੇ ਬੜੇ ਗੁੱਸੇ ਵਿਚ ਉਨ੍ਹਾਂ ਬੱਚਿਆਂ ਨੂੰ ਫੜ ਕੇ ਮਹਾਰਾਜਾ ਸਾਹਿਬ ਦੇ ਪੇਸ਼ ਕੀਤਾ। ਮਹਾਰਾਜਾ ਸਾਹਿਬ ਉਨ੍ਹਾਂ ਬੱਚਿਆਂ ਨੂੰ ਬੜੇ ਧੀਰਜ ਨਾਲ ਪੁੱਛਣ ਲੱਗੇ ਕਿ ਬੇਟਾ ! ਇਕ ਅੱਖ ਮੇਰੀ ਬਚਪਨ ਵਿਚ ਚੇਚਕ ਨੇ ਲੈ ਲਈ ਇਕ ਅੱਜ ਤੁਹਾਡੀ ਭੇਟ ਹੋ ਜਾਣੀ ਸੀ, ਦੱਸੋ ਮੈਂ ਤੁਹਾਡਾ ਕੀ ਵਿਗਾੜਿਆ ਹੈ। ਤੁਸੀਂ ਮੈਨੂੰ ਢੀਮ ਕਿਉਂ ਮਾਰੀ ਹੈ ? ਬੱਚਿਆਂ ਨੇ ਰੋਂਦਿਆਂ ਹੋਇਆ ਘਬਰਾਹਟ ਵਿਚ ਕਿਹਾ, "ਬਾਬਾ ਜੀ ! ਤੁਹਾਨੂੰ ਨਹੀਂ ਮਾਰੀ ਅਸੀਂ ਤਾਂ ਬੇਰ ਡੇਗਣ ਵਾਸਤੇ ਬੇਰੀ ਨੂੰ ਮਾਰੀ ਸੀ ਵੱਜ ਤੁਹਾਨੂੰ ਗਈ ਹੈ।" ਬੱਚਿਆਂ ਦੇ ਮਾਂ ਬਾਪ ਘਬਰਾਏ ਹੋਏ ਸਨ ਕਿ ਰੱਬ ਜਾਣੇ ਬੱਚਿਆਂ ਦਾ ਕੀ ਹੋਵੇਗਾ ? ਮਾਮੂਲੀ ਗੱਲ ਨਹੀਂ ਪੰਜਾਬ ਦੇ ਸ਼ਕਤੀਸ਼ਾਲੀ ਰਾਜੇ ਸ਼ੇਰੇ-ਪੰਜਾਬ ਨੂੰ ਢੀਮ ਵੱਜੀ ਹੈ। ਸ਼ੇਰੇ-ਪੰਜਾਬ ਨੇ ਸੋਨੇ ਦੀਆਂ ਮੋਹਰਾਂ ਮੰਗਵਾਈਆਂ ਤੇ ਬੱਚਿਆਂ ਨੂੰ ਦੇ ਕੇ ਤੋਰ ਦਿੱਤਾ ਤੇ ਕਹਿਣ ਲੱਗਾ, "ਮੈਂ ਬੇਰੀ ਨਾਲੋਂ ਤਾਂ ਗਿਆ ਗੁਜ਼ਰਿਆ ਨਹੀਂ ਬੇਰੀ ਢੀਮਾਂ ਖਾ ਕੇ ਬੇਰ ਦਿੰਦੀ ਹੈ ਤਾਂ ਸ਼ੇਰੇ-ਪੰਜਾਬ ਨੂੰ ਸੋਨੇ ਦੀਆਂ ਮੋਹਰਾਂ ਦੇਣੀਆਂ ਚਾਹੀਦੀਆਂ ਹਨ।" ਘਟਨਾ ਤਾਂ ਪਲ ਵਿਚ ਘਟ ਗਈ ਪਰ ਇਤਿਹਾਸ ਵਿਚ ਸਦਾ ਲਈ ਯਾਦ ਰਹੇਗੀ। ਇਕ ਅਦੀਬ ਕਹਿੰਦੇ ਹਨ :

*ਗੁਜ਼ਰ ਜਾਤੀ ਹੈ ਨੇਕੀ ਔਰ ਬਦੀ ਇਕ ਆਨ ਮੇ ਗਾਫ਼ਿਲ।*
*ਕਯਾਮਤ ਤਕ ਮਗਰ ਰਹਿਤਾ ਹੈ ਦੋਨੋਂ ਕਾ ਅਸਰ ਬਾਕੀ।*

ਸਿਆਣਿਆਂ ਦਾ ਮਤ ਹੈ ਕਿ ਬੁਰੇ ਬੰਦੇ ਕੋਲ ਭਾਵੇਂ ਵਿਦਿਆ ਹੋਵੇ, ਭਾਵੇਂ ਬਲ ਹੋਵੇ, ਭਾਵੇਂ ਧਨ ਹੋਵੇ ਉਹ ਇਨ੍ਹਾਂ ਸ਼ਕਤੀਆਂ ਨਾਲ ਬੁਰਾ ਹੀ ਕਰੇਗਾ। ਪਰ ਪਰਉਪਕਾਰੀ ਕੋਲ ਧਨ ਹੋਵੇ, ਬਲ ਹੋਵੇ, ਵਿਦਿਆ ਹੋਵੇ ਤਾਂ ਇਨ੍ਹਾਂ ਸ਼ਕਤੀਆਂ ਨਾਲ ਪਰਉਪਕਾਰ ਹੋਵੇਗਾ।

ਸਾਅਦੀ ਨੇ ਤਾਂ ਇਥੇ ਤੱਕ ਕਿਹਾ ਹੈ ਕਿ ਖ਼ੁਦਾ ਕਮੀਨੇ ਬੰਦੇ ਨੂੰ ਕੋਈ ਵੀ ਸ਼ਕਤੀ ਨਾ ਦੇਵੇ ਤਾਂ ਸੰਸਾਰ ਵਿਚੋਂ ਬਦੀ ਖਤਮ ਹੋ ਸਕਦੀ ਹੈ। ਪਰਉਪਕਾਰੇ ਜਵਾਨ ਮਰਦ ਨੂੰ ਸਾਰੀਆਂ ਸ਼ਕਤੀਆਂ ਦੇਵੇ, ਉਸ ਦਾ ਹੱਥ ਤੰਗ ਨਾ ਹੋਵੇ ਤਾਂ ਸੰਸਾਰ ਵਿਚ ਪਰਉਪਕਾਰ ਤੇ ਸੇਵਾਵਾਂ ਸਫਲਤਾ ਨਾਲ ਚੱਲ ਸਕਦੀਆਂ ਹਨ ਹੇ ਖ਼ੁਦਾ ਤੂੰ ਇਹ ਬਚਨ ਦੇ ਕਿ ਪਰਉਪਕਾਰੀ ਕਦੀ ਗਰੀਬ ਨਾ ਹੋਵੇ ਤੇ ਕਮੀਨਾ ਬੰਦਾ ਕਦੀ ਅਮੀਰ ਨਾ ਹੋਵੇ।

ਐ ਸਿਫਲਾ ਖ਼ੁਦਾਵੰਦ ਹਸਤੀ **ਮਬਾਸ਼।**
ਜਵਾਂ[1] ਮਰਦ ਰਾ ਤੰਗ ਦਸਤੀ **ਮਬਾਸ਼**[2]।

ਇਕ ਕਥਾ ਹੈ ਕਿ ਸ਼ਿਵ ਜੀ ਤੇ ਪਾਰਬਤੀ ਜਾ ਰਹੇ ਸਨ। ਕੁਝ ਬੱਚੇ ਸਰੋਵਰ ਵਿਚ ਨਹਾ ਰਹੇ ਸਨ। ਇਕ ਨੇਤ੍ਰਹੀਨ ਨੌਜਵਾਨ ਕਿਨਾਰੇ ਬੈਠਾ ਸੀ ਪਾਰਬਤੀ ਨੇ ਕਿਹਾ, "ਭਗਵਾਨ ਇਸ ਨੂੰ ਵੀ ਅੱਖਾਂ ਦੇਵੋ ਇਹ ਵੀ ਸਰੋਵਰ ਵਿਚ ਤਰ ਕੇ ਆਨੰਦ ਮਾਣੇ।" ਸ਼ਿਵ ਨੇ ਕਿਹਾ, "ਬ੍ਰਹਮਾ ਤੇ ਭਰੋਸਾ ਕਰੋ ਜੋ ਉਸ ਨੇ ਬਣਾਇਆ ਹੈ ਠੀਕ ਹੈ।" ਪਰ ਪਾਰਬਤੀ ਦੇ ਜ਼ਿੱਦ ਕਰਨ ਤੇ ਉਸ ਨੂੰ ਅੱਖਾਂ ਦਿੱਤੀਆਂ। ਉਸ ਨੇ ਵੇਖਦਿਆਂ-ਵੇਖਦਿਆਂ ਇਕ ਬੱਚਾ ਡੋਬ ਦਿੱਤਾ। ਪਾਰਬਤੀ ਨੇ ਕਿਹਾ ਭਗਵਾਨ ਇਸ ਨੂੰ ਛੇਤੀ ਅੰਧਾ ਕਰੋ ਇਹ ਉਸੇ ਤਰ੍ਹਾਂ ਹੀ ਠੀਕ ਹੈ ਨਹੀਂ ਤਾਂ ਸਾਰੇ ਬੱਚੇ ਡੋਬ ਕੇ ਮਾਰ ਦੇਵੇਗਾ।

ਵਿਦਿਆ ਦੇ ਬਲ ਨਾਲ ਕਿਸੇ ਦੇ ਗਲ ਵਿਚ ਫਾਂਸੀ ਦਾ ਰੱਸਾ ਪੁਆ ਦੇਣਾ ਚੰਗੀ ਗੱਲ ਨਹੀਂ ਕਿਸੇ ਨੂੰ ਰਿਹਾ ਕਰਵਾ ਦੇਣਾ ਪਰਉਪਕਾਰ ਹੈ। ਇਕ ਵਾਰ ਇਕ ਗਰੀਬ ਬ੍ਰਾਹਮਣ ਆਪਣੀਆਂ ਲੋੜਾਂ ਦੀ ਪੂਰਤੀ ਵਾਸਤੇ ਰਾਜੇ ਭੋਜ ਕੋਲ ਆਇਆ। ਪਰੰਪਰਾ ਅਨੁਸਾਰ ਰਾਜੇ ਨੂੰ ਅਸੀਸ ਦੇਣੀ ਸੀ ਤੇ ਸਾਹਮਣੇ ਕੁਝ ਭੇਟਾ ਰੱਖਣੀ ਸੀ। ਇਸ ਨੂੰ ਹੋਰ ਕੁਝ ਨਾ ਲੱਭਾ। ਰਸਤੇ ਵਿਚੋਂ ਕਿਸੇ ਕਿਸਾਨ ਕੋਲੋਂ ਦੋ ਗੰਨੇ ਮੰਗੇ, ਟੁਕੜੇ ਕਰਕੇ ਕੱਪੜੇ ਵਿਚ ਬੰਨ ਲਏ ਕਿ ਭੇਟ੍ਹਾ ਰੱਖਾਂਗਾ। ਰਸਤਾ ਲੰਮਾ ਸੀ ਰਾਹ ਵਿਚ ਕਿਸੇ ਰੁੱਖ ਥੱਲੇ ਸੌਂ ਗਿਆ। ਸ਼ਰਾਰਤੀ ਬੱਚਿਆਂ ਨੇ ਪੰਡਤ ਦੇ ਗੰਨੇ ਖੋਲ੍ਹ ਕੇ ਚੂਪ ਲਏ ਤੇ ਉਤਨੀਆਂ ਸੁੱਕੀਆਂ ਲੱਕੜੀਆਂ ਪੋਟਲੀ ਵਿਚ ਬੰਨ੍ਹ ਦਿੱਤੀਆਂ। ਪੰਡਤ ਨੇ ਖੋਲ੍ਹ ਕੇ ਨਹੀਂ ਵੇਖਿਆ ਲਕੜੀਆਂ ਨੂੰ ਗੰਨੇ ਸਮਝ ਕੇ ਰਾਜੇ ਦੇ ਦਰਬਾਰ ਵਿਚ ਆਇਆ। ਅਸੀਸ ਦਿੱਤੀ ਜਦੋਂ ਗੰਨੇ ਰੱਖੇ ਉਹ ਸੁੱਕੀਆਂ ਲੱਕੜੀਆਂ ਸਨ। ਇਹ ਬੜਾ ਵੱਡਾ ਅਪਸ਼ਗਨ ਸਮਝਿਆ ਜਾਂਦਾ ਸੀ। ਰਾਜੇ ਨੇ ਕਿਹਾ ਇਹਨੂੰ ਧੱਕੇ ਮਾਰ ਕੇ ਬਾਹਰ ਕੱਢ ਦਿਉ ਇਹ ਮੇਰੇ ਸਸਕਾਰ ਲਈ ਸੁੱਕੀਆਂ ਲੱਕੜੀਆਂ ਲੈ ਕੇ ਆਇਆ ਹੈ। ਪੰਡਤ ਨੇ ਦੱਬੀ ਜ਼ੁਬਾਨ ਨਾਲ ਕਿਹਾ, "ਲੈ ਕੇ ਤਾਂ ਗੰਨੇ ਆਇਆ ਸਾਂ ਪਰ ਮੇਰੇ ਮੰਦੇ ਭਾਗ ਹਨ ਗੰਨੇ ਸੁੱਕੀਆਂ ਲੱਕੜੀਆਂ ਬਣ ਗਈਆਂ ਹਨ। ਮਹਾਂ ਕਵਿ ਕਾਲੀਦਾਸ ਦੀ ਕੰਨੀਂ ਇਹ ਗੱਲ ਪੈ ਗਈ ਉਹ ਬੋਲਿਆ ਕਿ ਮਹਾਰਾਜ ਜ਼ਰਾ ਠਹਿਰ ਜਾਉ, ਕ੍ਰੋਧ ਨਾ ਕਰੋ ਮੇਰੀ ਗੱਲ ਧਿਆਨ ਨਾਲ ਸੁਣੋ। ਇਹ ਬ੍ਰਾਹਮਣ ਜਾਣ ਬੁਝ ਕੇ ਸੁੱਕੀਆਂ ਲੱਕੜਾਂ ਦੀ ਭੇਟਾ ਲਿਆਇਆ ਹੈ। ਇਹ ਪ੍ਰਤੀਕ ਹਨ ਕਿ ਲੰਕਾ ਨੂੰ ਹਨੂੰਮਾਨ ਨੇ ਸਾੜਿਆ ਸੀ। ਖਾਂਡਵ ਬਨ ਨੂੰ ਅਰਜਨ ਨੇ। ਕਾਮਦੇਵ ਨੂੰ ਸ਼ਿਵ ਜੀ ਨੇ। ਪਰ ਅੱਜ ਤੱਕ ਦਲਿਦਰ ਨੂੰ ਕਿਸੇ ਨਹੀਂ ਸਾੜਿਆ। ਇਹ ਤਾਂ ਲੱਕੜੀਆਂ ਲੈ ਕੇ ਆਇਆ ਹੈ ਕਿ ਕ੍ਰਿਪਾ ਕਰਕੇ ਮੇਰੀ ਗਰੀਬੀ ਸਾੜ ਦਿਉ। ਰਾਜਾ ਭੋਜ ਖੁਸ਼ ਹੋ ਗਿਆ। ਪੰਡਤ ਨੂੰ ਬਹੁਤ ਧਨ ਦਿੱਤਾ ਤੇ ਵਿਦਿਆ ਕਰ ਦਿੱਤਾ ਜੇ ਕਾਲੀਦਾਸ ਦੇ ਮਨ ਵਿਚ ਭਲਾ ਨਾ ਆਉਂਦਾ ਰਾਜੇ ਭੋਜ ਨੇ ਜੋ ਸੁੱਕੀਆਂ

੧. ਕਮੀਨਾ ੨. ਨਾ ਹੋ

ਲੱਕੜੀਆਂ ਦੀ ਜੋ ਵਿਆਖਿਆ ਕੀਤੀ ਸੀ ਉਸ ਨਾਲ ਬ੍ਰਾਹਮਣ ਨੂੰ ਸਿਰਫ ਧੱਕੇ ਹੀ ਪੈਣੇ ਸਨ।

ਬਾਬਾ ਫਰੀਦ ਜੀ ਜੋ ਕਹਿ ਰਹੇ ਹਨ ਕਿ ਬੁਰੇ ਦਾ ਵੀ ਭਲਾ ਕਰ। ਇਹ ਗੱਲ ਸਮਝਣ ਵਾਲੀ ਹੈ। ਉਹ ਕਹਿ ਰਹੇ ਹਨ ਕਿ ਤੂੰ ਸੁਭਾ ਹੀ ਭਲੇ ਦਾ ਬਣਾ ਲੈ। ਜਿਵੇਂ ਫੁੱਲ ਦਾ ਸੁਭਾ ਹੀ ਹੈ ਕਿ ਬੁਰਾ ਆਵੇ ਜਾਂ ਭਲਾ ਆਵੇ ਉਸ ਨੇ ਤਾਂ ਸੁਗੰਧੀ ਹੀ ਦੇਣੀ ਹੈ ਉਹ ਤਾਂ ਖਿੜਿਆ ਹੀ ਰਹਿੰਦਾ ਹੈ, ਮੁਸਕਰਾਉਂਦਾ ਹੀ ਹੈ ਭਾਵੇਂ ਸ਼ਾਖ ਤੇ ਲੱਗਾ ਹੋਵੇ, ਭਾਵੇਂ ਕਿਸੇ ਅਰਥੀ ਤੇ ਰੱਖ ਦੇਈਏ।

*ਗੁਲ ਸਾਂਖ ਪੇ ਹੋਂ ਯਾ ਹੋ ਕਿਸੀ ਕੀ ਮੱਯਤ ਪਰ,*
*ਚਮਨ ਕੇ ਫੂਲ ਤੋ ਆਦੀ ਹੈਂ ਮੁਸਕਰਾਨੇ ਕੋ।*

ਤੂੰ ਦੀਵੇ ਵਰਗਾ ਸੁਭਾਅ ਬਣਾ। ਭਾਵੇਂ ਭਲਾ ਆਵੇ, ਭਾਵੇਂ ਬੁਰਾ ਆਵੇ ਦੀਵੇ ਨੇ ਤਾਂ ਰੌਸ਼ਨੀ ਹੀ ਦੇਣੀ ਹੈ। ਤੂੰ ਪਾਣੀ ਵਰਗਾ ਸੁਭਾਅ ਬਣਾ ਭਾਵੇਂ ਪਾਣੀ ਨੂੰ ਬੁਰਾ ਪੀਵੇ, ਭਾਵੇਂ ਭਲਾ ਪੀਵੇ ਉਹ ਦੋਵਾਂ ਦੀ ਪਿਆਸ ਬੁਝਾ ਹੀ ਦਿੰਦਾ ਹੈ। ਇਸੇ ਤਰ੍ਹਾਂ ਤੂੰ ਆਪਣਾ ਸੁਭਾਅ ਹੀ ਪਰਉਪਕਾਰ ਵਾਲਾ ਬਣਾ, ਭਲੇ ਵਾਲਾ ਬਣਾ ਫਿਰ ਭਾਵੇਂ ਕੋਈ ਬੁਰਾ ਆਵੇ, ਭਾਵੇਂ ਭਲਾ ਆਵੇ ਤੇਰੇ ਅੰਦਰੋਂ ਜੋ ਉਸ ਪ੍ਰਤੀ ਵਰਤਾਵ ਨਿਕਲੇਗਾ ਉਹ ਭਲਾ ਹੀ ਹੋਵੇਗਾ।

ਇਕ ਅਦੀਬ ਭਲੇ ਦੀ ਪ੍ਰੇਰਣਾ ਦਿੰਦੇ ਹੋਏ ਕਹਿੰਦੇ ਹਨ ਕਿ ਬੰਦੇ ਤੂੰ ਆਪਣੇ ਮਨ ਕੋਲੋਂ ਆਪ ਹੀ ਪੁੱਛ ਕਿ–



*ਕਭੀ ਇਮਦਾਦ ਦੀ ਤੂੰ ਨੇ, ਕਿਸੀ ਬੇ ਸਹਾਰੇ ਕੋ।*
*ਸਖੀ ਬਨਕਰ ਦੀਆ ਕੁਛ ਤੂਨੇ ਮੁਫਲਸ ਕੇ ਗੁਜ਼ਾਰੇ ਕੋ।*
*ਤਸੱਲੀ ਦੀ ਕਭੀ ਤੂਨੇ ਕਿਸੀ ਆਫਤ ਕੇ ਮਾਰੇ ਕੋ।*
*ਕਭੀ ਤੂਨੇ ਸਹਾਰਾ ਭੀ ਦੀਆ ਹੈ ਬੇਸਹਾਰੇ ਕੋ।*

ਹੋਰ ਕਿਹਾ ਹੈ–

*ਸਾਹਿਬੇ ਜ਼ਰ, ਮੁਫਲਸੋ ਪਰ, ਧਨ ਲੁਟਾਇ ਕਿਸ ਤਰਾਹ।*
*ਜਿਸ ਤਰਾਂ ਸੂਖੀ ਜ਼ਮੀ ਪਰ ਅਬਰ ਬਰਸਾਤਾ ਹੈ ਜਲ।*

ਬੁਰੇ ਦਾ ਬੁਰਾ ਕਰਨ ਵਾਸਤੇ ਆਪਣੇ ਅੰਦਰੋਂ ਕੁਝ ਤਾਂ ਬੁਰਾ ਪ੍ਰਗਟ ਕਰਨਾ ਹੀ ਪਵੇਗਾ। ਬੁਰਾ ਪ੍ਰਗਟ ਕਰਨ ਵਾਸਤੇ ਬੁਰਾ ਇਕੱਤਰਤ ਕਰਨਾ ਹੀ ਪਵੇਗਾ। ਚਿੰਤਾ ਇਸ ਗੱਲ ਦੀ ਹੈ ਕਿ ਇਸ ਬਹਾਨੇ ਕਿਤੇ ਬੁਰਿਆਈ ਤੇਰੇ ਘਰ ਵਿਚ ਤੇ ਹਿਰਦੇ ਘਰ ਵਿਚ ਪੱਕਾ ਅੱਡਾ ਹੀ ਬਣਾ ਕੇ ਨਾ ਬੈਠ ਜਾਏ। ਕਿਸੇ ਬਹਾਨੇ ਵੀ ਘਰ ਵਿਚ ਬੁਰਿਆਈ ਦਾ ਆਉਣਾ ਠੀਕ ਨਹੀਂ ਇਸ ਲਈ ਭਲਾਈ ਕਰ ਪਰ ਇੰਨੀ ਭਲਾਈ ਤਾਂ ਹੀ ਆਵੇਗੀ। ਜੇ ਬਹੀਐ ਪੜਿਆ ਪਾਸ।

• • •

## ੧੧

# ਮਿਹਮਾਨੀ ਜੁਗਤਿ

*ਧਨੁ ਜੋਬਨੁ ਅਰੁ ਫੁਲੜਾ ਨਾਠੀਅੜੇ ਦਿਨ ਚਾਰਿ।*

(ਸਿਰੀ ਰਾਗ ਮ : ੧. ਪੰਨਾ ੨੩)

ਬੰਦਾ ਫੁੱਲ ਨੂੰ ਤਾਂ ਪ੍ਰਾਹੁਣਾ ਮੰਨਣ ਵਾਸਤੇ ਤਿਆਰ ਹੈ ਪਰ ਧਨ ਨੂੰ ਤੇ ਜੋਬਨ ਨੂੰ ਪ੍ਰਾਹੁਣਾ ਮੰਨਣ ਵਾਸਤੇ ਤਿਆਰ ਨਹੀਂ। ਬੁੱਢਾ ਹੋ ਕੇ ਇਹ ਮੰਨਣ ਲਈ ਤਿਆਰ ਨਹੀਂ ਕਿ ਮੈਂ ਬੁੱਢਾ ਹੋ ਗਿਆ ਹਾਂ ਅਤੇ ਨਿਰਧਨ ਹੋ ਕੇ ਵੀ ਇਹ ਮੰਨਣ ਲਈ ਤਿਆਰ ਨਹੀਂ ਕਿ ਮੈਂ ਜੋਬਨ ਅਤੇ ਧਨ ਪ੍ਰਾਹੁਣਿਆਂ ਨੂੰ ਤੋਰ ਬੈਠਾ ਹਾਂ। ਸਤਿਗੁਰੂ ਕਹਿੰਦੇ ਹਨ ਇਹ ਚਾਰ ਦਿਨਾਂ ਦੇ ਪ੍ਰਾਹੁਣੇ ਹਨ ਇਹ ਚੌਪਤੀ ਦੇ ਪਤਿਆਂ ਵਾਂਗੂੰ ਢਲ ਕੇ ਨਾਸ਼ ਹੋ ਜਾਣ ਵਾਲੇ ਹਨ।

ਬੰਦਾ ਕਦੀ ਠੀਕ ਢੰਗ ਨਾਲ ਮਿਹਮਾਨੀ ਨੂੰ ਸਮਝ ਜਾਏ ਤਾਂ ਇਹ ਨਿਰਮੋਹ ਹੋ ਜਾਏ, ਨਿਰ ਹੰਕਾਰ ਹੋ ਜਾਏ ਤੇ ਇਸ ਦੇ ਹਿਰਦੇ ਵਿਚ ਪ੍ਰਮਾਤਮਾ ਦਾ ਨਾਮ ਵਸਣ ਵਾਸਤੇ ਕੁਝ ਥਾਂ ਖ਼ਾਲੀ ਹੋ ਜਾਏ। ਪ੍ਰਾਹੁਣਿਆਂ ਦਾ ਗੁਮਾਨ ਨਹੀਂ ਕਰਨਾ, ਦੇਖਭਾਲ ਕਰਨੀ ਹੈ, ਪਿਆਰ ਕਰਨਾ ਹੈ। ਹੱਸਣਾ ਹਸਾਉਣਾ ਹੈ ਪਰ ਇਹ ਯਾਦ ਰਖਣਾ ਹੈ ਕਿ ਇਹ ਆਏ ਹਨ, ਚੰਗੇ ਲਗਦੇ ਹਨ ਪਰ ਇਨ੍ਹਾਂ ਅੱਜ ਨਹੀਂ ਤਾਂ ਕਲ੍ਹ ਚਲੇ ਜਾਣਾ ਹੈ।

ਧਨ ਬੜਾ ਚੰਗਾ ਲਗਦਾ ਹੈ ਪਰ ਹੈ ਪ੍ਰਾਹੁਣਾ। ਇਸ ਦਾ ਕੋਈ ਭਰੋਸਾ ਨਹੀਂ, ਕਦੋਂ ਚਲਾ ਜਾਏ। ਪ੍ਰਾਹੁਣੇ ਦਾ ਕੀ ਭਰੋਸਾ ਹੈ ਕਿਹੜੇ ਵੇਲੇ ਤਿਆਰ ਹੋ ਜਾਏ। ਲੋਕ ਰੋਕਦੇ ਹੀ ਰਹਿੰਦੇ ਹਨ ਕਿ ਮੈਂ ਅੱਜ ਨਹੀਂ ਜਾਣ ਦੇਣਾ ਪਰ ਰੋਕਦਿਆਂ-ਰੋਕਦਿਆਂ ਪ੍ਰਾਹੁਣਾ ਕਹਿੰਦਾ ਹੈ ਨਹੀਂ ਮੈਨੂੰ ਜ਼ਰੂਰੀ ਕੰਮ ਹੈ ਹੁਣ ਮੈਂ ਜਾਣਾ ਹੀ ਜਾਣਾ ਹੈ। ਧਨ ਨੂੰ ਕਈ ਵਾਰ ਜਤਨ ਕਰ ਕਰ ਕੇ ਰੋਕਦੇ ਹਾਂ, ਜਾਨ ਵਾਰਨ ਤੱਕ ਤਿਆਰ ਹੋ ਜਾਂਦੇ ਹਾਂ। ਪ੍ਰਾਹੁਣੇ ਲਈ ਤਾਂ ਇੰਨਾ ਕੋਈ ਨਹੀਂ ਕਰਦਾ ਕਿ ਜੇ ਤੂੰ ਚਲਾ ਗਿਆ ਤਾਂ ਮੈਂ ਮਰ ਜਾਵਾਂਗਾ ਪ੍ਰਾਹੁਣੇ ਤਾਂ ਦਿਹਾੜੀ ਦੋ ਦਿਹਾੜੀ ਹੀ ਚੰਗੇ ਲਗਦੇ ਹਨ। ਬੰਦਾ ਉੱਤੋਂ-ਉੱਤੋਂ ਹੀ ਕਹਿੰਦਾ ਹੈ ਰੁਕ ਜਾਉ ਅੰਦਰੋਂ ਤਾਂ ਸੋਚਦਾ ਹੈ ਕਿ ਕਿਹੜੇ ਵੇਲੇ ਇਹ ਜਾਏ ਤੇ ਜਾਨ ਖਲਾਸੀ ਹੋਵੇ। ਇਕ ਪ੍ਰਾਹੁਣੇ ਬਾਰੇ ਮੈਂ ਸੁਣਿਆ ਹੈ ਕਿ ਉਹ ਪੱਕਾ ਹੀ ਡੇਰਾ ਲਾ ਕੇ ਬੈਠ ਗਿਆ। ਘਰ ਵਾਲੇ ਬੜੇ ਹੀ ਦੁਖੀ ਸਨ। ਉਨ੍ਹਾਂ ਇਕ ਢੰਗ ਬਣਾਇਆ ਇਕ ਜਾਹਲੀ ਟੈਲੀਗਰਾਮ

ਪੁਆ ਦਿੱਤੀ ਜੋ ਉਸ ਦੇ ਨਾਂ ਤੇ ਸੀ ਕਿ ਤੇਰੀ ਮਾਂ ਮਰ ਗਈ ਹੈ। ਸੋਚਿਆ ਸੀ ਟੈਲੀਗਰਾਮ ਪੜ੍ਹਦੇ ਦੌੜ ਪਵੇਗਾ ਪਰ ਉਹ ਢੀਠ ਸੀ ਕਹਿਣ ਲੱਗਾ, "ਮਾਂ ਮਰ ਗਈ ਹੈ ਬਸ ਆਖਰੀ ਮਜਬੂਰੀ ਵੀ ਮੁੱਕ ਗਈ ਹੈ।"

ਮਾਂ ਤੂੰ ਮਰ ਗਈ ਏਂ, ਤੇ ਮੈਨੂੰ ਏਸੇ ਘਰ ਜੋਗਾ ਕਰ ਗਈ ਏਂ।

ਮੈਂ ਅਜਿਹੇ ਬੰਦੇ ਵੇਖੇ ਹਨ ਜੋ ਮਹਿਮਾਨਾਂ ਤੋਂ ਦੁਖੀ ਹੋਏ ਘਰ ਹੀ ਬਦਲਣ ਵਾਸਤੇ ਤਿਆਰ ਹੋ ਜਾਂਦੇ ਹਨ ਪਰ ਧਨ ਅਜਿਹਾ ਪ੍ਰਾਹੁਣਾ ਹੈ ਇਹ ਜਾਣ ਲਈ ਤਿਆਰ ਹੋ ਜਾਂਦਾ ਹੈ ਪਰ ਬੰਦਾ ਇਸ ਨੂੰ ਤੋਰਨ ਲਈ ਤਿਆਰ ਨਹੀਂ ਹੁੰਦਾ। ਸੱਚ ਹੈ ਕਿ ਇਸ ਪ੍ਰਾਹੁਣੇ ਨੂੰ ਰੋਕਣ ਵਾਸਤੇ ਕਈ ਸੱਜਣ ਆਪਣੀ ਜਾਨ ਵੀ ਦੇ ਦਿੰਦੇ ਹਨ ਪਰ ਇਹ ਪ੍ਰਾਹੁਣਾ ਉਨ੍ਹਾਂ ਦੀ ਲਾਸ਼ ਦੇ ਉੱਪਰੋਂ ਵੀ ਪੈਰ ਰੱਖ ਕੇ ਚਲਾ ਹੀ ਜਾਂਦਾ ਹੈ।

ਇਸ ਤੋਂ ਅੱਗੇ ਇਕ ਹੋਰ ਪ੍ਰਾਹੁਣਾ ਹੈ ਜੋਬਨ ਜੁਆਨੀ। ਇਸ ਪ੍ਰਾਹੁਣੇ ਵਿਚ ਤਾਂ ਬੰਦਾ ਇੰਨਾ ਪਰਚ ਜਾਂਦਾ ਹੈ ਕਿ ਇਸ ਨੂੰ ਆਪਣਾ ਸਭ ਕੁਝ ਹੀ ਭੁੱਲ ਜਾਂਦਾ ਹੈ। ਪਰ ਆਖਰ ਇਸ ਨੇ ਵੀ ਚਲੇ ਹੀ ਜਾਣਾ ਹੈ। ਢਲਦੇ ਪ੍ਰਛਾਵੇਂ ਵਾਂਗ ਇਹ ਜਵਾਨੀ ਵੀ ਢਲ ਜਾਂਦੀ ਹੈ। ਬੰਦਾ ਹੈਰਾਨ ਹੋ ਜਾਂਦਾ ਹੈ ਏਡੀ ਛੇਤੀ ਬੁਢਾਪਾ ਆ ਗਿਆ ਹੈ। ਜੁਆਨੀ ਕਿੱਥੇ ਚਲੀ ਗਈ ਹੈ। ਕੁਝ ਮਹਿਮਾਨ ਤਾਂ ਅਜਿਹੇ ਹਨ ਜਿਹੜੇ ਜਾਂਦਿਆਂ ਮਿਲ ਕੇ ਜਾਂਦੇ ਹਨ। ਪਰ ਕੁਝ ਅਜਿਹੇ ਵੀ ਹੁੰਦੇ ਹਨ ਜਿਨ੍ਹਾਂ ਕੁਝ ਚੋਰੀ ਕਰਕੇ ਜਾਣਾ ਹੁੰਦਾ ਹੈ ਉਨ੍ਹਾਂ ਦਾ ਪਤਾ ਹੀ ਨਹੀਂ ਲਗਦਾ ਕਿ ਕਿਹੜੇ ਵੇਲੇ ਚਲੇ ਗਏ ਹਨ। ਇਹ ਧਨ ਤੇ ਜੁਆਨੀ ਅਜਿਹੇ ਹੀ ਮਹਿਮਾਨ ਹਨ ਇਨ੍ਹਾਂ ਚੋਰਾਂ ਦਾ ਜਾਂਦਿਆਂ ਵੀ ਪਤਾ ਨਹੀਂ ਲਗਦਾ। ਬੰਦਾ ਹੱਥ ਹੀ ਮਲਦਾ ਰਹਿ ਜਾਂਦਾ ਹੈ ਕਿ ਇਹ ਚੋਰ ਸਾਰੀਆਂ ਹੀ ਖ਼ੁਸ਼ੀਆਂ ਲੈ ਗਏ ਹਨ। ਤੇ ਪਤਾ ਨਹੀਂ ਕਿਹੜੇ ਵੇਲੇ ਚਲੇ ਗਏ ਹਨ। ਇਕ ਵਿਦਵਾਨ ਸ਼ਾਇਰ ਲਿਖਦੇ ਹਨ :

*ਝੱਪਕੀ ਜ਼ਰਾ ਆਂਖ ਜਵਾਨੀ ਗੁਜ਼ਰ ਗਈ।*
*ਬਦਲੀ ਕੀ ਛਾਂਉ ਥੀ ਇਧਰ ਆਈ ਉਧਰ ਗਈ।*
*ਰਹਤੀ ਨਹੀ ਬਹਾਰੇ ਜੁਆਨੀ ਤਮਾਮ ਉਮਰ,*
*ਮਾਨਿੰਦੇ ਬੂਏ ਗੁੱਲ ਇਧਰ ਆਈ ਉਧਰ ਗਈ।*

ਇਹ ਕਹਾਵਤ ਸੱਚ ਹੀ ਹੈ ਕਿ ਕੁੱਬੇ ਬੁੱਢੇ ਨੂੰ ਕਿਸੇ ਸ਼ਰਾਰਤੀ ਜੁਆਨ ਨੇ ਪੁੱਛਿਆ ਸੀ, "ਬਾਬਾ ਕੀ ਗੁਆਚ ਗਿਆ ਹੈ ਕੀ ਲੱਭਦਾ ਫਿਰਦਾ ਹੈਂ।" ਬਜ਼ੁਰਗ ਨੇ ਬੜੇ ਤਹਮੱਲ ਨਾਲ ਕਿਹਾ ਸੀ ਬੇਟਾ ਜੁਆਨੀ ਗੁਆਚ ਗਈ ਹੈ, ਲੱਭ ਰਿਹਾ ਹਾਂ। ਤੂੰ ਧਿਆਨ ਰੱਖੀਂ ਵੇਖੀਂ ਕਿਤੇ ਤੇਰੀ ਵੀ ਨਾ ਗੁਆਚ ਜਾਏ। ਫੁੱਲ ਖਿੜਿਆ ਬੜਾ ਸੁੰਦਰ ਲਗਦਾ ਹੈ। ਬੰਦਾ ਬਗੀਚੀ ਵਿਚ ਕਿੰਨਾ ਮਸਤ ਹੋ ਜਾਂਦਾ ਹੈ ਪਰ ਇਹ ਭੁੱਲ ਹੀ ਜਾਂਦਾ ਹੈ ਕਿ ਫੁੱਲ ਕੀ ਸੰਦੇਸ਼ਾ ਦਿੰਦੇ ਹਨ। ਧਾਰਮਿਕ ਅਸਥਾਨਾਂ ਤੇ ਫੁੱਲ ਲੈ ਕੇ ਜਾਣ ਦਾ ਇਕ ਕਾਰਨ ਸੀ ਫੁੱਲ ਪ੍ਰਤੀਕ ਸੀ ਕਿ ਬੰਦੇ ! ਖਿੜ ਮੇਰੇ ਵਾਂਗੂੰ ਪਰ ਯਾਦ ਰੱਖ ਕਿ ਤੂੰ ਵੀ ਮੇਰੇ ਵਾਂਗੂੰ ਪ੍ਰਾਹੁਣਾ ਹੈਂ।

ਇਕ ਨੌਜਵਾਨ ਰਾਜਾ ਰੋਜ਼ਾਨਾ ਫੁੱਲਾਂ ਦੀ ਸੇਜਾ ਤੇ ਸੌਂਦਾ ਸੀ। ਇਕ ਸੁੰਦਰ ਗੋਲੀ ਰੋਜ਼ਾਨਾ ਫੁੱਲਾਂ ਦੀਆਂ ਸਿਹਜਾ ਤਿਆਰ ਕਰਦੀ ਸੀ। ਇਕ ਦਿਨ ਖ਼ਿਆਲ ਆਇਆ ਕਿ ਪਲ ਭਰ ਮੈਂ ਵੀ ਸਿਹਜਾ ਤੇ ਪੈ ਕੇ ਵੇਖਾਂ ਕੀ ਆਨੰਦ ਹੈ। ਭਾਗਾਂ ਦੀ ਗੱਲ ਹੈ ਕਿ ਜਦੋਂ ਉਹ ਲੇਟੀ ਉਸੇ ਵੇਲੇ ਹੀ ਰਾਜਾ ਆ ਗਿਆ ਉਸ ਨੇ ਵੇਖ ਲਿਆ। ਉਸ ਨੇ ਚਾਬਕ ਫੜੀ ਤੇ ਇਸ ਗੁਸਤਾਖ ਗੋਲੀ ਨੂੰ ਮਾਰਨਾ ਅਰੰਭ ਕਰ ਦਿੱਤਾ। ਰਾਜੇ ਨੂੰ ਹੈਰਾਨੀ ਹੋਈ ਕਿ ਉਹ ਮਾਰ ਖਾ ਕੇ ਰੋ ਵੀ ਰਹੀ ਹੈ ਤੇ ਕਦੀ-ਕਦੀ ਹੱਸ ਵੀ ਪੈਂਦੀ ਹੈ।

ਰਾਜੇ ਨੇ ਮਾਰਨਾ ਬੰਦ ਕਰ ਦਿੱਤਾ ਤੇ ਪੁੱਛਿਆ ਕਿ ਬਾਂਦੀ ਤੇਰਾ ਰੋਣਾ ਤਾਂ ਮੇਰੀ ਸਮਝ ਵਿਚ ਆਉਂਦਾ ਹੈ ਕਿ ਜਿਸ ਨੂੰ ਮਾਰ ਪਏਗੀ ਸੁਭਾਵਕ ਹੀ ਉਹ ਰੋਏਗਾ। ਪਰ ਤੇਰਾ ਹੱਸਣਾ ਮੇਰੀ ਸਮਝ ਵਿਚ ਨਹੀਂ ਆਇਆ ਕਿ ਮਾਰ ਖਾ ਕੇ ਕੋਈ ਹੱਸੇ ਵੀ। ਗੋਲੀ ਨੇ ਕਿਹਾ, "ਮਾਲਕ ਬਿਲਕੁਲ ਠੀਕ ਹੈ ਜੇ ਜਾਨ ਬਖਸ਼ੀ ਹੋਵੇ ਤਾਂ ਮੈਂ ਸੱਚ ਕਹਿ ਦਿਆਂ।" ਰਾਜੇ ਨੇ ਕਿਹਾ ਹਾਂ ਮੈਂ ਤੇਰਾ ਅਪਰਾਧ ਖਿਮਾਂ ਕੀਤਾ ਤੂੰ ਜੋ ਤੇਰੇ ਦਿਲ ਵਿਚ ਹੈ ਉਹ ਕਹਿ ਦੇ। ਗੋਲੀ ਨੇ ਕਿਹਾ ਮੈਂ ਰੋਈ ਇਸ ਲਈ ਹਾਂ ਕਿ ਸਰੀਰ ਨੂੰ ਚਾਬਕ ਵੱਜ ਕੇ ਪੀੜਾ ਹੋਈ ਹੈ। ਤੇ ਮੈਂ ਹੱਸ ਇਸ ਲਈ ਰਹੀ ਹਾਂ ਕਿ ਮੈਂ ਸਿਰਫ ਇਕ ਪਲ ਫੁੱਲਾਂ ਦੀ ਸੇਜ ਤੇ ਲੇਟੀ ਹਾਂ ਤੇ ਮੇਰਾ ਇਹ ਹਾਲ ਹੋਇਆ ਹੈ ਜਿਹੜੇ ਰੋਜ਼ ਫੁੱਲਾਂ ਦੀ ਸੇਜ ਤੇ ਸੌਂਦੇ ਹਨ ਉਨ੍ਹਾਂ ਦਾ ਕੀ ਹਾਲ ਹੋਵੇਗਾ। ਰਾਜੇ ਨੇ ਗੱਲ ਸੁਣੀ ਤੇ ਮਨ ਵੈਰਾਗ ਨਾਲ ਭਰ ਗਿਆ। ਗੋਲੀ ਦੇ ਪੈਰਾਂ ਤੇ ਸਿਰ ਰੱਖ ਦਿੱਤਾ ਤੇ ਕਿਹਾ, ਤੂੰ ਨਹੀਂ ਬੋਲੀ ਅੱਜ ਤੇਰੇ ਅੰਦਰੋਂ ਰੱਬ ਬੋਲਿਆ ਹੈ। ਤੂੰ ਮੈਨੂੰ ਸੁੱਤੇ ਨੂੰ ਜਗਾ ਦਿੱਤਾ ਹੈ। ਮੈਂ ਪ੍ਰਾਹੁਣਿਆਂ ਵਿਚ ਹੀ ਏਨਾ ਪਰਚ ਗਿਆ ਸਾਂ ਕਿ ਆਪਣੇ ਘਰ ਨੂੰ ਹੀ ਭੁੱਲ ਗਿਆ ਸਾਂ ਤੂੰ ਮੈਨੂੰ ਯਾਦ ਕਰਾ ਦਿੱਤਾ ਹੈ ਕਿ ਮੇਰੇ ਜੀਵਨ ਦਾ ਅਸਲ ਮੰਤਵ ਕੀ ਹੈ ? ਧਨ ਪ੍ਰਾਹੁਣਾ ਹੈ, ਜੁਆਨੀ, ਜੋਬਨ ਵੀ ਪ੍ਰਾਹੁਣਾ ਹੈ ਅੱਤੇ ਫੁੱਲ ਵੀ ਪ੍ਰਾਹੁਣਾ ਹੈ। ਫਿਰ ਨਿਜ ਘਰ ਕਿਹੜਾ ਹੈ ਜਿਥੇ ਕੋਈ ਤਬਦੀਲੀ ਨਹੀਂ ਜੋ ਇਕ ਰਸ ਹੈ ਉਹ ਹੈ ਪ੍ਰਮਾਤਮਾ। ਜਿਸ ਬਾਰੇ ਭਾਈ ਗੁਰਦਾਸ ਜੀ ਇਕ ਕਬਿਤ ਲਿਖਦੇ ਹਨ—

*ਤਰਵਰ ਗਿਰੇ ਪਾਤ ਬਹੁਰਿਯੋ ਨਾ ਜੋਰੇ ਜਾਤ, ਐਸੇ ਤਾਤਮਾਤ ਸੁਤ ਭ੍ਰਾਤ ਮੋਹ ਮਾਯਾ ਕੋ।*
*ਜੈਸੇ ਬੁਦਬੁਦਾ ਓਰਾ ਪੇਖਤ ਬਿਲਾਇ ਜਾਤ, ਐਸੇ ਜਾਨ ਤਿਆਗੋ ਭਰੋਸੋ ਭ੍ਰਮ ਕਾਯਾ ਕੋ।*
*ਤ੍ਰਿਣ ਕੀ ਅਮਨ ਜਰ ਬੁਝਤ ਨਾ ਬਾਰੇ ਲਾਗੇ, ਐਸੇ ਆਸਾ ਅੰਧ ਜੈਸੇ ਨੇਹ ਦ੍ਰਮ ਛਾਯਾ ਕੋ।*
*ਜਨਮ ਜੀਵਨ ਅੰਤਕਾਲ ਕੋ ਸੰਗਾਤੀ ਰਾਚਹੁ, ਸਫਲ ਅਉਸਰ ਜਗ ਤਬ ਹੀ ਤੌ ਆਯਾ ਕੋ।*

ਸਤਿਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਹਨ—

*ਬਿਨੁ ਹਰਿ ਕਾਮਿ ਨ ਆਵਤ ਹੇ।*
*ਜਾ ਸਿਉ ਰਾਚਿ ਮਾਚਿ ਤੁਮ੍ਹ ਲਾਗੇ ਓਹ ਮੋਹਨੀ ਮੋਹਾਵਤ ਹੇ।* (ਬਿਲਾਵਲ ਮ ੫ ਪੰਨਾ ੮੨੧)

*ਤਨੁ ਧਨੁ ਜੋਬਨੁ ਚਲਤ ਗਇਆ॥*
*ਰਾਮ ਨਾਮ ਕਾ ਭਜਨੁ ਨ ਕੀਨੋ ਕਰਤ ਬਿਕਾਰ ਨਿਸਿ ਭੋਰ ਭਇਆ।*

(ਬਿਲਾਵਲ ਮ ੫ ਪੰਨਾ ੮੨੬)

ਭਾਈ ਗੁਰਦਾਸ ਜੀ ਫ਼ੁਰਮਾਉਂਦੇ ਹਨ ਕਿ ਮੈਂ ਉਸ ਸਿੱਖ ਤੋਂ ਸਦਕੇ ਹਾਂ ਜਿਸ ਨੂੰ ਪ੍ਰਾਹੁਣਿਆਂ ਦੇ ਜਾਣ ਵਾਲੀ ਜੁਗਤੀ ਆ ਜਾਂਦੀ ਹੈ। ਐਸਾ ਬੰਦਾ ਲੋਕ ਪ੍ਰਲੋਕ ਵਿਚ ਪ੍ਰਵਾਨ ਹੁੰਦਾ ਹੈ।

*ਹਉ ਤਿਸ ਵਿਟਹੁ ਵਾਰਿਆ ਚਲਣੁ ਜਾਣਿ ਜੁਗਤਿ ਮਿਹਮਾਣਾ।*
*ਦੀਨ ਦੁਨੀ ਦਰਗਹ ਪਰਵਾਣਾ।* (ਵਾਰ ੧੨, ਪਉੜੀ ੩)

ਪਰ ਇਹ ਜੁਗਤੀ ਆਉਂਦੀ ਤਾਂ ਹੀ ਹੈ ਜੇ ਬਹੀਐ ਪੜਿਆ ਪਾਸਿ।

● ● ●

## ੧੨

# ਵਿਅਰਥ ਮਾਨ

*ਗਰਬੁ ਬਡੋ ਮੂਲੁ ਇਤਨੋ ॥ ਰਹਨੁ ਨਹੀ ਗਹੁ ਕਿਤਨੋ॥*

(ਗਉੜੀ ਮ: ੫, ਪੰਨਾ ੨੧੨)

ਇਕ ਦ੍ਰਿਸ਼ਟਾਂਤ ਹੈ ਕਿ ਇਕ ਘਸਿਆਰੇ ਲੜਕੇ ਨੂੰ ਬਾਦਸ਼ਾਹ ਨੇ ਕੋਲ ਰੱਖ ਲਿਆ। ਉਹ ਇੰਨਾ ਇਤਬਾਰੀ ਬਣ ਗਿਆ ਕਿ ਉਹ ਬਾਦਸ਼ਾਹ ਦਾ ਹਮ ਰਕਾਬ ਹੋ ਗਿਆ। ਅਖੀਰ ਬਾਦਸ਼ਾਹ ਨੇ ਉਸਨੂੰ ਆਪਣਾ ਮੁਤਬੰਨਾ ਬਣਾ ਕੇ ਫ਼ੈਸਲਾ ਕਰ ਲਿਆ ਕਿ ਰਾਜ ਗੱਦੀ ਏਸੇ ਨੂੰ ਦਿੱਤੀ ਜਾਵੇਗੀ। ਬਾਦਸ਼ਾਹ ਦੇ ਗੁਪਤਚਰ ਇਸਦਾ ਪੂਰਾ ਧਿਆਨ ਰੱਖਦੇ ਸਨ ਕਿ ਇਹ ਕੀ-ਕੀ ਕਰਦਾ ਹੈ। ਗੁਪਤਚਰਾਂ ਨੇ ਖ਼ਬਰ ਦਿੱਤੀ ਕਿ ਰਾਜਕੁਮਾਰ ਇਕ ਕਮਰੇ ਵਿਚ ਸਵੇਰੇ ਜਾਂਦਾ ਹੈ ਫਿਰ ਉਸਨੂੰ ਆਪ ਹੀ ਤਾਲਾ ਲਾ ਕੇ ਬੰਦ ਕਰਦਾ ਹੈ, ਚਾਬੀ ਦਾ ਵਿਸਾਹ ਨਹੀਂ ਖਾਂਦਾ। ਮੰਨ ਲਵੋ ਕਿ ਇਹ ਕੋਈ ਪੂਜਾ ਵੀ ਕਰਦਾ ਹੋਵੇ ਫਿਰ ਵੀ ਪੂਜਾ ਅਸਥਾਨ ਨੂੰ ਇਸ ਤਰ੍ਹਾਂ ਬੰਦ ਕਰਨ ਦਾ ਕੋਈ ਮਤਲਬ ਸਮਝ ਵਿਚ ਨਹੀਂ ਆ ਰਿਹਾ।

ਬਾਦਸ਼ਾਹ ਨੇ ਆਖਰ ਜਾਣਨਾ ਚਾਹਿਆ ਕਿ ਉਸ ਕਮਰੇ ਵਿਚ ਕੀ ਹੈ। ਉਸ ਬੱਚੇ ਨੇ ਕਿਹਾ, "ਤੁਸੀਂ ਮੇਰੇ ਨਾਲ ਹੀ ਆ ਜਾਵੋ ਤਾਂਕਿ ਅੱਖੀਂ ਵੇਖ ਲਵੋ। ਮੈਂ ਇਸ ਕਮਰੇ ਵਿਚ ਆਪਣੀ ਗਰੀਬੀ ਲੁਕਾਈ ਹੈ, ਕਿਉਂਕਿ ਹੁਣ ਮੈਂ ਬਾਦਸ਼ਾਹ ਦਾ ਮੁਤਬੰਨਾ ਹਾਂ। ਬਾਦਸ਼ਾਹ ਦੀ ਸ਼ਾਨ ਵਿਚ ਫਰਕ ਨਾ ਪਵੇ। ਪਰ ਗਰੀਬੀ ਨੂੰ ਸੰਭਾਲ ਕੇ ਤਾਂ ਰੱਖਿਆ ਹੈ ਕਿ ਮੇਰੀ ਜ਼ਿੰਦਗੀ ਦਾ ਤੁਆਜ਼ਨ ਕਾਇਮ ਰਹੇ। ਮੇਰੀ ਗਰੀਬੀ ਦੀ ਨਿਸ਼ਾਨੀ ਮੇਰੇ ਵਾਸਤੇ ਇਕ ਨਸੀਹਤ ਹੈ। ਮੈਨੂੰ ਤੁਸੀਂ ਏਡੀ ਵੱਡੀ ਸ਼ਕਤੀ ਦੇ ਰਹੇ ਹੋ ਮੈਂ ਇਸ ਨਸੀਹਤ ਦੇ ਆਸਰੇ ਇਕ ਤਾਂ ਹੰਕਾਰੀ ਨਹੀਂ ਹੋਵਾਂਗਾ ਅਤੇ ਗਰੀਬ ਮਾਰ ਨਹੀਂ ਕਰਾਂਗਾ।" ਬਾਦਸ਼ਾਹ ਨੇ ਪੁੱਛਿਆ ਕਿ ਆਖਰ ਹੈ ਕੀ। ਉਸ ਲੜਕੇ ਨੇ ਜਦੋਂ ਬਕਸਾ ਖੋਲ੍ਹਿਆ ਤਾਂ ਵਿਚ ਘਾਹ ਖੋਦਨ ਵਾਲਾ ਰੰਬਾ ਸੀ ਅਤੇ ਘਾਹ ਦੀ ਪੰਡ ਬੰਨ੍ਹਣ ਵਾਲੀ ਤਰੰਗੜੀ ਰੱਸੀਆਂ ਦੀ ਬਣੀ ਹੋਈ ਜਾਲੀ ਸੀ।

ਉਸ ਬੱਚੇ ਨੇ ਕਿਹਾ, "ਪਿਤਾ ਜੀ ! ਮੇਰੇ ਖ਼ਿਆਲ ਵਿਚ ਬੰਦੇ ਨੂੰ ਹਰ ਹਾਲਤ ਵਿਚ ਆਪਣਾ ਪਿੱਛਾ ਯਾਦ ਰੱਖਣਾ ਚਾਹੀਦਾ ਹੈ। ਜੇ ਉਹ ਬਾਦਸ਼ਾਹ ਦਾ ਪੁੱਤਰ ਹੈ ਤਾਂ ਵੀ ਯਾਦ ਰੱਖੇ ਕਿ ਮੈਂ ਕਪੁੱਤਰ ਨਹੀਂ ਬਣਨਾ। ਮੈਂ ਰਾਜ ਵਧਾਉਣਾ ਹੈ, ਮੈਂ ਪਰਜਾ ਦੀ ਸੇਵਾ ਕਰਨੀ ਹੈ ਅਤੇ ਪਰਜਾ ਤੋਂ ਬਦਦੁਆਵਾਂ ਨਹੀਂ ਲੈਣੀਆਂ। ਅਸੀਸਾਂ

ਲੈਣੀਆਂ ਹਨ। ਤੇ ਜੇ, ਕੰਗਾਲ ਤੋਂ ਰਾਜਾ ਬਣਿਆ ਹੈ ਤਾਂ ਯਾਦ ਰੱਖੇ ਕਿ ਜਿਸ ਪ੍ਰਮਾਤਮਾ ਨੇ ਮੈਨੂੰ ਪੈਰਾਂ ਵਿਚ ਰੁਲਦੇ ਨੂੰ ਤਖ਼ਤ ਤੇ ਬਿਠਾਇਆ ਹੈ ਮੈਂ ਉਸ ਨੂੰ ਕਦੀ ਨਾ ਭੁਲਾਵਾਂ, ਹਮੇਸ਼ਾ ਉਸਦਾ ਸ਼ੁਕਰਾਨਾ ਕਰਦਾ ਰਹਾਂ। ਪਰ ਅਜਿਹੀ ਉਮੀਦ ਕਿਸੇ ਦਾਨਾਂ ਤੋਂ ਹੋ ਸਕਦੀ ਹੈ ਨਾਦਾਨ ਤੋਂ ਨਹੀਂ, ਇਕ ਅਦੀਬ ਨੇ ਕਿਤਨਾ ਖ਼ੂਬ ਕਿਹਾ ਹੈ—

*ਹਰ ਹਾਲ ਮੇ ਨੇਕ ਵ ਬਦ ਕੀ ਪਹਿਚਾਨ ਰਹੇ।*
*ਇਨਸਾਂ ਬੜਾ ਬਨਕਰ ਭੀ ਇਨਸਾਂ ਰਹੇ।*
*ਕਿਸੀ ਦਾਨਾਂ ਸੇ ਹੋ ਸਕਤੀ ਹੈ ਯੇ ਉਮੀਦ।*
*ਨਾਦਾਂ ਕੋ ਉਲਟੋ ਤੋ ਭੀ ਨਾਦਾਂ ਰਹੇ।*

ਸਤਿਗੁਰੂ ਅਰਜਨ ਦੇਵ ਜੀ ਫਰਮਾਉਂਦੇ ਹਨ ਕਿ ਜੀਵ ! ਤੂੰ ਆਪਣਾ ਪਿਛੋਕੜ ਵੇਖ ਕਿ ਤੇਰਾ ਮੂਲ ਕੀ ਹੈ।

*ਕਵਨ ਮੂਲੁ ਪ੍ਰਾਨੀ ਕਾ ਕਹੀਐ, ਕਵਨ ਰੂਪ ਦ੍ਰਿਸਟਾਨਿਓ।*

(ਸਾਰਗ ਮ: ੫, ਪੰਨਾ ੧੨੧੬)

ਹੇ ਪ੍ਰਮਾਤਮਾ ਇਹ ਤੁਹਾਡਾ ਪ੍ਰਤਾਪ ਹੈ ਨਹੀਂ ਤਾਂ ਮੈਂ ਅਨਾਥ ਜੀਵ ਹਾਂ ਮੇਰੀ ਕੀ ਤਾਕਤ ਹੈ।



*ਪ੍ਰਭ ਜੀ ਮੋਹਿ ਕਵਨੁ ਅਨਾਥ ਵਿਚਾਰਾ॥*
*ਕਵਨ ਮੂਲ ਤੇ ਮਾਨੁਖੁ ਕਰਿਆ ਇਹੁ ਪਰਤਾਪ ਤੁਹਾਰਾ॥*

(ਸਾਰਗ ਮ: ੫, ਪੰਨਾ ੧੨੨੦)

ਹੇ ਪ੍ਰਾਣੀ ! ਪ੍ਰਮਾਤਮਾ ਦੇ ਗੁਣ ਉਸਦੇ ਉਪਕਾਰ ਚੇਤੇ ਕਰ, ਵੇਖ ਤੇਰਾ ਮੂਲ ਕੀ ਹੈ ਤੇ ਤੈਨੂੰ ਕਿੰਨਾ ਸੁੰਦਰ ਬਣਾ ਕੇ ਵਿਖਾ ਦਿੱਤਾ ਹੈ। ਇਹ ਤੇਰੇ ਸਦਕਾ ਨਹੀਂ ਇਹ ਪ੍ਰਮਾਤਮਾ ਦੇ ਗੁਣਾਂ ਸਦਕਾ ਹੈ।

*ਰਮਈਆ ਕੇ ਗੁਨ ਚੇਤ ਪਰਾਨੀ।*
*ਕਵਨ ਮੂਲ ਤੇ ਕਵਨ ਦ੍ਰਿਸਟਾਨੀ।*

ਭਾਈ ਗੁਰਦਾਸ ਜੀ ਇਸ ਜੀਵ ਦੀ ਅਕ੍ਰਿਤਘਣਤਾ ਅਤੇ ਉਸ ਮਾਲਕ ਦੀ ਮਿਹਰਬਾਨੀ ਨੂੰ ਇਕ ਪਉੜੀ ਵਿਚ ਇਸ ਤਰ੍ਹਾਂ ਲਿਖਦੇ ਹਨ।

*ਮਾਣਸ ਜਨਮ ਦੁਲੰਭੁ ਹੈ ਛਿਣ ਭੰਗਰੁ ਛਲ ਦੇਹੀ ਛਾਰਾ।*
*ਪਾਣੀ ਦਾ ਕਰਿ ਪੁਤਲਾ ਉਡੈ ਨਾ ਪਉਣੁ ਖੁਲੇ ਦਸ ਦੁਆਰਾ।*
*ਅਗਣਿ ਕੁੰਡ ਵਿਚ ਰਖਿਅਨਿ ਨਰਕ ਘੋਰ ਮਹਿ ਉਦਰੁ ਮੰਝਾਰਾ।*
*ਕਰੈ ਉਰਧ ਤਪੁ ਗਰਭ ਵਿਚਿ ਚਸਾ ਨਾ ਵਿਸਰੇ ਸਿਰਜਣਹਾਰਾ।*
*ਦਸੀਂ ਮਹੀਨੀਂ ਜੰਮਿਆ ਸਿਮਰਣ ਕਰੀਂ ਕਰੇ ਨਿਸਤਾਰਾ।*
*ਜੰਮਦੇ ਮਾਇਆ ਮੋਹਿਆ ਨਦਰਿ ਨਾ ਆਵੈ ਰਖਣਹਾਰਾ।*
*ਸ਼ਾਹੋਂ ਵਿਛੁੜਿਆ ਵਣਜਾਰਾ।*

(ਵਾਰ ੩੭, ਪਉੜੀ ॥੬॥)

ਮਨੁੱਖ ਨੂੰ ਜਨਮ ਤੋਂ ਪਹਿਲੇ ਦੀ ਆਪਣੀ ਅਸਮਰਥਾ ਦਾ ਅਨੁਭਵ ਹੋ ਜਾਵੇ। ਜਾਂ ਫਿਰ ਮਰਨ ਤੋਂ ਬਾਅਦ ਸਰੀਰ ਦੀ ਉਡਦੀ ਰਾਖ ਨਜ਼ਰ ਆ ਜਾਵੇ ਤਾਂ ਜਨਮ ਸੰਵਰ ਸਕਦਾ ਹੈ। ਪਰ ਇਹ ਅਨੁਭਵ ਜੀਉਂਦੇ ਜੀ ਹੀ ਹੋ ਜਾਵੇ ਤਾਂ ਕੁਝ ਸੰਵਰ ਸਕਦਾ ਹੈ। ਜੋ ਕਰਨਾ ਹੈ ਜੀਉਂਦੇ ਹੀ ਕਰਨਾ ਹੈ। ਅਜਿਹਾ ਖ਼ਿਆਲ ਹਾਨੀਕਾਰਕ ਹੈ ਕਿ ਮੈਂ ਮਰ ਕੇ ਕੁਝ ਕਰ ਲਵਾਂਗਾ। ਜਿਹੜਾ ਕੰਮ ਮੈਂ ਜਿਉਂਦਾ ਨਹੀਂ ਕਰ ਸਕਿਆ ਮੈਂ ਉਸਨੂੰ ਮਰਨ ਤੋਂ ਬਾਅਦ ਕਿਵੇਂ ਕਰ ਲਵਾਂਗਾ। ਜਨਮ ਦਾ ਅਨੁਭਵ ਅਤੇ ਮੌਤ ਦਾ ਅਨੁਭਵ ਜੀਉਂਦਿਆਂ ਹੀ ਕਰਨਾ ਹੈ। ਪਰ ਅਸੀਂ ਤਾਂ ਕਈਆਂ ਜਨਮਾਂ ਦੀਆਂ ਆਸਾਂ ਤੇ ਇਹ ਜਨਮ ਵੀ ਗੁਆ ਬੈਠਦੇ ਹਾਂ। ਅਸਲ ਵਿਚ ਜਿਨ੍ਹਾਂ ਮਹਾਪੁਰਖਾਂ ਨੇ ਕਿਹਾ ਸੀ ਕਿ ਆਵਾਗਉਣ ਕੋਈ ਨਹੀਂ ਇਕੋ ਹੀ ਜਨਮ ਹੈ ਉਨ੍ਹਾਂ ਦਾ ਵੀ ਅੰਦਰੋਂ ਭਾਵ ਸੀ ਕਿ ਮਨੁੱਖ ਸਮਝ ਲਵੇ ਕਿ ਮੈਨੂੰ ਅਮੋਲਕ ਸਮਾਂ ਮਿਲਿਆ ਹੈ ਮੈਂ ਇਸ ਨੂੰ ਗਵਾਵਾਂ ਨਾ। ਮੈਂ ਪੂਰੇ ਪ੍ਰਾਣ ਲਾ ਕੇ ਸਾਧਨਾ ਕਰਨੀ ਸ਼ੁਰੂ ਕਰ ਦਿਆਂ। ਜਿਨ੍ਹਾਂ ਮਹਾਂਪੁਰਖਾਂ ਨੇ ਕਿਹਾ ਸੀ ਬੇਅੰਤ ਜਨਮ ਹਨ ਉਨ੍ਹਾਂ ਦਾ ਭਾਵ ਸੀ ਜੇ ਤੂੰ ਹੁਣ ਕੁਝ ਨਾ ਕੀਤਾ ਤਾਂ ਫਿਰ ਭਟਕ ਜਾਵੇਂਗਾ ਫਿਰ ਕਦੋਂ ਤੈਨੂੰ ਮਨੁੱਖਾ ਜਨਮ ਮਿਲੇਗਾ। ਉਨ੍ਹਾਂ ਦਾ ਵੀ ਭਾਵ ਇਹੀ ਸੀ ਕਿ ਮਨੁੱਖ ਸਮਾਂ ਨਾ ਗਵਾਵੇ ਤੇ ਸਾਧਨਾ ਵਾਲੇ ਪਾਸੇ ਚੱਲ ਪਵੇ। ਪਰ ਜਿਨ੍ਹਾਂ ਨੇ ਸੌਣਾ ਹੈ ਉਨ੍ਹਾਂ ਨੂੰ ਕਿੰਨੀਆਂ ਆਵਾਜ਼ਾਂ ਮਾਰੋ ਉਹ ਫਿਰ ਸੌਂ ਜਾਂਦੇ ਹਨ। ਜਿਨ੍ਹਾਂ ਨੇ ਭਟਕਣਾ ਹੈ ਉਨ੍ਹਾਂ ਨੂੰ ਬੇਸ਼ੱਕ ਕਿੰਨਾ ਸਮਝਾਉ ਰਸਤੇ ਦਾ ਨਕਸ਼ਾ ਹੱਥ ਵਿਚ ਫੜਾ ਦਿਉ ਪਰ ਜਿਨ੍ਹਾਂ ਦੀ ਭਟਕਣ ਦੀ ਆਦਤ ਬਣ ਗਈ ਹੈ ਉਨ੍ਹਾਂ ਨੇ ਭਟਕ ਹੀ ਜਾਣਾ ਹੈ। ਗੱਲ ਅਸੀਂ ਮਹਾਂਪੁਰਖਾਂ ਦੀ ਸੁਣਦੇ ਹਾਂ ਪਰ ਅਰਥ ਅਸੀਂ ਆਪਣੇ ਹੀ ਕੱਢਦੇ ਹਾਂ।

ਜਿਨ੍ਹਾਂ ਨੇ ਇਹ ਸੁਣਿਆ ਕਿ ਇਕੋ ਹੀ ਜਨਮ ਹੈ ਉਹ ਸਾਧਨਾ ਵਲ ਤਾਂ ਨਾ ਲੱਗੇ। ਨਾ ਉਨ੍ਹਾਂ ਨੇ ਨਾਮ ਜਪਿਆ ਅਤੇ ਨਾ ਹੀ ਉਨ੍ਹਾਂ ਨੇ ਸੇਵਾ ਕੀਤੀ ਸਗੋਂ ਉਨ੍ਹਾਂ **ਨੇ ਕਿਹਾ ਸੀ—**

*ਰੂਜ਼ੇ ਨੌਂ ਬਹਾਰੋ ਮੈ ਦਿਲਬਰ ਖੁਸ਼ ਅਸਤ।*

*ਬਾਬਰ ਬਾ ਐਸ਼ ਕੋਸ਼ ਕਿ ਆਲਮ ਦੋਬਾਰਾ ਨੇਸਤ।* ਬਾਬਰ

ਖਾਉ ਪੀਉ ਐਸ਼ ਕਰੋ ਇਸ ਦੁਨੀਆ ਵਿਚ ਦੁਬਾਰਾ ਨਹੀ ਆਉਣਾ।

ਜਿਨ੍ਹਾਂ ਨੇ ਇਹ ਸੁਣ ਲਿਆ ਕਿ ਬੇਅੰਤ ਜਨਮ ਹਨ ਉਨ੍ਹਾਂ ਕਿਹਾ ਛੇਤੀ ਕਾਹਦੀ ਹੈ ਹੁਣ ਮੌਜ ਕਰੋ ਅਗਲੇ ਜਨਮ ਵਿਚ ਸਾਧਨਾ ਕਰ ਲਵਾਂਗੇ। ਨਾਲੇ ਇਹ ਸਿਮਰਨ ਭਜਨ ਕੋਈ ਇਕ ਜਨਮ ਦਾ ਕੰਮ ਥੋੜ੍ਹਾ ਹੈ। ਇਥੇ ਤਾਂ ਬੇਅੰਤ ਜਨਮ ਲੱਗ ਜਾਂਦੇ ਹਨ। ਇਹੀ ਕਾਰਨ ਹੈ ਕਿ ਯੋਰਪ ਦੌੜ ਤਾਂ ਰਿਹਾ ਹੈ ਪਰ ਪਦਾਰਥਾਂ ਦੇ ਪਿੱਛੇ ਰਸਾਂ-ਕਸਾਂ ਦੇ ਪਿੱਛੇ। ਕਿਉਂਕਿ ਉਨ੍ਹਾਂ ਨੂੰ ਪੈਗੰਬਰ ਨੇ ਸਮਝਾਇਆ ਹੈ ਕਿ ਇਕੋ ਜਨਮ ਹੈ। ਪੈਗੰਬਰ ਦਾ ਭਾਵ ਤਾਂ ਸਮਝਿਆ ਹੀ ਨਹੀਂ।

ਅਸੀਂ ਬੜੇ ਢਿੱਲੇ ਹਾਂ ਸਾਨੂੰ ਸਮਝਾਇਆ ਗਿਆ ਹੈ ਸਾਧੂ ਛੇਤੀ ਨਹੀਂ ਤੁਰਦਾ, ਦੌੜਦਾ ਸਾਧੂ ਮਿਲ ਜਾਏ ਤਾਂ ਉਹ ਸਾਧੂ ਨਹੀਂ ਉਹ ਤਾਂ ਸ਼ੈਤਾਨ ਜਾਪੇਗਾ। ਸਾਧੂ ਤਾਂ ਬਰਾਤੀਆਂ ਦੀ ਚਾਲੇ ਚਲਦਾ ਹੋਵੇ ਕਿਉਂਕਿ ਬੇਅੰਤ ਜਨਮ ਹਨ ਬੇਅੰਤ ਸਮਾਂ ਹੈ ਛੇਤੀ ਵਾਲੀ ਕੋਈ ਗੱਲ ਨਹੀਂ ਇਹੀ ਕਾਰਨ ਹੈ ਕਿ ਜਿਹੜੀ ਟਰੇਨ ਠੀਕ ਟਾਈਮ ਸਿਰ ਆ ਜਾਵੇ ਉਸ ਬਾਰੇ ਪਤਾ ਲਗਦਾ ਹੈ ਕਿ ਇਹ ਪੂਰੇ ਹੀ ਚੌਵੀ ਘੰਟੇ ਲੇਟ ਹੈ। ਇਹ ਟਰੇਨ ਅੱਜ ਦੀ ਨਹੀਂ ਇਹ ਕੱਲ੍ਹ ਦੀ ਹੈ। ਜਿਹੜਾ ਕੱਲ੍ਹ ਬੀਤ ਚੁੱਕਾ ਹੈ ਸਾਡੇ ਪਾਸ ਉਪਦੇਸ਼ ਅਜਿਹੇ ਹਨ ਕਿ ਜਿਹੜਾ ਕੰਮ ਕੱਲ੍ਹ ਕਰਨਾ ਹੈ ਉਸ ਨੂੰ ਅੱਜ ਹੀ ਕਰ। ਪਰ ਅੱਜ ਦਾ ਕੰਮ ਅਸੀਂ ਕੱਲ ਵੀ ਕਰ ਲਈਏ ਤਾਂ ਧੰਨ ਭਾਗ ਹਨ। ਅਸੀਂ ਤਾਂ ਅੱਜ ਦਾ ਕੰਮ ਅਗਲੇ ਜਨਮ ਤੇ ਹੀ ਛੱਡਦੇ ਹਾਂ। ਉਸ ਜਨਮ ਬਾਰੇ ਇਹ ਵੀ ਪਤਾ ਨਹੀਂ ਕਿੱਥੇ ਹੋਵੇਗਾ ਤੇ ਕੀ ਹੋਵਾਂਗੇ।

ਕੋਈ ਸੱਜਣ ਜਿਹੜਾ ਟਾਈਮ ਦਿੰਦਾ ਹੈ ਉਸ ਤੋਂ ਦੋ ਚਾਰ ਘੰਟੇ ਲੇਟ ਹੋ ਜਾਣਾ ਮਾਮੂਲੀ ਗੱਲ ਹੈ। ਵੱਡਾ ਬੰਦਾ ਸਮਝਿਆ ਹੀ ਉਸਨੂੰ ਜਾਂਦਾ ਹੈ ਜਿਸ ਨੂੰ ਖਲਕਤ ਉਡੀਕਦੀ ਰਹੇ। ਅਕਸਰ ਲੀਡਰ ਅਜਿਹਾ ਹੀ ਕਰਦੇ ਹਨ, ਪਬਲਿਕ ਨੂੰ ਸਮਾਂ ਸਵੇਰ ਦਾ ਦਿੱਤਾ ਹੈ ਪਰ ਨੇਤਾ ਜੀ ਸ਼ਾਮ ਨੂੰ ਆ ਪਹੁੰਚਣਗੇ। ਅਸੀਂ ਉਪਦੇਸ਼ ਦਾ ਗ਼ਲਤ ਅਰਥ ਕੱਢ ਲਿਆ ਹੈ। ਬੇਅੰਤ ਜਨਮ ਦੀ ਧਾਰਨਾ ਨੇ ਸਾਨੂੰ ਸਾਧਨਾ ਵੱਲ ਲਾਉਣਾ ਸੀ ਪਰ ਅਸੀਂ ਉਲਟ ਅਰਥ ਕਰਨ ਕਰਕੇ ਮਹਾਨ ਆਲਸੀ ਹੋ ਗਏ ਹਾਂ। ਹੱਥ ਤੇ ਹੱਥ ਧਰ ਕੇ ਬੈਠ ਗਏ ਹਾਂ।



ਅਸੀਂ ਮੂਲ ਨੂੰ ਵੇਖਣਾ ਸੀ ਤੇ ਆਪਣੀ ਹਸਤੀ ਦੀ ਪਹਿਚਾਣ ਕਰਨੀ ਸੀ। ਮਹਾਂਪੁਰਖਾਂ ਦੇ ਬਚਨਾਂ ਨੂੰ ਸੁਣੀਏ ਤੇ ਉਸੇ ਆਸ਼ੇ ਅਨੁਸਾਰ ਜਿਸ ਆਸ਼ੇ ਅਨੁਸਾਰ ਉਨ੍ਹਾਂ ਕਹੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਸਾਨੂੰ ਇਹ ਪ੍ਰੇਰਣਾ ਦਿੰਦੇ ਹਨ ਕਿ ਤੇਰਾ ਜੀਵਨ ਅੱਜ ਹੈ। ਪਿਛਲਾ ਮੂਲ ਵੇਖੇਂ ਤਾਂ ਤੂੰ ਸਮਝ ਸਕਦਾ ਹੈਂ। ਜੇ ਫਿਰ ਪਿੱਛੇ ਜਾਏਂ ਤਾਂ ਤੇਰੀ ਕੀ ਹਸਤੀ ਬਚਦੀ ਹੈ। ਜੇ ਅੱਗੇ ਜਾਏਂ ਤਾਂ ਸਰੀਰ ਦੀ ਖ਼ਾਕ ਹੀ ਉਡਦੀ ਨਜ਼ਰ ਆਏਗੀ।

ਤੂੰ ਮੂਲ ਵੇਖ ਲਵੇਂ ਤਾਂ ਪ੍ਰਮਾਤਮਾ ਦਾ ਪ੍ਰਤਾਪ ਨਜ਼ਰ ਆਏਗਾ। ਜੇ ਉਸਦਾ ਪ੍ਰਤਾਪ ਨਜ਼ਰ ਆ ਗਿਆ ਤਾਂ ਤੇਰਾ ਹਉਮੈ ਦਾ ਤਾਪ ਉਤਰ ਜਾਏਗਾ। ਹਉਮੈ ਦੇ ਤਾਪ ਦੇ ਕਾਰਨ ਜਿਹੜੇ ਜਮਦੂਤ ਤੇਰੇ ਲਈ ਸਹਿਮ ਦਾ ਕਾਰਨ ਬਣੇ ਹਨ, ਉਹ ਵੀ ਤੈਨੂੰ ਛੱਡ ਜਾਣਗੇ। ਤੇ ਤੂੰ ਮਾਲਕ ਦੇ ਪ੍ਰਤਾਪ ਦੀ ਵਡਿਆਈ ਕਰਦਾ ਉਸ ਪ੍ਰਮਾਤਮਾ ਵਿਚ ਹੀ ਲੀਣ ਹੋ ਜਾਏਂਗਾ। ਧੰਨ ਭਾਗ ਹੋਣਗੇ ਜੇ ਸਾਨੂੰ ਆਪਣੀ ਨਾਸ਼ਮਾਨਤਾ ਤੇ ਪ੍ਰਮਾਤਮਾ ਦੀ ਸਦਾ ਰਹਿਣ ਵਾਲੀ ਹਸਤੀ ਦਾ ਅਨੁਭਵ ਹੋ ਜਾਏ। ਪਰ ਇਹ ਪ੍ਰੇਰਣਾ ਤਾਂ ਹੀ ਮਿਲੇਗੀ ਜੇ ਬਹੀਐ ਪੜਿਆ ਪਾਸਿ।

• • •

## ੧੩

# ਬੇਇਤਬਾਰਾ ਮਨ

*ਮਨ ਖੁਟਹਰ ਤੇਰਾ ਨਹੀ ਬਿਸਾਸੁ ਤੂ ਮਹਾ ਉਦਮਾਦਾ ॥*
*ਖਰ ਕਾ ਪੈਖਰ ਤਉ ਛੁਟੈ ਜਉ ਊਪਰਿ ਲਾਦਾ ॥* (ਬਿਲਾਵਲ ਮ: ੫, ਪੰਨਾ ੮੨੫)

ਇਕ ਮਲਾਹ ਦੀ ਬੇੜੀ ਵਿਚ ਕਿਸੇ ਮੁਸਾਫ਼ਰ ਦਾ ਥੈਲਾ ਰਹਿ ਗਿਆ ਜਿਸ ਵਿਚ ਕੁਝ ਸੋਨਾ, ਚਾਂਦੀ ਅਤੇ ਨਕਦੀ ਸੀ। ਅੰਦਾਜ਼ਨ ਦਸ ਹਜ਼ਾਰ ਰੁਪੈ ਦਾ ਮਾਲ ਹੋਵੇਗਾ। ਮਲਾਹ ਨੇ ਵੇਖਿਆ, ਉਸ ਮੁਸਾਫਰ ਦੇ ਮਗਰ ਦੌੜਿਆ ਤੇ ਉਸਨੂੰ ਉਸ ਦਾ ਸਾਮਾਨ ਦੇ ਦਿੱਤਾ। ਉਸ ਮੁਸਾਫ਼ਰ ਨੇ ਬੜਾ ਸ਼ੁਕਰਾਨਾ ਕੀਤਾ ਤੇ ਕਿਹਾ ਕਿ ਅਜੇ ਸੰਸਾਰ ਵਿਚ ਈਮਾਨਦਾਰੀ ਜ਼ਿੰਦਾ ਹੈ। ਅਜੇ ਤੇਰੇ ਵਰਗੇ ਭਲੇ ਪੁਰਖ ਪਰਉਪਕਾਰੀ ਬੰਦੇ ਹਨ ਜਿਨ੍ਹਾਂ ਦੇ ਆਸਰੇ ਇਹ ਧਰਤੀ ਖੜ੍ਹੀ ਹੈ। ਮਲਾਹ ਨੂੰ ਕੁਝ ਇਨਾਮ ਵੀ ਦੇਣਾ ਚਾਹਿਆ, ਪਰ ਉਸਨੇ ਲਿਆ ਨਹੀਂ। ਮਲਾਹ ਨੇ ਵੀ ਬੇੜੀ ਨੂੰ ਕਿੱਲੇ ਨਾਲ ਬੰਨ੍ਹ ਕੇ ਆਪਣੇ ਘਰ ਨੂੰ ਜਾਣਾ ਸੀ। ਘਰ ਦੇ ਨਜ਼ਦੀਕ ਪਹੁੰਚਿਆ। ਇਕ ਮਾਸੂਮ ਬੱਚਾ ਜੋ ਅੱਗੇ-ਅੱਗੇ ਤੁਰਿਆ ਜਾ ਰਿਹਾ ਸੀ ਉਸਦਾ ਇਕ ਰੁਪਇਆ ਡਿੱਗ ਪਿਆ ਸੀ। ਇਸਨੇ ਫੌਰਨ ਉਸ ਉੱਤੇ ਪੈਰ ਰੱਖ ਦਿੱਤਾ ਤਾਂਕਿ ਬੱਚੇ ਨੂੰ ਨਾ ਦਿਸੇ। ਬੱਚੇ ਨੇ ਉਸਨੂੰ ਪੁੱਛਿਆ ਕਿ ਬਾਬਾ ਮੇਰਾ ਰੁਪਈਆ ਡਿੱਗ ਪਿਆ ਹੈ ਤੂੰ ਵੇਖਿਆ ਤਾਂ ਨਹੀਂ। ਇਸ ਨੂੰ ਫੌਰਨ ਇਕ ਜੁਗਤੀ ਸੁੱਝੀ। ਕਹਿਣ ਲੱਗਾ, “ਬੇਟਾ ਥੋੜ੍ਹਾ ਪਿਛੇ ਐਸਾ ਜਾਪਿਆ ਸੀ ਜਿਵੇਂ ਰੁਪਇਆ ਪਿਆ ਹੋਵੇ ਪਰ ਮੈਂ ਕਦੀ ਪਰਾਈ ਚੀਜ਼ ਵੱਲ ਧਿਆਨ ਨਹੀਂ ਦਿੱਤਾ। ਮੇਰੇ ਵਾਸਤੇ ਪਰਾਇਆ ਸੋਨਾ ਮਿੱਟੀ ਦੇ ਬਰਾਬਰ ਹੈ। ਅੱਜ ਕਿਸੇ ਦਾ ਦਸ ਹਜ਼ਾਰ ਦਾ ਸਾਮਾਨ ਮੇਰੀ ਬੇੜੀ ਵਿਚ ਰਹਿ ਗਿਆ ਸੀ ਮਗਰ ਦੌੜ ਕੇ ਇਸ ਬੰਦੇ ਨੂੰ ਦੇ ਕੇ ਆਇਆ ਹਾਂ। ਬੱਚਾ ਤੇਜ਼ੀ ਨਾਲ ਪਿੱਛੇ ਗਿਆ। ਜਦੋਂ ਬੱਚਾ ਦੂਸਰੇ ਪਾਸੇ ਮੂੰਹ ਕਰ ਕੇ ਤੇਜ਼ੀ ਨਾਲ ਜਾ ਰਿਹਾ ਸੀ ਇਸਨੇ ਫੌਰਨ ਰੁਪਈਆ ਚੁੱਕਿਆ, ਜੇਬ ਵਿਚ ਪਾ ਕੇ ਆਪਣੇ ਘਰ ਚਲਾ ਗਿਆ। ਇਸ ਮਨ ਦਾ ਕੀ ਭਰੋਸਾ ਹੈ। ਇਕ ਸਮੇਂ ਦਸ ਹਜ਼ਾਰ ਲਈ ਈਮਾਨਦਾਰ ਹੈ ਇਕ ਸਮੇਂ ਇਕ ਰੁਪਈਏ ਵਾਸਤੇ ਬੇਈਮਾਨ ਹੈ।

ਰਾਜਾ ਭਰਥਰੀ ਵੈਰਾਗ ਸੁੱਤਕ ਵਿਚ ਲਿਖਦਾ ਹੈ ਕਿ ਮੇਰੇ ਨਾਲ ਮੇਰੀ ਪਤਨੀ ਨੇ ਬੇਵਫ਼ਾਈ ਕੀਤੀ। ਮੈਂ ਤਾਂ ਨਿਤ ਹੀ ਉਸਦਾ ਸਿਮਰਨ ਕਰਦਾ ਰਹਿੰਦਾ ਸਾਂ। ਪਰ ਉਸਦਾ ਮਨ ਕਿਸੇ ਹੋਰ ਥਾਂ ਲੱਗਾ ਸੀ। ਮੈਨੂੰ ਠੋਕਰ ਉਸ ਵੇਲੇ ਲੱਗੀ ਜਦੋਂ ਪਤਾ ਲੱਗਾ ਪਤਨੀ ਦਾ ਮਨ ਮਹਾਵਤ ਨਾਲ ਲੱਗਾ ਹੈ। ਮਹਾਵਤ ਦਾ ਮਨ ਇਕ

ਵੇਸ਼ਵਾ ਨਾਲ ਲੱਗਾ ਹੈ। ਮੈਂ ਸੋਚਿਆ ਇਹ ਸਾਰੀ ਦੁਨੀਆਂ ਹੀ ਧੋਖੇ ਨਾਲ ਭਰਪੂਰ ਹੈ। ਉਸਨੇ ਇਹ ਕਹਾਣੀ ਇੰਜ ਲਿਖੀ ਹੈ ਕਿ ਸੋਮ ਨਾਮੀ ਬ੍ਰਾਹਮਣ ਨੇ ਤਪੱਸਿਆ ਕਰਕੇ ਅਮਰ ਫਲ ਲਿਆ ਸੀ। ਉਹ ਫਲ ਜਿਹੜਾ ਖਾਏ ਉਸਦੀ ਸਦਾ ਜਵਾਨੀ ਬਣੀ ਰਹਿਣੀ ਸੀ ਉਹ ਫਲ ਉਸਨੇ ਭਰਥਰੀ ਨੂੰ ਦਿੱਤਾ। ਭਰਥਰੀ ਨੇ ਰਾਣੀ ਪਿੰਗਲਾ ਨੂੰ ਦਿੱਤਾ। ਰਾਣੀ ਨੇ ਮਹਾਵਤ ਨੂੰ ਦਿੱਤਾ। ਮਹਾਵਤ ਨੇ ਵੇਸ਼ਵਾ ਨੂੰ ਦਿੱਤਾ। ਵੇਸ਼ਵਾ ਨੇ ਫਿਰ ਲਿਆ ਕੇ ਰਾਜੇ ਭਰਥਰੀ ਨੂੰ ਦੇ ਦਿੱਤਾ ਰਾਜੇ ਨੇ ਦਰਆਫ਼ਤ ਕੀਤਾ ਕਿ ਫਲ ਤਾਂ ਉਹੋ ਹੈ। ਇਹ ਕਿਥੋਂ-ਕਿਥੋਂ ਹੋ ਕੇ ਆਇਆ ਹੈ ਰਾਜੇ ਨੂੰ ਵੈਰਾਗ ਹੋ ਗਿਆ, ਲਿਖਦੇ ਹਨ।

*ਜਿਨਕੇ ਨਿਤ ਮੈ ਚਿਤਮੋ ਚਿਤਮੂੰ, ਤਿਨ ਕੀ ਰਤਿ ਮੋਹਿ ਤਨ ਮਾਹਿ ਰਤੀਨਾ।*
*ਵੋਹ ਔਰ ਪੁਮਾਨ ਕੇ ਸੰਗਿ ਰਤੀ, ਪੁਨ ਤਾਂ ਮਨ ਮਹਿ ਗਨਕਾ ਗ੍ਰਿਹਿ ਕੀਨਾ।*
*ਧ੍ਰਿਗ ਹੈ ਅਬਲਾਂ ਧ੍ਰਿਗ ਕੰਦ੍ਰਪ ਪੈ, ਔਰ ਮੋਹਿ ਧ੍ਰਿਕਾਰ ਜੁ ਮਾਰ ਅਧੀਨਾ।*
*ਇਤ ਰੀਤ ਸਮੂੰਹ ਕੀ ਪ੍ਰੀਤਿ ਤਜੀ ਨ੍ਰਿਪੁ ਹੋਇ ਜੁਗੀਸ਼ਰ ਈਸ਼ਰ ਚੀਨਾ।*
(ਵੈਰਾਗ ਸ਼ੌਤਕ)

ਭਰਥਰੀ ਜੋਗੀ ਬਣ ਗਿਆ। ਕਠਿਨ ਯੋਗ ਸਾਧਨਾ ਕੀਤੀ, ਔਖੇ ਤੋਂ ਔਖੀ ਸਾਧਨਾ ਕੀਤੀ। ਇਕ ਦਿਨ ਤੁਰੇ ਜਾ ਰਹੇ ਸਨ, ਰਾਤ ਚਾਂਦਨੀ ਸੀ ਚੰਦ ਦੀ ਚਾਂਦਨੀ ਵਿਚ ਕੋਈ ਚੀਜ਼ ਚਮਕੀ। ਇਸਨੇ ਵੇਖਿਆ ਤੇ ਜਾਪਿਆ ਕਿ ਲਾਲ ਪਿਆ ਚਮਕਦਾ ਹੈ। ਇਸਨੇ ਅੱਗੇ ਹੋ ਕੇ ਹੱਥ ਪਾਇਆ ਤਾਂ ਇਸ ਦਾ ਹੱਥ ਥੁੱਕ ਨਾਲ ਭਰ ਗਿਆ। ਅਸਲ ਵਿਚ ਉਹ ਕਿਸੇ ਨੇ ਪਾਨ ਖਾ ਕੇ ਥੁੱਕਿਆ ਸੀ। ਮਨ ਨੂੰ ਲੱਖ-ਲੱਖ ਫਿਟਕਾਰਾਂ ਪਾਈਆਂ ਅਤੇ ਕਿਹਾ ਮਨ ਦੱਸ ਤੇਰਾ ਕੀ ਭਰੋਸਾ ਹੈ। ਮੈਂ ਤਾਂ ਸਮਝੰਦਾ ਰਿਹਾ ਹਾਂ ਕਿ ਮੈਂ ਬਹੁਤ ਵੱਡਾ ਤਿਆਗੀ ਹਾਂ। ਮੇਰੇ ਤਿਆਗ ਦੀ ਹਰ ਸਾਧੂ ਮੰਡਲੀ ਵਿਚ, ਜੋਗੀਆਂ ਵਿਚ ਚਰਚਾ ਸੀ ਕਿ ਭਰਥਰੀ ਨੇ ਰਾਜ ਤਿਆਗ ਦਿੱਤਾ ਹੈ। ਰਾਜ ਨੂੰ ਲਤ ਮਾਰ ਦਿੱਤੀ ਹੈ। ਅੱਜ ਪਤਾ ਲਗਾ ਹੈ ਮੇਰੇ ਮਨ ਤੂੰ ਮੈਨੂੰ ਲੱਤ ਮਾਰ ਗਿਆ ਹੈਂ।

ਭਰਥਰੀ ਫਿਰ ਲਿਖਦੇ ਹਨ–

*ਰਤਨ ਜੜਤ ਮੰਡਪ ਤਜੇ ਤਜੀ ਸਹੰਸਰ ਨਾਰ।*
*ਅਜੇ ਬਾਸਨਾਂ ਨਹੀਂ ਤਜੀ ਹੇ ਮਨ ਤੋਹਿ ਧਿਕਾਰ।*

ਜੋਗਾ ਸਿੰਘ ਆਪਣੀ ਵਿਆਹੀ ਇਸਤਰੀ ਛੱਡ ਕੇ ਤਾਂ ਆ ਗਿਆ। ਚਾਹੁੰਦਾ ਤਾਂ ਪਤਨੀ ਨਾਲ ਲਿਆ ਸਕਦਾ ਸੀ ਕਿ ਚਲੋ ਰਹਿੰਦੀਆਂ ਲਾਵਾਂ ਸਤਿਗੁਰੂ ਦੀ ਹਜ਼ੂਰੀ ਵਿਚ ਲੈ ਲਵਾਂਗੇ। ਸਤਿਗੁਰਾਂ ਦਾ ਇਹੀ ਹੁਕਮ ਸੀ ਕਿ ਜਿਸ ਹਾਲਤ ਵਿਚ ਹੋਵੇ ਆ ਜਾਵੇ। ਇਹ ਹੁਕਮ ਤਾਂ ਨਹੀਂ ਸੀ ਕਿ ਕੋਈ ਨਾਲ ਆਉਣਾ ਚਾਹੇ ਤਾਂ ਨਾਲ ਨਾ ਆਵੇ। ਪਰ ਹੰਕਾਰੀ ਮਨ ਬਹੁਤ ਕੁਝ ਕਰ ਦਿੰਦਾ ਹੈ। ਉਹੋ ਜੋਗਾ ਸਿੰਘ ਨੂੰ ਵਿਆਹ ਵੇਲੇ ਗੁਰੂ ਦਾ ਹੁਕਮ ਯਾਦ ਹੈ। ਉਹ ਕਹਿੰਦਾ ਹੈ ਕਿ ਮੈਨੂੰ ਪਤਨੀ ਨਾਲੋਂ ਗੁਰੂ ਦਾ ਹੁਕਮ ਪਿਆਰਾ ਹੈ। ਪਰ ਹੁਸ਼ਿਆਰਪੁਰ ਵੇਸ਼ਵਾ ਨੂੰ ਵੇਖਦਿਆਂ ਹੀ ਗੁਰੂ ਦਾ ਹੁਕਮ ਭੁੱਲ ਜਾਂਦਾ ਹੈ। ਉਹੀ ਮਨ ਹੈ, ਜਿਹੜਾ ਵਿਆਹ ਵੇਲੇ ਕਹਿ ਰਿਹਾ ਸੀ ਕਿ ਕਿਸੇ ਨੇ ਨਾਲ ਨਹੀਂ ਜਾਣਾ। ਇਹ ਸਾਰੇ ਮਿਥਿਆ ਰਿਸ਼ਤੇ ਹਨ

ਜੋਗਾ ਸਿੰਘ ਇਨ੍ਹਾਂ ਸੰਬੰਧੀਆਂ ਦੇ ਪਿਛੇ ਲੱਗ ਕੇ ਗੁਰੂ ਦਾ ਪੱਲਾ ਨਾ ਛੱਡ। ਪਰ ਉਹੀ ਮਨ ਹੈ ਹੁਣ ਉਹੀ ਮਨ ਹੁਸ਼ਿਆਰਪੁਰ ਕਹਿ ਰਿਹਾ ਹੈ ਮੌਜ ਲੈ, ਇਥੇ ਤੈਨੂੰ ਕੌਣ ਵੇਖਦਾ ਪਿਆ ਹੈ। ਹੁਣ ਗੁਰੂ ਦਾ ਹੁਕਮ ਭੁੱਲ ਜਾਂਦਾ ਹੈ ਇਹ ਯਾਦ ਹੀ ਨਹੀਂ ਰਹਿੰਦਾ ਕਿ ਵੇਸ਼ਵਾ ਗਾਮੀ ਸਿੱਖ ਪਤਤ ਹੋ ਜਾਂਦਾ ਹੈ। ਮਨ ਉਹੀ ਹੈ ਪਰ ਇਸ ਮਨ ਦਾ ਕੀ ਭਰੋਸਾ ਹੈ। ਇਕ ਵਿਦਵਾਨ ਕਹਿੰਦੇ ਹਨ, ਕਿ ਕਈ ਵਾਰ ਇਹ ਭੁਲੇਖਾ ਪੈ ਜਾਂਦਾ ਹੈ ਕਿ ਮਨ ਮਰ ਗਿਆ ਹੈ। ਪਰ ਮਨ ਮਰਿਆ ਨਹੀਂ ਹੁੰਦਾ ਸਿਰਫ ਸਮੇਂ ਨਾਲ ਹਾਲਾਤ ਅਜਿਹੇ ਬਣ ਜਾਂਦੇ ਹਨ ਕਿ ਮਨ ਦਬ ਜਾਂਦਾ ਹੈ। ਜਿਵੇਂ ਕਿ ਪਿੰਡਾਂ ਦੇ ਛੱਪੜ ਸੁੱਕਣ ਤੇ ਡੱਡੂ ਥੱਲੇ ਦੱਬੇ ਜਾਂਦੇ ਹਨ ਜਦੋਂ ਬਰਖਾ ਪੈਂਦੀ ਹੈ ਉਹ ਬੋਲਣ ਲਗ ਪੈਂਦੇ ਹਨ। ਇਕ ਵਿਦਵਾਨ ਦਾ ਲਿਖਿਆ ਦੋਹਿਰਾ ਹੈ :

*ਮੈ ਜਾਨਿਉ ਮਨ ਮਰ ਗਇਉ ਮਰਿਉ ਸੁ ਅਜਹੂ ਨਾਹਿ।*
*ਬਰਖਾ ਪਰੀ ਕੁਸੰਗ ਕੀ ਦਾਦਰ ਜਿਉ ਗਰੁੜਾਇ।*

ਕਬੀਰ ਸਾਹਿਬ ਇਸੇ ਲਈ ਕਹਿੰਦੇ ਹਨ ਮਨ ਨੂੰ ਮਾਰਨਾ ਨਹੀਂ, ਮਨ ਨੂੰ ਤਾਰਨਾ ਹੈ। ਮਨ ਡੁੱਬਾ ਪਿਆ ਹੈ ਇੰਸ ਨੂੰ ਉਬਾਰਨਾ ਹੈ, ਮਨ ਨੂੰ ਸੰਵਾਰਨਾ ਹੈ। ਮਰਿਆ ਮੁੱਕਿਆ ਤਾਂ ਅੱਗੇ ਹੀ ਹੈ ਇਸਨੂੰ ਨਵੀਂ ਜ਼ਿੰਦਗੀ ਦੇਣੀ ਹੈ।

*ਕਵਨ ਸੁ ਮੁਨ ਜੋ ਮਨ ਮਾਰੇ।*
*ਮਨ ਕਉ ਮਾਰਿ ਕਹਹੁ ਕਿਸ ਤਾਰੇ।*



ਮਨ ਗੁਰੂ ਦੇ ਅਰਪਨ ਕਰ ਦੇਣਾ ਹੈ। ਇਸਨੂੰ ਗੁਰੂ ਦੀ ਸ਼ਰਣ ਵਿਚ ਰੱਖ ਦੇਣਾ ਹੈ। ਤੇ ਮਨ ਨੂੰ ਸਮਝਾਉਣਾ ਹੈ ਕਿ :

*ਏ ਮਨ ਪਿਆਰਿਆ ਤੂ ਸਦਾ ਸਚ ਸਮਾਲੇ ॥*
*ਏਹੁ ਕੁਟੰਬੁ ਤੂ ਜਿ ਦੇਖਦਾ ਚਲੈ ਨਾਹੀ ਤੇਰੈ ਨਾਲੇ ॥*
*ਸਾਥਿ ਤੇਰੈ ਚਲੈ ਨਾਹੀ ਤਿਸੁ ਨਾਲਿ ਕਿਉ ਚਿਤੁ ਲਾਈਐ ॥*
*ਐਸਾ ਕੰਮੁ ਮੂਲੇ ਨਾ ਕੀਚੈ ਜਿਤ ਅੰਤ ਪਛੋਤਾਈਐ ॥*
*ਸਤਿਗੁਰੂ ਕਾ ਉਪਦੇਸੁ ਸੁਣਿ ਤੂ ਹੋਵੈ ਤੇਰੈ ਨਾਲੇ॥*
*ਕਹੈ ਨਾਨਕ ਮਨ ਪਿਆਰੇ ਤੂ ਸਦਾ ਸਚੁ ਸਮਾਲੇ ॥* (ਅਨੰਦ, ਪਉੜੀ ੧੧)

ਇਸ ਨੂੰ ਕਾਬੂ ਕਰਨ ਦਾ ਤੇ ਠੀਕ ਵਰਤੋਂ ਕਰਨ ਦਾ ਸਿਰਫ ਇਕੋ ਹੀ ਢੰਗ ਹੈ ਉਹ ਹੈ ਕਿ :

*ਮਨੁ ਬੇਚੈ ਸਤਿਗੁਰ ਕੈ ਪਾਸਿ ॥*
*ਤਿਸੁ ਸੇਵਕ ਕੇ ਕਾਰਜ ਰਾਸਿ ॥*

ਪਰ ਮਨ ਸੰਵਾਰਨ ਦਾ ਚਾਅ-ਉਮਾਹ ਤਾਂ ਹੀ ਆਵੇਗਾ ਜੇ ਬਹੀਐ ਪੜਿਆ ਪਾਸਿ।

• • •

# ੧੪

## ਕਪਟੁ ਵਿਕਾਰ

*ਜਿਨਾ ਅੰਤਰਿ ਕਪਟੁ ਵਿਕਾਰੁ ਹੈ ਤਿਨਾ ਰੋਇ ਕਿਆ ਕੀਜੈ ।*
(ਆਸਾ ਛੰਤ ਮ : ੪, ਪੰਨਾ ੪੫੦)

ਇਹ ਸੱਚ ਹੈ ਕਿ ਸੱਚੇ ਦਿਲੋਂ ਪਛਤਾਵੇ ਵਿਚ ਨਿਕਲੇ ਅੱਥਰੂ ਜਨਮਾਂ-ਜਨਮਾਂ ਦੇ ਪਾਪ ਧੋ ਜਾਂਦੇ ਹਨ। ਪਰ ਜੇ ਕਿਤੇ ਕਪਟ ਤੇ ਫਰੇਬ ਦੇ ਅੱਥਰੂ ਵਗਾਉਣ ਦੀ ਆਦਤ ਬਣ ਜਾਏ ਜਾਂ ਜਿਵੇਂ ਕੋਈ ਐਕਟਰ ਅੱਥਰੂ ਵਹਾਉਂਦਾ ਹੈ ਅਜਿਹੀ ਪ੍ਰੈਕਟਿਸ ਹੋ ਜਾਏ ਜਾਂ ਸੁਭਾਵਕ ਹੀ ਮਗਰਮਛ ਵਾਂਗੂੰ ਅੱਥਰੂ ਵਗਦੇ ਜਾਣ ਤਾਂ ਅਜਿਹਾ ਮਨੁੱਖ ਪੱਥਰ ਵਾਂਗੂੰ ਕਠੋਰ ਤੇ ਮਹਾਨ, ਢੀਠ ਤੇ ਪਾਖੰਡੀ ਹੋ ਜਾਂਦਾ ਹੈ। ਅਜਿਹੇ ਬੰਦੇ ਦੀ ਬਦਲ ਜਾਣ ਦੀ, ਸੁਧਰ ਜਾਣ ਦੀ ਸੰਭਾਵਨਾ ਬਹੁਤ ਘਟ ਜਾਂਦੀ ਹੈ। ਜੇ ਅਸੰਭਵ ਨਹੀਂ ਤਾਂ ਬਹੁਤ ਮੁਸ਼ਕਿਲ ਜ਼ਰੂਰ ਹੋ ਜਾਂਦੀ ਹੈ। ਐਸਾ ਬੰਦਾ ਤਵੇ ਦੀ ਸੜੀ ਰੋਟੀ ਵਾਂਗੂੰ ਹੋ ਜਾਂਦਾ ਹੈ। ਅਸੀਂ ਕੱਚੀ ਰੋਟੀ ਤਾਂ ਸੇਕ ਲਵਾਂਗੇ ਪਰ ਜਿਹੜੀ ਤਵੇ ਤੇ ਹੀ ਸੜ ਜਾਏ ਉਸਦਾ ਕੀ ਕਰਾਂਗੇ। ਜਾਂ ਉਹ ਬੰਦਾ ਬਾਬਾ ਫਰੀਦ ਜੀ ਦੇ ਕਹਿਣ ਵਾਂਗੂੰ ਪਾਣੀ 'ਚ ਡੁੱਬੀ ਖੇਤੀ ਵਾਂਗੂੰ ਹੈ ਜਿਸਦਾ ਹਰਾ ਹੋਣਾ ਹੁਣ ਮੁਸ਼ਕਿਲ ਹੈ।

*ਤਤੀ ਤੋਇ ਨਾ ਪਲਵੈ ਜੇ ਜਲਿ ਟੁਬੀ ਦੇਇ ॥*
*ਫਰੀਦਾ ਜੋ ਡੋਹਾਗਣਿ ਰਬ ਦੀ ਝੂਰੇਦੀ ਝੂਰੇਇ ॥* (ਸਲੋਕ ਫਰੀਦ, ਪੰਨਾ ੧੩੮੧)

ਇਕ ਵਾਰ ਇਕ ਹਾਕਮ ਦੇ ਸਾਹਮਣੇ ਇਕ ਚੋਰ ਨੂੰ ਪੇਸ਼ ਕੀਤਾ ਗਿਆ ਸੀ। ਜਿਸ ਨੇ ਕਿਸੇ ਘਰ ਵਿਚੋਂ ਦਸ ਰੁਪੈ ਚੋਰੀ ਕੀਤੇ ਸਨ। ਵਕੀਲ ਨੇ ਜਤਨ ਕੀਤਾ ਕਿ ਮੈਂ ਇਸਨੂੰ ਛੁਡਾਉਣਾ ਹੈ, ਉਸਨੇ ਘਰ ਦੇ ਮਾਲਕ ਅੱਗੇ ਪ੍ਰਸ਼ਨ ਰੱਖਿਆ ਕਿ ਮੈਂ ਕਿਵੇਂ ਮੰਨਾਂ ਕਿ ਤੇਰੇ ਘਰ ਵਿਚ ਵਾਕਿਆ ਹੀ ਪੈਸੇ ਸਨ। ਘਰ ਵਾਲਾ ਗੁੱਸੇ ਵਿਚ ਆ ਗਿਆ, ਕਹਿਣ ਲੱਗਾ, "ਤੁਸੀਂ ਮੈਨੂੰ ਕੰਗਾਲ ਸਮਝਦੇ ਹੋ ਮੇਰੇ ਘਰ ਵਿਚ ਹਰ ਵੇਲੇ ਦਸ ਹਜ਼ਾਰ ਦੇ ਕਰੀਬ ਰੁਪਿਆ ਹੁੰਦਾ ਹੈ।" ਵਕੀਲ ਨੇ ਪੁੱਛਿਆ, "ਜਿਸ ਦਿਨ ਚੋਰੀ ਹੋਈ ਸੀ ਉਸ ਦਿਨ ਵੀ ਘਰ ਵਿਚ ਦਸ ਹਜ਼ਾਰ ਰੁਪਈਆ ਸੀ ?" ਘਰ ਵਾਲੇ ਨੇ ਕਿਹਾ, "ਹੈਸੀ।" ਜ਼ਿਆਦਾ ਹੀ ਹੋਵੇਗਾ ਘੱਟ ਨਹੀਂ। ਵਕੀਲ ਨੇ ਹਾਕਮ ਨੂੰ ਕਿਹਾ ਜਨਾਬ ਫਿਰ ਤਾਂ ਇਹ ਚੋਰੀ ਨਹੀਂ। ਇਹ ਤਾਂ ਮਜਬੂਰੀ ਹੈ। ਇਸਨੇ ਪੇਟ ਦੀ ਭੁੱਖ ਮੁਕਾਉਣ-ਲਈ ਸਿਰਫ ਦਸ ਰੁਪੈ ਲੈ ਲਏ ਜਦੋਂ ਕਿ ਹੁਣੇ

ਹੀ ਘਰ ਵਾਲੇ ਦੇ ਕਹਿਣ ਮੁਤਾਬਿਕ ਘਰ ਵਿਚ ਦਸ ਹਜ਼ਾਰ ਰੁਪੈ ਮੌਜੂਦ ਸਨ। ਚੋਰ ਗਿੜਗਿੜਾ ਕੇ ਰੋਣ ਲੱਗਾ, "ਹਾਕਮ ਦੇ ਮਨ ਤੇ ਵੀ ਗਹਿਰਾ ਅਸਰ ਹੋਇਆ ਉਸਨੇ ਚੋਰ ਨੂੰ ਵਾਰਨਿੰਗ ਦੇ ਕੇ ਰਿਹਾ ਕਰ ਦਿੱਤਾ ਤੇ ਕਿਹਾ ਅੱਛਾ ਮੈਂ ਤੈਨੂੰ ਛੱਡਦਾ ਹਾਂ। ਪਰ ਅੱਗੋਂ ਕੋਈ ਮਿਹਨਤ ਕਰਨੀ। ਚੋਰੀ ਭਾਵੇਂ ਮੰਜਬੂਰੀ ਵਿਚ ਵੀ ਹੋਵੇ ਆਖਰ ਹੈ ਤਾਂ ਜੁਰਮ ਇਸ ਲਈ ਅੱਗੋਂ ਸਾਵਧਾਨ ਰਹਿਣਾ।"

ਅੱਖਾਂ ਪੂੰਝਦਾ ਚੋਰ ਅਦਾਲਤ ਘਰ ਵਿਚੋਂ ਬਾਹਰ ਨਿਕਲਿਆ। ਬਾਹਰ ਆ ਕੇ ਰੋਈ ਜਾਏ। ਆਖਰ ਵਕੀਲ ਨੇ ਕਿਹਾ ਚਲ ਹੁਣ ਚੁਪ ਕਰ ਜਾ ਜੇ ਤੈਨੂੰ ਸੱਚ ਹੀ ਪਛੋਤਾਵਾ ਹੈ ਤਾਂ ਅੱਗੋਂ ਚੋਰੀ ਨਾ ਕਰੀਂ। ਲਿਆ ਮੇਰੀ ਰਹਿੰਦੀ ਫੀਸ ਦੇ ਤੈਨੂੰ ਛੁਡਵਾ ਦਿੱਤਾ ਹੈ। ਚੋਰ ਬੜਾ ਚੌਂਕ ਕੇ ਬੋਲਿਆ ਪਛਤਾਵਾ ਤਾਂ ਮੈਨੂੰ ਬੜਾ ਹੈ ਪਰ ਉਹ ਪਛਤਾਵਾ ਨਹੀਂ ਕਿ ਜਿਸ ਨਾਲ ਮੈਂ ਚੋਰੀ ਛਡ ਜਾਵਾਂ। ਪਛਤਾਵਾ ਇਸ ਗੱਲ ਦਾ ਹੈ ਕਿ ਮੈਂ ਸਾਰੀ ਉਮਰ ਇਹੀ ਕੰਮ ਕਰਦਾ ਰਿਹਾ ਹਾਂ। ਮੈਂ ਪਤਾਲ ਵਿਚ ਲੁਕਾਈ ਚੀਜ਼ ਕੱਢ ਲਿਆਉਂਦਾ ਹਾਂ। ਪਰ ਮੈਂ ਆਪਣੀ ਅਸਫਲਤਾ ਤੇ ਰੋ ਰਿਹਾ ਹਾਂ ਕਿ ਉਹ ਦਸ ਹਜ਼ਾਰ ਮੇਰੀ ਨਜ਼ਰੀਂ ਕਿਉਂ ਨਹੀਂ ਪਏ। ਪਛਤਾਵਾ ਇਹ ਹੈ ਕਿ ਦਸ ਰੁਪੈ ਲੈ ਆਇਆ ਤੇ ਦਸ ਹਜ਼ਾਰ ਨਜ਼ਰੋਂ ਉਹਲੇ ਰਹਿ ਗਏ। ਮੈਨੂੰ ਦਸ ਹਜ਼ਾਰ ਕਿਉਂ ਨਹੀਂ ਦਿੱਸੇ। ਹੁਣ ਇਸ ਬੰਦੇ ਦੇ ਅੱਥਰੂਆਂ ਬਾਰੇ ਕੀ ਖ਼ਿਆਲ ਕਰਾਂਗੇ ਕਿ ਇਹ ਅੱਥਰੂ ਰੱਬ ਦੇ ਨੇੜੇ ਲੈ ਜਾਣਗੇ।



ਇਕ ਅਦੀਬ ਕਹਿੰਦੇ ਹਨ ਜੰਨਤ ਦਾ ਮੁੱਲ ਸਿਰਫ ਦੋ ਅੱਥਰੂ ਹਨ। ਪਰ ਉਹ ਨਿਕਲਣ ਉਸ ਅੱਖ ਵਿਚੋਂ ਜੋ ਅੰਦਰਲੇ ਦਿਲ ਨਾਲ ਜੁੜੀ ਹੈ। ਦਿਲ ਦੀ ਛਿਪੀ ਗਹਿਰਾਈ ਵਿਚੋਂ ਪਛੋਤਾਵਾ ਜਾਗੇ ਤੇ ਬੰਦਾ ਆਪਣੀਆਂ ਭੁੱਲਾਂ ਤੇ ਰੋਵੇ।

*ਜੰਨਤ ਕੀ ਕੀਮਤ ਫ਼ੱਕ ਦੋ ਆਂਸੂ ਹੈਂ।*
*ਨਿਕਲੇਂ ਉਸ ਆਂਖ ਸੇ ਜੋ ਪਿਨਹਾਂ ਤੇਰੇ ਦਿਲ ਮੇ ਹੈਂ।*

ਇਕ ਵਾਰ ਇਕ ਬਾਦਸ਼ਾਹ ਦੇ ਸਾਹਮਣੇ ਇਕ ਔਰਤ ਰੋਂਦੀ-ਰੋਂਦੀ ਆਈ ਤੇ ਆਪਣੇ ਕੈਦੀ ਪਤੀ ਬਾਰੇ ਫ਼ਰਿਆਦ ਕੀਤੀ ਕਿ ਮੇਰਾ ਤੇ ਬੱਚਿਆਂ ਦਾ ਬੁਰਾ ਹਾਲ ਹੈ। ਬਾਦਸ਼ਾਹ ਦਾ ਮਨ ਵੀ ਨਰਮ ਹੋ ਗਿਆ ਤੇ ਉਸਨੇ ਕਿਹਾ ਕਿ ਬੀਬੀ ਅੱਛਾ ਤੂੰ ਜਾ ਤੇਰੇ ਰੋਣ ਨੇ ਮੇਰਾ ਦਿਲ ਹਿਲਾ ਦਿੱਤਾ ਹੈ ਮੈਂ ਤੇਰੇ ਪਤੀ ਨੂੰ ਬੁਲਾ ਕੇ ਉਸ ਕੋਲੋਂ ਵਾਅਦਾ ਲਵਾਂਗਾ ਕਿ ਅੱਗੋਂ ਚੋਰੀ ਨਾ ਕਰੇ, ਜੇ ਉਹ ਮੇਰੀ ਤਸੱਲੀ ਕਰਵਾ ਸਕਿਆ ਤਾਂ ਮੈਂ ਉਸਨੂੰ ਰਿਹਾ ਕਰ ਦਿਆਂਗਾ। ਉਸ ਚੋਰ ਦੀ ਪਤਨੀ ਨੇ ਕਿਹਾ ਜੇ ਉੱਕਾ ਰਿਹਾ ਨਾ ਵੀ ਕਰ ਸਕੋ ਤਾਂ ਇਕ ਰਾਤ ਲਈ ਜ਼ਰੂਰ ਛੱਡ ਦਿਉ ਫਿਰ ਅਸੀਂ ਇਥੇ ਭੇਜ ਦਿਆਂਗੇ। ਬਾਦਸ਼ਾਹ ਨੇ ਪੁੱਛਿਆ ਕਿ ਇਕ ਰਾਤ ਘਰ ਭੇਜਣ ਦਾ ਕੀ ਭਾਵ ਹੈ। ਪਤਨੀ ਕਹਿਣ ਲੱਗੀ ਜੋ ਉਹ ਅੱਗੇ ਚੋਰੀ ਕਰਕੇ ਲਿਆਇਆ ਸੀ ਉਹ ਆਟਾ ਮੁੱਕ ਗਿਆ ਹੈ। ਇਕ ਰਾਤ ਵਿਚ ਜੇ ਉਹ ਚਾਰ ਬੋਰੀਆਂ ਦਾਣੇ ਵੀ ਚੋਰੀ ਕਰਕੇ ਲੈ ਆਇਆ ਤਾਂ ਦੋ ਮਹੀਨੇ ਸੌਖੇ ਨਿਕਲ ਜਾਣਗੇ। ਉਨੇ ਚਿਰ ਨੂੰ ਤੁਸੀਂ ਕੋਈ ਫੈਸਲਾ ਕਰ ਲੈਣਾ ਅਜੇ ਸਿਰਫ ਮੇਰੇ ਰੋਣ ਤੇ ਤਰਸ ਖਾ ਕੇ

ਸਿਰਫ਼ ਇਕ ਰਾਤ ਵਾਸਤੇ ਭੇਜ ਦਿਉ। ਇਹ ਅੱਥਰੂ ਤਾਂ ਉਸ ਤੇਈਏ ਤਾਪ ਵਰਗੇ ਹਨ ਜੋ ਡੱਲਾ ਨਿਵਾਸੀ ਭਾਈ ਲਾਲੋ ਨੂੰ ਕਹਿੰਦਾ ਸੀ ਮੇਰੇ ਤੇ ਤਰਸ ਖਾ ਕੇ ਇਕ ਪਲ ਵਾਸਤੇ ਪਿੰਜਰੇ ਵਿਚੋਂ ਬਾਹਰ ਕੱਢ ਦੇ। ਪਲ ਵਿਚ ਹੀ ਗ਼ਰੀਬ ਧੋਬੀ ਦੇ ਖ਼ੂਨ ਦਾ ਖੱਪਰ ਭਰ ਲਿਆਇਆ ਸੀ।

ਅਜਿਹੇ ਢੀਠ ਅਨੇਕਾਂ ਮਿਲ ਜਾਣਗੇ ਜਿਵੇਂ ਕਿ ਗ਼ਾਲਬ ਨੇ ਕਿਹਾ ਹੈ ਮੁੱਲਾਂ ਮੈਂ ਸ਼ਰਾਬ ਨਾ ਪੀਣ ਦੀ ਕਸਮ ਤਾਂ ਪਾ ਦਿੰਦਾ ਹਾਂ। ਪਰ ਮਨ ਨੂੰ ਸਮਝਾ ਰਿਹਾ ਹਾਂ ਕਿ ਸੌ ਵਾਰ ਤਾਂ ਅੱਗੇ ਕਸਮ ਪਾ ਬੈਠਾ ਹਾਂ ਇਕ ਹੋਰ ਸਹੀ। ਪਰ ਤੇਰੀ ਕਸਮ ਦਾ ਇਤਬਾਰ ਤਾਂ ਕੋਈ ਨਹੀਂ।

*ਗ਼ਾਲਬ ਤੂੰ ਨੇ ਸੌ ਬਾਰ ਨਾ ਪੀਨੇ ਕੀ ਕਸਮ ਖਾਈ ਹੈ,*
*ਮਗਰ ਤੇਰੀ ਕਸਮ ਕਾ ਇਤਬਾਰ ਕਿਆ ਹੈ।*

ਵਾਰ-ਵਾਰ ਸੌਗੰਧ ਚੁੱਕਣੀ ਤੇ ਤੋੜਨੀ, ਧਾਰਮਿਕ ਪ੍ਰਣ ਕਰਨਾ ਤੇ ਤੋੜਨਾ ਅਜਿਹਾ ਬੰਦਾ ਮਹਾਨ ਢੀਠ ਹੋ ਜਾਂਦਾ ਹੈ।

ਸਤਿਗੁਰਾਂ ਨੇ ਅਜਿਹੇ ਬੰਦਿਆਂ ਨੂੰ ਮਤ ਦੇਣ ਲਈ ਹੀ ਕਿਹਾ ਸੀ ਤੂੰ ਨਿਤ ਹੀ ਗੁਨਾਹ ਕਰਦਾ ਹੈਂ ਅਤੇ ਨਿਤ ਹੀ ਪਛਤਾਉਂਦਾ ਹੈਂ :

*ਕਾਮਵੰਤ ਕਾਮੀ ਬਹੁ ਨਾਰੀ ਪਰ ਗ੍ਰਿਹ ਜੋਹ ਨ ਚੂਕੈ॥*
*ਦਿਨ ਪ੍ਰਤਿ ਕਰੈ ਕਰੈ ਪਛੁਤਾਪੈ ਸੋਗ ਲੋਭ ਮਹਿ ਸੂਕੈ॥*



(ਧਨਾ: ਮ: ੫ ਪੰਨਾ ੬੭੨)

ਮੰਦੇ ਭਾਗਾਂ ਵਾਲਾ ਉਹ ਬੰਦਾ ਹੈ ਜਿਸਨੂੰ ਆਪਣੇ ਆਪ ਤੇ ਭਰੋਸਾ ਨਾ ਰਹੇ। ਅਜਿਹਾ ਬੰਦਾ ਆਪਣੇ ਪ੍ਰਤੀ ਗਿਲਾਨੀ ਨਾਲ ਭਰਿਆ ਰਹਿੰਦਾ ਹੈ। ਉਸਦੇ ਜੀਵਨ ਵਿਚ ਕਦੀ ਵੀ ਸ਼ੁਭ ਗੁਣਾਂ ਦੇ ਫੁੱਲ ਨਹੀਂ ਖਿੜ ਸਕਦੇ। ਅਜਿਹਾ ਬੰਦਾ ਜੀਵਨ ਦੇ ਹਰ ਪੜਾਅ ਤੇ ਅਸਫ਼ਲ ਰਹਿੰਦਾ ਹੈ ਉਹ ਕਿਤੇ ਵੀ ਕਾਮਯਾਬ ਨਹੀਂ ਹੋ ਸਕਦਾ। ਤੇ ਸਭ ਤੋਂ ਮੰਦੇ ਭਾਗਾਂ ਵਾਲਾ ਉਹ ਬੰਦਾ ਹੈ ਜਿਸਦੇ ਅੱਥਰੂ ਵੀ ਬੇਕਾਰ ਹੋ ਜਾਣ। ਜਿਸਦੇ ਅੱਥਰੂਆਂ ਦਾ ਵੀ ਇਤਬਾਰ ਨਾ ਰਹਿ ਜਾਏ। ਰਹਿਮ ਵਾਸਤੇ ਅੱਥਰੂ ਆਖ਼ਰੀ ਅਪੀਲ ਹਨ। ਪਰ ਉਹ ਬੰਦਾ ਕਿੰਨਾ ਮੰਦਭਾਗਾ ਹੈ ਜਿਸਦੇ ਰੋਣ ਨੂੰ ਵੀ ਲੋਕੀਂ ਕਪਟ ਆਖਣ, ਧੋਖਾ ਆਖਣ ਫਰੇਬ ਆਖਣ। ਜਿਸਨੇ ਆਪਣੇ ਅੱਥਰੂਆਂ ਦੀ ਇੱਜ਼ਤ ਬਚਾ ਲਈ ਉਸਨੇ ਸਭ ਕੁਝ ਬਚਾ ਲਿਆ। ਜਿਸਦੇ ਅੱਥਰੂਆਂ ਦੀ ਬੇਪਤੀ ਹੋ ਗਈ ਉਸਨੇ ਆਪਣਾ ਸਭ ਕੁਝ ਗਵਾ ਲਿਆ ਹੈ। ਧਿਆਨ ਰੱਖਣਾ ਅੱਥਰੂ ਸੱਚਾ ਪਛਤਾਵਾ ਬਨਣ, ਪ੍ਰੇਮ ਤੇ ਬ੍ਰਿਹੋਂ ਬਣਨ, ਕਪਟ ਤੇ ਵਿਕਾਰ ਨਾ ਬਣ ਜਾਣ। ਪਰ ਅਜਿਹਾ ਹੋਵੇਗਾ ਤਾਂ ਹੀ ਜੇ ਬਹੀਐ ਪੜਿਆ ਪਾਸਿ।

• • •

## ੧੫

# ਕੁਦਰਤ ਦੀ ਰਹਿਤ

*ਅਪੁ ਤੇਜ ਬਾਇ ਪ੍ਰਿਥਮੀ ਅਕਾਸਾ ॥ ਐਸੀ ਰਹਤ ਰਹਉ ਹਰਿ ਪਾਸਾ ॥*

(ਗਉੜੀ ਕਬੀਰ ਜੀ, ਪੰਨਾ ੩੨੭)

ਕਬੀਰ ਸਾਹਿਬ ਜੀ ਫ਼ਰਮਾਉਂਦੇ ਹਨ ਕਿ ਪ੍ਰਭੂ ਦੇ ਚਰਨਾਂ ਨਾਲ ਜੁੜ ਕੇ ਮੈਂ ਹੁਣ ਪਾਣੀ, ਅੱਗ, ਹਵਾ, ਧਰਤੀ ਤੇ ਅਕਾਸ਼ ਵਾਲੀ ਰਹਿਤ ਵਿਚ ਰਹਿ ਰਿਹਾ ਹਾਂ।

ਅਸੀਂ ਜਦੋਂ ਵੀ ਕੋਈ ਮਸ਼ੀਨ ਖਰੀਦਦੇ ਹਾਂ ਤਾਂ ਉਸਦੇ ਸਿਸਟਮ ਨੂੰ ਸਮਝਣ ਵਾਸਤੇ ਨਾਲ ਕਿਤਾਬ ਦੇ ਦਿੱਤੀ ਜਾਂਦੀ ਹੈ। ਪੁਰਜ਼ਿਆਂ ਦੀ ਮਰਯਾਦਾ ਸਮਝਣ ਵਾਸਤੇ ਕਿਤਾਬ ਸਹਾਇਕ ਹੈ ਪਰ ਤਾਂ ਸਹਾਇਕ ਹੈ ਜੇ ਮਸ਼ੀਨ ਕੋਲ ਹੋਵੇ। ਗੱਡੀ ਕੋਲ ਨਾ ਹੋਵੇ ਤਾਂ ਨਿਰੀ ਕਿਤਾਬ ਕਿਸੇ ਕੰਮ ਨਹੀਂ, ਸਿਸਟਮ ਜੋ ਕੰਮ ਕਰ ਰਿਹਾ ਹੈ ਉਹ ਗੱਡੀ ਵਿਚ ਹੈ। ਇਸੇ ਤਰ੍ਹਾਂ ਜੋ ਜੀਵਨ ਦੀ ਮਰਯਾਦਾ ਹੈ ਉਹ ਪ੍ਰਮਾਤਮਾ ਨੇ ਇਸ ਸਰੀਰ ਵਿਚ ਰੱਖੀ ਹੈ। ਧਾਰਮਿਕ ਗ੍ਰੰਥ, ਧਾਰਮਿਕ ਉਪਦੇਸ਼ ਉਸ ਮਰਯਾਦਾ ਨੂੰ ਸਮਝਣ ਵਿਚ ਸਹਾਇਤਾ ਕਰ ਸਕਦੇ ਹਨ ਪਰ ਇਹ ਯਾਦ ਰੱਖਣਾ ਜ਼ਰੂਰੀ ਹੈ ਕਿ ਮਰਯਾਦਾ ਇਸ ਸਰੀਰ ਵਿਚ ਹੈ ਜੋ ਕੰਮ ਕਰ ਰਹੀ ਹੈ।

ਸਤਿਗੁਰੂ ਨਾਨਕ ਦੇਵ ਜੀ ਜਪੁ ਵਿਚ ਫ਼ਰਮਾਉਂਦੇ ਹਨ ਕਿ ਜਿਸ ਹੁਕਮ ਰਜ਼ਾ ਵਿਚ ਜੀਵਨ ਦੀ ਗੱਡੀ ਨੇ ਚਲਣਾ ਹੈ, ਉਹ ਸਕ੍ਰਿਆ ਮਰਯਾਦਾ ਪ੍ਰਮਾਤਮਾ ਨੇ ਤੇਰੇ ਵਿਚ ਹੀ ਰੱਖੀ ਹੈ ਉਹ ਹੁਕਮ ਸਕ੍ਰਿਆ ਰੂਪ ਵਿਚ ਤੇਰੇ ਅੰਦਰ ਵਰਤ ਰਿਹਾ ਹੈ।

*ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ ॥* (ਜਪੁ)

ਜੋ ਬ੍ਰਹਿਮੰਡ ਵਿਚ ਹੈ, ਉਹੀ ਕੁਝ ਪਿੰਡ ਵਿਚ ਹੈ ਇਸ ਸਰੀਰ ਵਿਚ ਹੈ। ਇਹੀ ਕਾਰਨ ਹੈ ਕਿ ਜੇ ਬੰਦੇ ਦੀ ਕੁਝ ਸਮਝਣ ਦੀ ਨੀਯਤ ਹੋਵੇ ਤਾਂ ਬ੍ਰਹਮੰਡ ਦੀ ਇਕ-ਇਕ ਵਸਤੂ ਇਸ ਮਨੁੱਖ ਲਈ ਖੁੱਲ੍ਹੀ ਕਿਤਾਬ ਹੈ। ਜੇ ਇਹ ਪੜ੍ਹ ਸਕੇ ਤਾਂ ਇਸ ਦੇ ਜੀਵਨ ਦੇ ਕਾਫੀ ਮਸਲੇ ਹੱਲ ਹੋ ਸਕਦੇ ਹਨ। ਇਹ ਸਰੀਰ ਪੰਜਾਂ ਤੱਤਾਂ ਤੋਂ ਬਣਿਆ ਹੈ ਕਬੀਰ ਸਾਹਿਬ ਜੀ ਦੇ ਕਥਨ ਅਨੁਸਾਰ, ਜੇ ਮਨੁੱਖ ਪੰਜਾਂ ਤੱਤਾਂ ਦੇ ਪੰਜ ਗੁਣ ਧਾਰਨ ਕਰ ਲਵੇ ਤਾਂ ਇਸੇ ਰਹਿਤ ਅਨੁਸਾਰ ਇਸਨੂੰ ਪ੍ਰਮਾਤਮਾ ਦੀ ਨੇੜਤਾ ਪ੍ਰਾਪਤ ਹੋ ਸਕਦੀ ਹੈ।

ਜਿਵੇਂ ਪੰਜਾਂ ਤੱਤਾਂ ਦੇ ਪੰਜ ਗੁਣਾਂ ਨੂੰ ਸਤਿਗੁਰੂ ਰਾਮਦਾਸ ਜੀ ਕਹਿੰਦੇ ਹਨ

*ਹਰਿ ਆਪੇ ਪੰਚ ਤਤੁ ਬਿਸਤਾਰਾ ਵਿਚਿ ਧਾਤੂ ਪੰਚ ਆਪਿ ਪਾਵੈ ।*

(ਬੈਰਾੜੀ ਮ: ੪, ਪੰਨਾ ੭੨੦)

ਉਹ ਪੰਜ ਧਾਤੂ ਹਨ : ਸਬਦ, ਸਪਰਸ਼, ਰੂਪ, ਰਸ, ਗੰਧ।

ਅਕਾਸ਼ ਦਾ ਸ਼ਬਦ ਹੈ, ਹਵਾ ਦਾ ਸਪਰਸ਼ ਹੈ, ਅਗਨੀ ਦਾ ਰੂਪ ਹੈ, ਜਲ ਦਾ ਰਸ ਹੈ ਅਤੇ ਧਰਤੀ ਦਾ ਗੰਧ ਹੈ।

ਇਸੇ ਤਰ੍ਹਾਂ ਪੰਜਾਂ ਤੱਤਾਂ ਦੇ ਪੰਜ ਸੁਭਾਅ ਵੀ ਗੁਰੂ ਅਰਜਨ ਦੇਵ ਜੀ ਨੇ ਸੁਖਮਨੀ ਸਾਹਿਬ ਵਿਚ ਲਿਖੇ ਹਨ।

ਅਕਾਸ਼ ਦੀ ਰਹਿਤ ਹੈ ਕਿ ਅਕਾਸ਼ ਵਿਆਪਕ ਹੈ, ਹਰ ਥਾਂ ਹੈ। ਅਸ਼ਟਾਵਕਰ ਨੇ ਜਨਕ ਨੂੰ ਸਮਝਾਉਣ ਲਈ ਇਹੀ ਪ੍ਰਮਾਣ ਦਿੱਤਾ ਸੀ। ਕਿ ਇਹ ਵਿਦਵਾਨ ਜੋ ਮੇਰੇ ਸਰੀਰ ਨੂੰ ਵੇਖ ਕੇ ਹੱਸ ਰਹੇ ਹਨ ਇਨ੍ਹਾਂ ਨੂੰ ਇੰਨੀ ਤਾਂ ਸਮਝ ਹੋਣੀ ਚਾਹੀਦੀ ਹੈ ਕਿ ਘੜਾ ਟੇਢਾ ਹੋਣ ਨਾਲ ਅਕਾਸ਼ ਟੇਢਾ ਨਹੀਂ ਹੁੰਦਾ। ਅਨੇਕਾਂ ਘੜੇ ਵਿੰਗੇ ਟੇਢੇ ਬਣਦੇ ਹਨ, ਟੁੱਟਦੇ ਹਨ ਪਰ ਅਕਾਸ਼ ਨੂੰ ਤਾਂ ਕੋਈ ਫ਼ਰਕ ਨਹੀਂ ਪੈਂਦਾ। ਮਨੁੱਖ ਦਾ ਹਿਰਦਾ ਵੀ ਕਦੀ ਅਕਾਸ਼ ਦੀ ਤਰ੍ਹਾਂ ਖੁੱਲ੍ਹਾ ਹੋਵੇ ਕਿ ਜਿਹੜਾ ਆਵੇ ਇਸ ਦੇ ਹਿਰਦੇ ਵਿਚ ਥਾਂ ਮਿਲ ਸਕੇ ਤਾਂ ਇਹ ਅਕਾਸ਼ ਦੀ ਰਹਿਤ ਹੋਵੇਗੀ। ਹੈਰਾਨੀ ਦੀ ਗੱਲ ਹੈ ਕਿ ਅਕਾਸ਼ ਦੇ ਵਿਚ ਵਿਚਰਦਿਆਂ ਹੋਇਆਂ ਅਤੇ ਮਨੁੱਖ ਦੇ ਆਪਣੇ ਅੰਦਰ ਵੀ ਅਕਾਸ਼ ਹੁੰਦਿਆਂ ਹੋਇਆਂ ਇਸਦਾ ਅਕਾਸ਼ ਨਾਲ ਕੋਈ ਸੰਬੰਧ ਨਹੀਂ ਬਣ ਰਿਹਾ। ਅਕਾਸ਼ ਇਸਨੂੰ ਵਾਰ-ਵਾਰ ਸਬਕ ਦੇ ਰਿਹਾ ਹੈ ਪਰ ਮਨੁੱਖ ਅਕਾਸ਼ ਦਾ ਉਪਦੇਸ਼ ਸੁਣਨ ਵਾਸਤੇ ਤਿਆਰ ਨਹੀਂ। ਇਸ ਮਨੁੱਖ ਨੇ ਵਾਰ-ਵਾਰ ਅਕਾਸ਼ ਨੂੰ ਘੇਰਿਆ ਹੈ। ਅਸੀਂ ਘੇਰ ਰਹੇ ਹਾਂ ਸਾਡੇ ਤੋਂ ਪਹਿਲਾਂ ਜੋ ਹੋ ਗੁਜ਼ਰੇ ਹਨ ਉਨ੍ਹਾਂ ਨੇ ਵੀ ਹੱਦਾਂ ਬਣਾਈਆਂ ਹਨ ਪਰ ਅਕਾਸ਼ ਸਾਡੇ ਘੇਰੇ ਨੂੰ ਤੋੜ ਦਿੰਦਾ ਹੈ। ਘੇਰੇ ਵਿਚ ਕੈਦ ਰਹਿਣਾ ਉਸਦਾ ਸੁਭਾਅ ਨਹੀਂ। ਪਰ ਅਸੀਂ ਅਜੇ ਤਕ ਨਹੀਂ ਸਮਝ ਸਕੇ ਕਿ ਅਕਾਸ਼ ਨੇ ਤਾਂ ਸਾਡੇ ਘੇਰੇ ਵਿਚ ਨਹੀਂ ਆਉਣਾ, ਅਸੀਂ ਹੀ ਅਕਾਸ਼ ਵਰਗੇ ਖੁੱਲ੍ਹੇ-ਡੁੱਲ੍ਹੇ ਹੋ ਜਾਈਏ।

ਇਕ ਵਾਰ ਇਕ ਫ਼ਕੀਰ ਨੇ ਆਪਣੇ ਮੁਰੀਦਾਂ ਦੀ ਪ੍ਰੀਖਿਆ ਕਰਨੀ ਸੀ ਉਹ ਉਨ੍ਹਾਂ ਨੂੰ ਅਕਾਸ਼ ਵਰਗੇ ਹੋਣ ਦੀ ਸਿੱਖਿਆ ਦਿੰਦਾ ਰਿਹਾ ਸੀ। ਕਹਿਣ ਲੱਗਾ ਜਾਉ, ਸਰਬ ਵਿਆਪਕ ਦਾ ਧਿਆਨ ਧਰਨ ਵਾਸਤੇ ਝੌਂਪੜੀਆਂ ਬਣਾਉ, ਸੋਹਣੀਆਂ ਬਣਾਉਣੀਆਂ ਜਿਥੇ ਬੈਠਦਿਆਂ ਹੀ ਅਕਾਸ਼ ਵਾਂਗੂੰ ਖੁੱਲ੍ਹੇ ਹੋ ਸਕੋ। ਬਾਕੀ ਮੁਰੀਦਾਂ ਨੇ ਝੌਂਪੜੀਆਂ ਬਣਾਈਆਂ ਪਰ ਇਕ ਖੁਲ੍ਹੇ ਬਾਹਰ ਬੈਠਾ ਰਿਹਾ। ਕੁਝ ਮੁਰੀਦਾਂ ਦੇ ਮਨ ਵਿਚ ਖ਼ਿਆਲ ਆਇਆ ਕਿ ਇਸ ਆਲਸੀ ਨੇ ਤਾਂ ਕਰਨਾ ਕੁਝ ਨਹੀਂ ਚਲੋ ਸੇਵਾ ਹੀ ਸਾਡਾ ਧਰਮ ਹੈ ਰਲ ਕੇ ਇਸਦੀ ਝੌਂਪੜੀ ਵੀ ਬਣਾ ਦੇਈਏ ਸਾਰਿਆਂ ਮਿਲ ਕੇ ਉਸਦੀ ਝੌਂਪੜੀ ਬਣਾ ਦਿੱਤੀ। ਜਦੋਂ ਸਾਰੇ ਧਿਆਨ ਧਰ ਰਹੇ ਸਨ, ਉਸਨੇ ਆਪਣੀ ਝੌਂਪੜੀ ਗਿਰਾ ਦਿੱਤੀ ਤੇ ਫਿਰ ਖੁਲ੍ਹੇ ਥਾਂ ਤੇ ਬੈਠ ਗਿਆ। ਉਸਤਾਦ ਵੇਖ

ਰਿਹਾ ਸੀ। ਉਹ ਪ੍ਰੀਖਿਆ ਵਾਸ਼ਤੇ ਆਇਆ। ਸਾਰਿਆਂ ਦੀਆਂ ਝੌਂਪੜੀਆਂ ਨੂੰ ਵੇਖਿਆ ਉਨ੍ਹਾਂ ਸ਼ਿਕਾਇਤ ਵੀ ਕੀਤੀ ਕਿ ਇਸ ਆਲਸੀ ਨੂੰ ਅਸੀਂ ਝੌਂਪੜੀ ਬਣਾ ਕੇ ਦਿੱਤੀ ਸੀ ਇਹ ਬਣਾਉਣ ਵਾਸਤੇ ਤਾਂ ਨਾਲ ਨਹੀਂ ਹੋਇਆ ਪਰ ਇਸਨੇ ਬਣੀ ਬਣਾਈ ਗਿਰਾ ਦਿੱਤੀ। ਉਸਤਾਦ ਨੇ ਪੁੱਛਿਆ, "ਕਿਉਂ ਭਾਈ ! ਤੂੰ ਝੌਂਪੜੀ ਬਣਾਈ ਨਹੀਂ ਅਤੇ ਬਣੀ ਹੋਈ ਕਿਉਂ ਗਿਰਾ ਦਿੱਤੀ ਹੈ।" ਉਹ ਅੱਗੋਂ ਕਹਿਣ ਲੱਗਾ ਤੁਹਾਡਾ ਹੁਕਮ ਸੀ ਕਿ ਅਕਾਸ਼ ਵਰਗੇ ਖੁੱਲ੍ਹੇ ਹੋ ਜਾਉ ਵਿਆਪਕਤਾ ਦਾ ਧਿਆਨ ਧਰੋ। ਮੈਂ ਸੋਚਿਆ ਕਿ ਅਕਾਸ਼ ਵਰਗੇ ਵਿਆਪਕ ਹੋਣ ਲਈ ਇਹ ਛੋਟੀਆਂ ਝੌਂਪੜੀਆਂ ਤਾਂ ਰੋਕ ਹੋਣਗੀਆਂ ਫਿਰ ਇਹ ਧਿਆਨ ਤਾਂ ਖੁੱਲ੍ਹੇ ਅਕਾਸ਼ ਥੱਲੇ ਹੀ ਠੀਕ ਹੈ। ਮੈਂ ਕੋਈ ਹੱਦ ਨਹੀਂ ਰਹਿਣ ਦਿੱਤੀ। ਮੁਰਸ਼ਦ ਪ੍ਰਸੰਨ ਹੋ ਗਿਆ, ਕਹਿਣ ਲੱਗਾ ਸਾਰਿਆਂ ਵਿਚੋਂ ਇਕ ਤੂੰ ਹੀ ਸਫਲ ਹੋਇਆ ਹੈਂ। ਮਨੁੱਖ ਦੀਆਂ ਹੱਦਾਂ ਨੇ ਹੀ ਧਰਤੀ ਨੂੰ ਨਰਕ ਬਣਾ ਦਿੱਤਾ ਹੈ ਅਕਾਸ਼ ਵਰਗੇ ਬੇਹੱਦ ਵਿਆਪਕ ਤੇ ਨਿਰਲੇਪ ਰਹਿਣਾ ਹੈ। ਬ੍ਰਹਮ ਗਿਆਨੀ ਦੇ ਮਨ ਵਿਚ ਇਹ ਗਿਆਨ ਦਾ ਪ੍ਰਕਾਸ਼ ਹੋ ਜਾਂਦਾ ਹੈ ਇਸੇ ਲਈ ਉਹ ਸਾਰੇ ਜਗਤ ਨੂੰ ਆਪਣਾ ਸਮਝਦਾ ਹੈ।

*ਬ੍ਰਹਮ ਗਿਆਨੀ ਕੈ ਮਨਿ ਹੋਇ ਪ੍ਰਗਾਸੁ ॥ ਜੈਸੇ ਧਰ ਊਪਰਿ ਅਕਾਸੁ ॥*

ਅਸੀਂ ਹਵਾ ਵਰਗੀ ਰਹਿਤ ਰੱਖਣੀ ਹੈ ਜਿਵੇਂ ਹਵਾ ਗ਼ਰੀਬ, ਅਮੀਰ, ਰਾਜੇ, ਰੰਕ ਨੂੰ ਇਕੋ ਜਿਹੀ ਲੱਗਦੀ ਹੈ ਇਸੇ ਤਰ੍ਹਾਂ ਗੁਰਮੁਖ ਰਹਿਤਧਾਰੀ ਦਾ ਵਰਤਾਵਾ ਸਭ ਨਾਲ ਇਕੋ ਜਿਹਾ ਹੁੰਦਾ ਹੈ



*ਬ੍ਰਹਮ ਗਿਆਨੀ ਕੈ ਦ੍ਰਿਸਟਿ ਸਮਾਨਿ ॥*
*ਜੈਸੇ ਰਾਜ ਰੰਕ ਕਉ ਲਾਗੈ ਤੁਲ ਪਵਾਨ॥*

ਬ੍ਰਹਮ ਗਿਆਨੀ ਦਾ ਇਹ ਗੁਣ ਹੁੰਦਾ ਹੈ ਕਿ ਜਿਵੇਂ ਅੱਗ ਸੁਭਾਵਕ ਹੀ ਵਸਤੂ ਦੀ ਮੈਲ ਸਾੜ ਕੇ ਉਸਨੂੰ ਸਾਫ਼ ਕਰਦੀ ਹੈ ਇਸੇ ਤਰ੍ਹਾਂ ਅਗਨੀ ਦਾ ਇਕ ਗੁਣ ਅੰਦਰ ਪੈਦਾ ਹੋ ਜਾਂਦਾ ਹੈ। ਬ੍ਰਹਮ ਗਿਆਨੀ ਦੇ ਮਨ ਦੀ ਮੈਲ ਬ੍ਰਹਮ ਅਗਨੀ ਸਾੜ ਦਿੰਦੀ ਹੈ। ਜਿਵੇਂ ਕਿ ਕਥਾ ਹੈ ਕਿ ਸੀਤਾ ਅਗਨੀ ਵਿਚੋਂ ਗੁਜ਼ਰ ਗਈ ਪਰ ਸੜੀ ਨਹੀਂ। ਪਰ ਰਾਮ ਦਾ ਸ਼ੱਕ ਤੇ ਬਾਕੀ ਦੁਨੀਆਂ ਦਾ ਸ਼ੱਕ ਸੜ ਗਿਆ ਸੀ। ਜਿਵੇਂ ਸੋਨਾ ਅਗਨੀ ਵਿਚੋਂ ਗੁਜ਼ਰਦਾ ਹੈ ਤੇ ਉਸਦੀ ਮੈਲ ਸੜ ਜਾਂਦੀ ਹੈ। ਸੋਨਾ ਪਹਿਲੇ ਨਾਲੋਂ ਵੀ ਜ਼ਿਆਦਾ ਚਮਕਣ ਲੱਗ ਪੈਂਦਾ ਹੈ। ਇਸੇ ਤਰ੍ਹਾਂ ਬ੍ਰਹਮ ਅਗਨੀ ਵਿਚੋਂ ਗੁਜ਼ਰਿਆ ਹੋਇਆ ਰੱਬ ਦਾ ਭਗਤ ਸ਼ੁਧ ਹੋ ਜਾਂਦਾ ਹੈ। ਖਾਲਸ ਤੇ ਖਾਲਸਾ ਹੋ ਜਾਂਦਾ ਹੈ ਇਹ ਅਗਨੀ ਦੀ ਰਹਿਤ ਹੈ।

*ਬ੍ਰਹਮ ਗਿਆਨੀ ਦਾ ਇਹੈ ਗੁਨਾਉ॥*
*ਨਾਨਕ ਜਿਉ ਪਾਵਕ ਕਾ ਸਹਜ ਸੁਭਾਉ ॥*

ਧਰਤੀ ਦੀ ਰਹਿਤ ਹੈ ਕਿ ਮਨੁੱਖ ਧੀਰਜ ਵਾਲਾ ਹੋਵੇ, ਧਰਤੀ ਦਾ ਕਿੰਨਾ ਧੀਰਜ ਹੈ ਕਿ ਕੋਈ ਖੋਦੀ ਜਾ ਰਿਹਾ ਹੈ, ਕੋਈ ਚੰਦਨ ਦਾ ਲੇਪ ਕਰ ਰਿਹਾ ਹੈ। ਪਰ ਧਰਤੀ ਦੋਹਾਂ ਨੂੰ ਬਰਾਬਰ ਜਾਣਦੀ ਹੈ, ਦੋਹਾਂ ਨੂੰ ਰਿਜ਼ਕ ਦੇ ਰਹੀ ਹੈ, ਦੋਹਾਂ

ਦਾ ਭਾਰ ਚੁੱਕਿਆ ਹੈ। ਦੋਹਾਂ ਨੂੰ ਰਹਿਣ ਲਈ ਥਾਂ ਦੇ ਰਹੀ ਹੈ ਐਸਾ ਨਹੀਂ ਕਿ ਧਰਤੀ ਦੀ ਪੂਜਾ ਕਰਨ ਵਾਲਾ ਕਿੱਕਰ ਬੀਜੇ ਤੇ ਅੰਗੂਰ ਪੈਦਾ ਹੋ ਜਾਣ। ਅਜਿਹਾ ਨਹੀਂ ਕਿ ਧਰਤੀ ਨੂੰ ਖੋਦਣ ਵਾਲਾ ਅੰਗੂਰ ਬੀਜੇ ਤੇ ਕਿੱਕਰ ਪੈਦਾ ਹੋ ਜਾਣ। ਧਰਤੀ ਆਪਣਾ ਧੀਰਜ ਨਹੀਂ ਛੱਡਦੀ ਇਸੇ ਤਰ੍ਹਾਂ ਬ੍ਰਹਮ ਗਿਆਨੀ ਰਹਿਤਧਾਰੀ ਗੁਰਮੁਖ ਪਾਸ ਧਰਤੀ ਵਾਲਾ ਧੀਰਜ ਹੁੰਦਾ ਹੈ।

*ਬ੍ਰਹਮ ਗਿਆਨੀ ਕੈ ਧੀਰਜੁ ਏਕ ॥*
*ਜਿਉ ਬਸੁਧਾ ਕੋਊ ਖੋਦੈ ਕੋਊ ਚੰਦਨ ਲੇਪ ॥*

ਰਹਿਤਧਾਰੀ ਗੁਰਸਿਖ ਪਾਣੀ ਦੀ ਰਹਿਤ ਰੱਖਦਾ ਹੈ। ਪਾਣੀ ਸਾਰੇ ਜਗਤ ਦੀ ਮੈਲ ਧੋਂਦਾ ਹੈ ਪਰ ਆਪ ਮੈਲਾ ਨਹੀਂ ਹੁੰਦਾ। ਬ੍ਰਹਮ ਗਿਆਨੀ ਸਾਰੇ ਜਗਤ ਦੇ ਕਲੰਕ ਧੋਂਦਾ ਹੈ ਪਰ ਉਸਨੂੰ ਕਿਸੇ ਕਿਸਮ ਦੀ ਕੋਈ ਮੈਲ ਨਹੀਂ, ਕੋਈ ਕਲੰਕ ਨਹੀਂ ਲੱਗਦਾ।

*ਬ੍ਰਹਮ ਗਿਆਨੀ ਨਿਰਮਲ ਤੇ ਨਿਰਮਲਾ ॥*
*ਜੈਸੇ ਮੈਲੁ ਨ ਲਾਗੈ ਜਲਾ ॥* (ਸੁਖਮਨੀ ਸਾਹਿਬ ਪੰਨਾ ੨੭੨)

ਭਾਈ ਗੁਰਦਾਸ ਜੀ ਨੇ ਸਿੱਖੀ ਦੀ ਰਹਿਤ ਲਿਖਦਿਆਂ ਕਿਹਾ ਹੈ ਕਿ ਗੁਰਸਿਖੀ ਦੀ ਨਿਸ਼ਾਨੀ ਹੀ ਪਾਣੀ ਦੀ ਰਹਿਤ ਰਹਿਣਾ ਹੈ :

*ਧਰਤੀ ਪੈਰਾਂ ਹੇਠ ਹੈ, ਧਰਤੀ ਹੇਠ ਵਸੰਦਾ ਪਾਣੀ।*
*ਪਾਣੀ ਚਲੈ ਨੀਵਾਂਣ ਨੋ ਨਿਰਮਲੁ ਸੀਤਲ ਸੁਧੁ ਪਰਾਣੀ।*
*ਬਹੁ ਰੰਗੀ ਇਕੁ ਰੰਗੁ ਹੈ ਸਭਨਾਂ ਅੰਦਰਿ ਇਕੋ ਜਾਣੀ।*
*ਤਤਾ ਹੋਵੈ ਧੁਪ ਵਿਚ ਛਾਂਵੈ ਠੰਡਾ ਵਿਰਤੀ ਹਾਣੀ।*
*ਤਪਦਾ ਪਰਉਪਕਾਰ ਨੋ ਠੰਢੇ ਪਰਉਪਕਾਰ ਵਿਹਾਣੀ।*
*ਅਗਨਿ ਬੁਝਾਇ ਤਪਤਿ ਵਿਚਿ ਠੰਡਾ ਹੋਵੈ ਬਿਲਮ ਨ ਆਣੀ।*
*ਗੁਰਸਿਖੀ ਦੀ ਇਹ ਨੀਸਾਣੀ।* (ਵਾਰ ੨੮, ਪਉੜੀ ੧੩)

ਕਬੀਰ ਸਾਹਿਬ ਸੱਚ ਕਹਿੰਦੇ ਹਨ ਜੇ ਮੈਂ ਇਨ੍ਹਾਂ ਤੱਤਾਂ ਦੀ ਰਹਿਤ ਰੱਖ ਸਕਾਂ ਤਾਂ ਮੈਂ ਪ੍ਰਮਾਤਮਾ ਦੇ ਪਾਸ ਰਹਾਂਗਾ। ਸੱਚ ਹੈ ਬੰਦੇ ਦੀ ਨੀਯਤ ਸਿੱਖਣ ਦੀ ਹੋਵੇ ਤਾਂ ਕੁਦਰਤ ਇਸ ਤੇ ਆਪਣੇ ਗਿਆਨ ਦੇ ਭੰਡਾਰ ਖੋਲ੍ਹਣ ਲਈ ਤਿਆਰ ਹੈ। ਵਿਸਮਾਦ ਅਵਸਥਾ ਹੋ ਜਾਂਦੀ ਹੈ ਕੁਦਰਤ ਦੇ ਦਰਸ਼ਨ ਕੀਤਿਆਂ ਪ੍ਰੇਮ ਨਾਲ ਮਨੁੱਖ ਭਰ ਜਾਂਦਾ ਹੈ। ਕੁਦਰਤ ਦੇ ਦੀਦਾਰ ਕਰਕੇ ਉਸ ਅਕਾਲ ਪੁਰਖ ਦੇ ਦਰਸ਼ਨ ਹੁੰਦੇ ਹਨ। ਕੁਦਰਤ ਦੇ ਦਰਸ਼ਨ ਕਰਕੇ ਜੋ ਕੁਦਰਤ ਵਿਚ ਆਪ ਹੀ ਵਸਿਆ ਹੈ ਸਤਿਗੁਰੂ ਨਾਨਕ ਦੇਵ ਜੀ ਨੇ ਤਾਂ ਹੀ ਕਿਹਾ ਹੈ--ਕੁਦਰਤ ਵਰਗੀ ਰਹਿਤ ਰੱਖ ਤਾਂ ਕਿ ਤੂੰ ਵੀ ਕੁਦਰਤ ਵਿਚ ਵਸੇਂ ਕਾਦਰ ਵਿਚ ਅਭੇਦ ਹੋ ਸਕੇਂ।

*ਬਲਿਹਾਰੀ ਕੁਦਰਤਿ ਵਸਿਆ*
*ਤੇਰਾ ਅੰਤੁ ਨ ਜਾਈ ਲਖਿਆਂ।* (ਆਸਾ ਦੀ ਵਾਰ ਮ . ੧, ਪੰਨਾ ੪੬੯)

ਕੁਦਰਤ ਰਾਹੀਂ ਕਾਦਰ ਦੇ ਦਰਸ਼ਨਾਂ ਲਈ ਜਿਥੇ ਸਿੱਖ ਨੇ ਬਾਣੀ ਰਾਹੀਂ ਇਹ ਅੰਦਰ ਦੀ ਰਹਿਤ ਰੱਖਣੀ ਹੈ ਨਿਤਨੇਮ ਕਰਨਾ ਹੈ ਤਾਂਕਿ ਅੰਦਰੋਂ ਬਾਣੀ ਨਾਲ ਜੁੜਿਆ ਰਹੇ ਉਥੇ ਬਾਹਰੋਂ ਬਾਣੇ ਦੀ ਰਹਿਤ ਪੰਜ ਕਕਾਰਾਂ ਦੀ ਰਹਿਤ ਵੀ ਰੱਖਣੀ ਹੈ। ਬਾਣਾ ਹਰ ਵੇਲੇ ਇਹ ਪ੍ਰੇਰਣਾ ਦੇਂਦਾ ਰਹੇ ਕਿ ਇਹ ਬਾਣੇ ਵਾਲਾ ਅੰਦਰੋਂ ਬਾਣੀ ਨਾਲ ਜੁੜਿਆ ਹੈ ਇਹ ਰੱਬੀ ਰਹਿਤ ਨਾਲ ਜੁੜਿਆ ਹੋਇਆ ਹੈ ਜਿਥੇ ਸਿੱਖੀ ਦੀਆਂ ਨਿਸ਼ਾਨੀਆਂ ਅੰਦਰੋਂ ਗੁਣਾਂ ਦੇ ਰੂਪ ਵਿਚ ਪ੍ਰਗਟ ਹੁੰਦੀਆਂ ਹਨ ਉਥੇ ਬਾਹਰੀ ਪਛਾਣ ਵੀ ਉਨੀ ਹੀ ਜ਼ਰੂਰੀ ਹੈ।

*ਨਿਸ਼ਾਨੇ ਸਿਖੀ ਈਂ ਪਾਂਚ ਹਰਫ਼ ਕਾਫ਼।*
*ਹਰਗਿਜ਼ ਨਾ ਬਾਸ਼ਦ ਈਂ ਪੰਚ ਮੁਆਫ਼।*
*ਕੜਾ ਕਾਰਦੋ ਕਛ ਕੰਘਾ ਬਿਦਾਂ।*
*ਬਿਲਾ ਕੇਸ ਹੇਚ ਅਸਤ ਜੁਮਲਾ ਨਿਸ਼ਾਂ।*

ਪਰ ਐਸੀ ਸੱਚੀ ਰਹਿਤ ਤਾਂ ਹੀ ਪ੍ਰਾਪਤ ਹੋਵੇਗੀ ਜੇ ਬਹੀਐ ਪੜਿਆ ਪਾਸਿ।

• • •

# ੧੬

## ਸੱਚੀ ਸ਼ਰਧਾ

*ਜਾਕੈ ਮਨਿ ਗੁਰ ਕੀ ਪਰਤੀਤਿ ॥ ਤਿਸੁ ਜਨ ਆਵੈ ਹਰਿ ਪ੍ਰਭੁ ਚੀਤਿ ॥*

(ਸੁਖਮਨੀ ਮ: ੫, ਪੰਨਾ ੨੮੩)

ਮਨੁੱਖ ਨੂੰ ਸੰਸਾਰ ਤੇ ਸ਼ਰਧਾ ਹੈ ਅਤੇ ਕਰਤਾਰ ਤੇ ਸ਼ੱਕ ਹੈ। ਇਸਦਾ ਕਾਰਨ ਇਹ ਹੈ ਕਿ ਸੰਸਾਰ ਦਿਸਦਾ ਹੈ, ਸੰਸਾਰ ਦਾ ਅਕਾਰ ਹੈ। ਜੋ ਅਕਾਰ ਵਾਲਾ ਹੈ ਉਹ ਗਿਣਿਆ ਜਾ ਸਕਦਾ ਹੈ, ਮਿਣਿਆ ਜਾ ਸਕਦਾ ਹੈ, ਤੋਲਿਆ ਜਾ ਸਕਦਾ ਹੈ ਅਤੇ ਗਿਆਨ ਇੰਦਰੀਆਂ ਦੀ ਪਕੜ ਵਿਚ ਆ ਸਕਦਾ ਹੈ। ਨਿਰਾਕਾਰ ਵਿਚ ਵਿਚਾਰ ਨਹੀਂ ਟਿਕਦੀ ਕਿਉਂਕਿ ਉਹ ਅਗੋਚਰ ਹੈ, ਅਲੇਖ ਹੈ, ਬੇਅੰਤ ਹੈ। ਭਗਤ ਰਵਿਦਾਸ ਜੀ ਦਾ ਬਚਨ ਹੈ ਕਿ :

*ਬਿਨੁ ਦੇਖੇ ਉਪਜੈ ਨਹੀ ਆਸਾ ॥*
*ਜੋ ਦੀਸੈ ਸੋ ਹੋਇ ਬਿਨਾਸਾ ॥* (ਭੈਰਉ ਰਵਿਦਾਸ ਜੀ, ਪੰਨਾ ੧੧੬੭)

ਇਹ ਤਰਕ ਵੀ ਮਹੱਤਵਪੂਰਨ ਨਹੀਂ ਕਿ ਬੰਦਾ ਆਖੇ ਜੋ ਦਿਸਦਾ ਹੈ ਮੈਂ ਉਸ 'ਤੇ ਵਿਸ਼ਵਾਸ ਕਰਾਂਗਾ ਜੋ ਨਹੀਂ ਦਿਸਦਾ ਉਸ ਨੂੰ ਨਹੀਂ ਮੰਨਾਂਗਾ। ਨੀਂਦ, ਭੁੱਖ, ਪਿਆਸ, ਪੀੜਾ ਨਜ਼ਰ ਨਹੀਂ ਆਉਂਦੀਆਂ, ਪਰ ਅਸੀਂ ਇਨ੍ਹਾਂ ਦੀ ਹਸਤੀ ਤੋਂ ਮੁਨਕਿਰ ਨਹੀਂ ਹੁੰਦੇ। ਮੰਨਦੇ ਹਾਂ ਕਿ ਇਹ ਹੈਨ। ਬੇਸ਼ੱਕ ਇਹ ਅਸੀਂ ਦੂਸਰਿਆਂ ਨੂੰ ਵਿਖਾ ਨਹੀਂ ਸਕਦੇ। ਪਰ ਫਿਰ ਵੀ ਅਸੀਂ ਇਨ੍ਹਾਂ ਤੇ ਸ਼ੱਕ ਨਹੀਂ ਕਰਦੇ ਪਰ ਪ੍ਰਮਾਤਮਾ ਤੇ ਜੋ ਸਾਰੇ ਜਗਤ ਦਾ ਮੂਲ ਹੈ ਬੰਦੇ ਨੂੰ ਸ਼ੱਕ ਹੈ। ਸਾਨੂੰ ਪ੍ਰਮਾਤਮਾ ਨੇ ਸਿਰ ਦਿੱਤਾ ਹੈ, ਦਿਮਾਗ਼ ਦਿੱਤਾ ਹੈ ਵਿਚਾਰ ਦਿੱਤੀ ਹੈ। ਜੇ ਅਸੀਂ ਵਿਚਾਰ ਤੋਂ ਥੱਲੇ ਡਿੱਗ ਪਈਏ ਉਥੇ ਸ਼ੱਕ ਤੇ ਨਹੀਂ ਰਹੇਗਾ ਪਰ ਉਥੇ ਸ਼ਰਧਾ ਵੀ ਨਹੀਂ ਰਹੇਗੀ। ਬੰਦਾ ਪਸ਼ੂ ਹੋ ਜਾਵੇਗਾ। ਜੇ ਅਸੀਂ ਵਿਚਾਰ ਤੋਂ ਉੱਪਰ ਚਲੇ ਜਾਈਏ ਤਾਂ ਉਹ ਹਿਰਦੇ ਦਾ ਦੇਸ਼ ਹੈ। ਉਥੇ ਸ਼ੱਕ ਨਹੀਂ ਰਹੇਗਾ ਪਰ ਉਥੇ ਸ਼ਰਧਾ ਆ ਜਾਵੇਗੀ। ਸਿਆਣੇ ਵਿਦਵਾਨ ਇਸ ਗੱਲ ਨਾਲ ਸਹਿਮਤ ਹਨ ਕਿ ਪੁਰਸ਼ ਚਿਤ ਵਿਚ ਸੁਭਾਵਕ ਸ਼ੰਕੇ ਹਨ, ਸ਼ਰਧਾ ਘੱਟ ਹੈ। ਅਤੇ ਇਸਤਰੀ ਚਿਤ ਵਿਚ ਸ਼ਰਧਾ ਸੁਭਾਵਕ ਹੈ ਸ਼ੰਕੇ ਬਹੁਤ ਘੱਟ ਹਨ। ਜਦੋਂ ਸਾਰੇ ਸੁਲਤਾਨਪੁਰ ਵਾਸੀਆਂ ਦੀ ਸ਼ਰਧਾ ਡੋਲ ਜਾਂਦੀ ਹੈ, ਭੈਣ ਨਾਨਕੀ ਦੀ ਸ਼ਰਧਾ ਤਾਂ ਵੀ ਅਡੋਲ ਹੈ। ਇਹੀ ਕਾਰਨ ਹੈ ਜਗਤ ਦੀ ਅਕਾਲ ਪੁਰਖ ਦੇ ਕੀਰਤਨ ਤੇ ਸ਼ਰਧਾ ਬਣਾਉਣ ਵਾਸਤੇ ਸਤਿਗੁਰੂ ਨਾਨਕ ਦੇਵ ਜੀ ਨੇ

ਰਬਾਬ ਵਾਸਤੇ ਪੈਸੇ ਭੈਣ ਨਾਨਕੀ ਜੀ ਪਾਸੋਂ ਹੀ ਮੰਗੇ ਸਨ। ਮੁਸਲਮਾਨ ਸੱਜਣ ਕਹਿੰਦੇ ਹਨ ਰਾਵੀਆ ਜੋ ਬਸਰੇ ਦੇ ਰਹਿਣ ਵਾਲੀ ਫ਼ਕੀਰ ਔਰਤ ਸੀ। ਉਹ ਹੋ ਗਈ ਉਸ ਵਰਗੀ ਸ਼ਰਧਾ ਕਿਥੋਂ ਮਿਲੇਗੀ। ਹਿੰਦੂ ਵੀਰ ਕਹਿ ਰਹੇ ਹਨ ਮੀਰਾਂ ਬਾਈ ਹੋ ਗਈ ਉਸ ਵਰਗੀ ਸ਼ਰਧਾ ਕਿੱਥੋਂ ਮਿਲੇਗੀ। ਸਤਿਗੁਰੂ ਦਾ ਪੰਥ ਨਿਰਮਲ ਪੰਥ ਅਕਾਲ ਪੁਰਖ ਦਾ ਪੰਥ ਅਜਿਹਾ ਹੈ ਇਸ ਵਿਚ ਹਰ ਤਰ੍ਹਾਂ ਦੇ ਅਮੁਲ ਹੀਰੇ, ਮੋਤੀ ਹਨ ਤੇ ਬੇਅੰਤ ਹਨ। ਬੇਬੇ ਨਾਨਕੀ ਦਾ ਨਾਮ ਲੈਂਦੇ ਹਾਂ ਤਾਂ ਸ਼ਰਧਾ ਨਾਲ ਹਿਰਦਾ ਭਰ ਜਾਂਦਾ ਹੈ। ਮਾਤਾ ਖੀਵੀ ਦੀ ਸ਼ਰਧਾ ਦਾ ਬਿਆਨ ਕੌਣ ਕਰ ਸਕਦਾ ਹੈ :

*ਬਲਵੰਡ, ਖੀਵੀ ਨੇਕ ਜਨ ਜਿਸੁ ਬਹੁਤੀ ਛਾਂਉ ਪਤ੍ਰਾਲੀ ॥*
*ਲੰਗਰਿ ਦਉਲਤਿ ਵੰਡੀਐ ਰਸੁ ਅੰਮ੍ਰਿਤੁ ਖੀਰਿ ਘਿਆਲੀ ॥*

(ਰਾਮਕਲੀ, ਪੰਨਾ ੯੬੭)

ਬੀਬੀ ਭਾਨੀ ਦਾ ਨਾਂ ਲੈਂਦਿਆਂ ਹੀ ਸਿੱਖ ਨੂੰ ਅਟੁਟ ਸ਼ਰਧਾ ਮਿਲਦੀ ਹੈ। ਇਸ ਸਿੱਖ ਪੰਥ ਵਿਚ ਤਨ, ਮਨ, ਧਨ ਅਰਪਨ ਕਰਨ ਵਾਲੇ ਅਨੇਕਾਂ ਹਨ ਜਿਨ੍ਹਾਂ ਵਿਚ ਸਿੰਘ ਵੀ ਹਨ ਅਤੇ ਸਿੰਘਣੀਆਂ ਵੀ ਹਨ। ਸਰੀਰ ਭਾਵੇਂ ਪੁਰਸ਼ ਦਾ ਹੋਵੇ, ਭਾਵੇਂ ਇਸਤਰੀ ਦਾ ਪਰ ਸ਼ਰਧਾ ਪ੍ਰੇਮ ਵਾਸਤੇ ਜੋ ਚਿਤ ਚਾਹੀਦਾ ਹੈ ਵਿਦਵਾਨਾਂ ਨੇ ਉਸਨੂੰ ਇਸਤਰੀ ਚਿਤ ਹੀ ਕਿਹਾ ਹੈ। ਅਜਿਹੇ ਚਿਤ ਸਤਿਗੁਰੂ ਦੇ ਦਰ ਤੇ ਰਹਿਣ ਵਾਲੇ ਗੁਰਸਿੱਖਾਂ ਦੇ ਹਨ।



ਜੇ ਸਿੱਖ ਧਰਮ ਕੁਰਬਾਨੀ ਦਾ ਧਰਮ ਹੈ ਤਾਂ ਕੁਰਬਾਨੀ ਸ਼ਰਧਾ ਤੋਂ ਬਿਨਾਂ ਹੋ ਹੀ ਨਹੀਂ ਸਕਦੀ। ਜਿਨ੍ਹਾਂ ਦੇ ਮਨ ਵਿਚ ਸਤਿਗੁਰੂ ਵਾਸਤੇ ਸ਼ੱਕ ਸੀ ਉਨ੍ਹਾਂ ਨਾ ਸੇਵਾ ਕੀਤੀ ਹੈ, ਨਾ ਹੀ ਕੁਰਬਾਨੀ ਕੀਤੀ ਹੈ। ਉਨ੍ਹਾਂ ਤਾਂ ਸਤਿਗੁਰੂ ਦਾ ਬਚਨ ਵੀ ਨਹੀਂ ਮੰਨਿਆ। ਉਹ ਆਪ ਸਤਿਗੁਰੂ ਤੋਂ ਦੂਰ ਹੋ ਗਏ ਅਤੇ ਉਨ੍ਹਾਂ ਨੇ ਸਤਿਗੁਰਾਂ ਦੀ ਨਿੰਦਾ ਕਰਕੇ ਅਨੇਕਾਂ ਹੋਰਨਾਂ ਨੂੰ ਸਤਿਗੁਰਾਂ ਤੋਂ ਦੂਰ ਕਰ ਦਿੱਤਾ ਸੀ। ਸਤਿਗੁਰੂ ਨਾਨਕ ਦੇਵ ਦੇ ਪੁੱਤਰਾਂ ਨੇ ਬਚਨ ਤੇ ਸ਼ੱਕ ਕੀਤਾ ਸੀ। ਗੁਰੂ ਅੰਗਦ ਦੇਵ ਜੀ ਦੇ ਪੁੱਤਰਾਂ ਨੇ ਬਚਨ ਤੇ ਸ਼ੱਕ ਕੀਤਾ ਸੀ। ਸਿੱਖਾਂ ਵਿਚੋਂ ਭਾਈ ਮਾਹਣੇ ਵਰਗਿਆਂ ਦੀ ਸ਼ਰਧਾ ਨਹੀਂ ਬਣੀ। ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਦੂਨੀ ਚੰਦ ਨੂੰ ਸਤਿਗੁਰੂ ਦੇ ਹੁਕਮ ਤੇ ਇੰਨਾ ਸ਼ੱਕ ਪਿਆ ਸੀ ਕਿ ਉਸ ਦੇ ਸ਼ੱਕ ਦੇ ਕਾਰਨ ਹੋਰਨਾਂ ਦਾ ਵੀ ਮਨ ਡੋਲ ਗਿਆ ਸੀ ਅਤੇ ਉਹ ਰਾਤੋ ਰਾਤ ਅਨੰਦਪੁਰੋਂ ਭੱਜ ਗਏ ਸਨ। ਪਰ ਜਿਨ੍ਹਾਂ ਦੀ ਸ਼ਰਧਾ ਸੀ ਦੂਨੀ ਚੰਦ ਦੇ ਪੋਤਰੇ ਸਰੂਪ ਸਿੰਘ ਤੇ ਅਨੂਪ ਸਿੰਘ ਨੇ ਗੁਰੂ ਗੋਬਿੰਦ ਸਿੰਘ ਦੀ ਹਜ਼ੂਰੀ ਵਿਚ ਆ ਕੇ ਆਪਣੇ ਦਾਦੇ ਦੀ ਭੁੱਲ ਬਖਸ਼ਾਈ ਸੀ ਆਪ ਅੰਮ੍ਰਿਤਪਾਨ ਕੀਤਾ ਸੀ ਅਤੇ ਸਤਿਗੁਰਾਂ ਦੇ ਨਾਲ ਰਹਿ ਕੇ ਕੁਰਬਾਨੀ ਕੀਤੀ ਅਤੇ ਧਰਮ ਯੁੱਧ ਵਿਚ ਸ਼ਹੀਦੀ ਪ੍ਰਾਪਤ ਕੀਤੀ ਸੀ।

ਸ਼ੱਕ ਵਾਲੇ ਬੰਦੇ ਦੇ ਹਿਰਦੇ ਵਿਚ ਕੋਈ ਗੁਣ ਨਹੀਂ ਟਿਕਦਾ। ਅਜਿਹਾ ਬੰਦਾ ਗੁਰੂ ਕੋਲੋਂ, ਪ੍ਰਮਾਤਮਾ ਕੋਲੋਂ ਕੁਝ ਵੀ ਪ੍ਰਾਪਤ ਨਹੀਂ ਕਰ ਸਕਦਾ। ਅਜਿਹੇ ਬੰਦੇ ਦਾ ਪ੍ਰਵਾਰਕ ਜੀਵਨ ਅਤੇ ਸਮਾਜਕ ਜੀਵਨ ਵੀ ਸ਼ੱਕ ਦੇ ਕਾਰਨ ਪ੍ਰੇਸ਼ਾਨੀ ਨਾਲ ਭਰਿਆ ਹੁੰਦਾ ਹੈ। ਅਜਿਹੇ ਬੰਦੇ ਤੇ ਤਾਂ ਕੋਈ ਬੰਦਾ ਵੀ ਭਰੋਸਾ ਨਹੀਂ ਕਰਦਾ ਅਜਿਹੇ ਬੰਦੇ ਤੇ ਰੱਬ ਕਿਵੇਂ ਭਰੋਸਾ ਕਰੇਗਾ।

ਇਕ ਵਾਰ ਲੋਕ ਨਗਰ ਦੇ ਬਾਹਰਵਾਰ ਇਕੱਠੇ ਹੋ ਰਹੇ ਸਨ ਉਨ੍ਹਾਂ ਅਰਦਾਸ ਕਰਨੀ ਸੀ। ਪ੍ਰਮਾਤਮਾ ਅੱਗੇ ਜੋਦੜੀ ਕਰਨੀ ਸੀ ਕਿ ਬਰਸਾਤ ਪਵੇ। ਇਕ ਮਹਾਪੁਰਖ ਜੋ ਬੜੇ ਭਜਨੀਕ ਸਨ ਉਹ ਇਸ ਇਕੱਠ ਦੇ ਆਗੂ ਸਨ। ਪਰ ਉਨ੍ਹਾਂ ਦਾ ਮਨ ਅਰਦਾਸ ਲਈ ਇਕਾਗਰ ਨਹੀਂ ਸੀ ਹੋ ਰਿਹਾ। ਮਨ ਵਿਚ ਥੋੜ੍ਹਾ ਸ਼ੱਕ ਸੀ ਕਿ ਪਤਾ ਨਹੀਂ ਬਰਸਾਤ ਆਵੇ ਕਿ ਨਾ ਆਵੇ। ਕਿਤੇ ਲੋਕਾਂ ਦੀ ਸ਼ਰਧਾ ਹੀ ਨਾ ਟੁੱਟ ਜਾਵੇ ਅਜਿਹੇ ਵਿਚਾਰ ਮਨ ਵਿਚ ਆ ਰਹੇ ਸਨ। ਪਰ ਅਚਾਨਕ ਹੀ ਇਕ ਬੱਚੇ ਨੂੰ ਵੇਖਿਆ ਕਿ ਉਹ ਛਤਰੀ ਪਕੜ ਕੇ ਆ ਰਿਹਾ ਹੈ। ਇਸ ਮਹਾਂਪੁਰਖ ਨੇ ਉਸ ਬੱਚੇ ਨੂੰ ਪੁੱਛਿਆ ਕਿ ਬੇਟਾ ਤੂੰ ਛਤਰੀ ਕਿਉਂ ਫੜੀ ਹੈ ? ਉਹ ਕਹਿਣ ਲੱਗਾ ਕਿ ਤੁਸੀਂ ਅਰਦਾਸ ਕਰਨੀ ਹੈ ਤਾਂ ਬੱਦਲ ਆ ਜਾਣਾ ਹੈ ਮੈਂ ਬਰਸਾਤ ਵਿਚ ਛਤਰੀ ਆਪਣੇ ਉੱਪਰ ਕਰਾਂਗਾ ਇਸ ਲਈ ਛਤਰੀ ਫੜੀ ਹੈ।

ਉਸ ਮਹਾਂਪੁਰਖ ਦਾ ਮਨ ਇਕਾਗਰ ਹੋ ਗਿਆ ਅਤੇ ਉਸਨੇ ਸਾਥੀਆਂ ਨੂੰ ਕਿਹਾ ਕਿ ਆਓ ਅਰਦਾਸ ਕਰੀਏ ਬਰਸਾਤ ਆਏਗੀ ਪਰ ਸਾਡੇ ਕਾਰਨ ਨਹੀਂ। ਇਸ ਬੱਚੇ ਦੇ ਕਾਰਨ ਆਏਗੀ ਜੋ ਵਿਸ਼ਵਾਸ ਤੇ ਸ਼ਰਧਾ ਦੀ ਛਤਰੀ ਲੈ ਕੇ ਆਇਆ ਹੈ। ਇਸਨੂੰ ਸ਼ਰਧਾ ਹੈ ਕਿ ਅਰਦਾਸ ਨਾਲ ਬੱਦਲ ਜ਼ਰੂਰ ਆਏਗਾ।

ਸਾਡਾ ਫਰਜ਼ ਹੈ ਅਸੀਂ ਪ੍ਰਮਾਤਮਾ ਤੇ ਸ਼ਰਧਾ ਰੱਖੀਏ ਉਹ ਸਾਨੂੰ ਅਜ਼ਮਾਏ। ਪਰ ਸਾਡਾ ਕੋਈ ਹੱਕ ਨਹੀਂ ਅਸੀਂ ਉਸ ਦੀ ਪ੍ਰੀਖਿਆ ਲਈਏ। ਸੌ ਸਾਖੀ ਵਿਚ ਇਕ ਸ਼ਰਧਾ ਵਾਲੀ ਬੀਬੀ ਦੀ ਸਾਖੀ ਆਉਂਦੀ ਹੈ ਕਿ ਉਹ ਸਤਿਗੁਰੂ ਕਲਗੀਧਰ ਦੇ ਦਰਸ਼ਨਾਂ ਲਈ ਆਉਂਦੀ ਸੀ ਤੇ ਅੱਗੇ ਸਿੰਘਾਂ ਦੀ ਭੀੜ ਵੇਖ ਕੇ ਵਾਪਸ ਪਰਤ ਜਾਂਦੀ ਸੀ। ਸਤਿਗੁਰਾਂ ਨੇ ਇਸ ਬੱਚੀ ਨੂੰ ਬੁਲਾ ਲਿਆ। ਪੁੱਛਿਆ ਬੇਟੀ ਤੂੰ ਆਉਂਦੀ ਹੈ ਤੇ ਫਿਰ ਵਾਪਸ ਕਿਉਂ ਪਰਤ ਜਾਂਦੀ ਹੈਂ। ਇਸ ਬੱਚੀ ਨੇ ਕਿਹਾ ਸਤਿਗੁਰੂ ਜੀ ਮੈਂ ਆਪ ਜੀ ਦੇ ਦਰਸ਼ਨਾਂ ਵਾਸਤੇ ਆਉਂਦੀ ਹਾਂ ਪਰ ਭੀੜ ਵੇਖਦੀ ਹਾਂ ਤੇ ਪਰਤ ਜਾਂਦੀ ਹਾਂ। ਮੈਂ ਸਮਝਦੀ ਹਾਂ ਕਿ ਅਜੇ ਮੇਰੇ ਭਾਗਾਂ ਵਿਚ ਸਤਿਗੁਰੂ ਦੇ ਦਰਸ਼ਨ ਨਹੀਂ। ਫਿਰ ਖਿਆਲ ਆਉਂਦਾ ਹੈ ਕਿ ਤਨ ਮਨ ਧਨ ਸਤਿਗੁਰੂ ਦਾ ਹੈ। ਤੇ ਜੋ ਲੰਗਰ ਵਿਚ ਸੇਵਾ ਹੋ ਰਹੀ ਹੈ ਉਹ ਸੇਵਾ ਵੀ ਸਤਿਗੁਰੂ ਦੇ ਦਰਸ਼ਨ ਹੀ ਹਨ। ਉਹ ਸੇਵਾ ਮੈਂ ਕਿਉਂ ਗਵਾਵਾਂ ਇਸ ਲਈ ਮੈਂ ਵਾਪਸ ਦੌੜ ਜਾਂਦੀ ਹਾਂ।

ਸਤਿਗੁਰਾਂ ਨੇ ਕਿਹਾ ਸੀ ਬੇਟੀ ਤੇਰੀ ਸ਼ਰਧਾ ਤੈਨੂੰ ਤਾਰੇਗੀ ਤੂੰ ਗੁਰਮਤਿ ਨੂੰ ਸਮਝਿਆ ਹੈ—

*ਇਕਿ ਸੇਵਕ ਗੁਰ ਪਾਸਿ,*
*ਇਕਿ ਗੁਰਿ ਕਾਰੈ ਲਾਈਆ ।*
*ਜਿਨਾ ਗੁਰੁ ਪਿਆਰਾ ਮਨਿ ਚਿਤਿ,*
*ਤਿਨਾ ਭਾਉ ਗੁਰੂ ਦੇਵਾਈਆ ।* (ਸੋਰਠਿ ਵਾਰ ਮ: ੪ ਪਉੜੀ ਨੰ: ੧੪ ਪੰਨਾ ੬੪੮)

ਜਾ ਅੱਜ ਤੋਂ ਬਾਅਦ ਤੂੰ ਖੇਚਲ ਨਾ ਕਰੀਂ ਤੈਨੂੰ ਦਰਸ਼ਨ ਦੇਣ ਵਾਸਤੇ ਮੈਂ ਆਪ ਹੀ ਲੰਗਰ ਵਿਚ ਆਇਆ ਕਰਾਂਗਾ।

ਸਾਡਾ ਫਰਜ਼ ਬਣਦਾ ਹੈ, ਕਿ ਅਸੀਂ ਕਰਤਾਰ ਤੇ ਸ਼ਰਧਾ ਰੱਖੀਏ। ਜੇ ਸ਼ੱਕ ਕਰਨਾ ਹੈ ਤਾਂ ਸੰਸਾਰ ਤੇ ਕਰਨਾ, ਇਹ ਬਦਲਣਹਾਰ ਹੈ। ਇਸ ਦਾ ਭਰੋਸਾ ਕੋਈ ਨਹੀਂ। ਸ਼ੱਕ ਆਪਣੇ ਮਨ ਤੇ ਕਰਨਾ, ਇਸ ਮਨ ਦਾ ਭਰੋਸਾ ਕੋਈ ਨਹੀਂ। ਜੋ ਪ੍ਰਮਾਤਮਾ ਸਦਾ ਹੀ ਸੱਚਾ ਹੈ, ਅਡੋਲ ਹੈ, ਅਭੁੱਲ ਹੈ, ਉਸਤੇ ਅਤੇ ਉਸਦੇ ਰੂਪ ਗੁਰੂ ਤੇ ਕਿਉਂ ਸ਼ੱਕ ਕਰੀਏ। ਗੁਰਮਤਿ ਦੀ ਪਹਿਲੀ ਪਉੜੀ ਵੀ ਸ਼ਰਧਾ ਹੈ ਅਤੇ ਅੰਤਮ ਪਉੜੀ ਵੀ ਸ਼ਰਧਾ ਹੀ ਹੈ।

ਸ਼ਰਧਾ ਰਾਹੀਂ ਹੀ ਅਸੀਂ ਸ਼ਰਧਾਲੂ ਬਣ ਸਕਦੇ ਹਾਂ ਤੇ ਸ਼ਰਧਾਲੂ ਹੀ ਉਸਦੇ ਦਰਬਾਰ ਤੱਕ ਪੁੱਜਦਾ ਹੈ। ਸ਼ੱਕੀ ਬੰਦੇ ਦਾ ਦਰਬਾਰ ਵਿਚ ਪ੍ਰਵੇਸ਼ ਨਹੀਂ। ਸ਼ੱਕੀ ਦੀ ਗ੍ਰਿਫਤਾਰੀ ਹੋ ਸਕਦੀ ਹੈ ਦਰਬਾਰ ਵਿਚ ਆਦਰ ਨਹੀਂ ਮਿਲ ਸਕਦਾ। ਗੁਰੂ ਅਰਜਨ ਦੇਵ ਜੀ ਫੁਰਮਾਉਂਦੇ ਹਨ ਕਿ ਜਿਸ ਮਨੁੱਖ ਦੇ ਮਨ ਵਿਚ ਸਤਿਗੁਰੂ ਵਾਸਤੇ ਸ਼ਰਧਾ ਬਣ ਜਾਂਦੀ ਹੈ ਉਸਦੇ ਚਿਤ ਵਿਚ ਪ੍ਰਭੂ ਆ ਕੇ ਨਿਵਾਸ ਕਰ ਲੈਂਦੇ ਹਨ ਪ੍ਰਭੂ ਦਾ ਟਿਕਾਣਾ ਹੋ ਜਾਂਦਾ ਹੈ। ਜੀਵਨ ਦੇ ਸਾਰੇ ਹੀ ਮਸਲੇ ਹੱਲ ਹੋ ਜਾਂਦੇ ਹਨ ਜੇ ਹਿਰਦੇ ਵਿਚ ਪ੍ਰਭੂ ਆ ਕੇ ਟਿਕ ਜਾਣ।



ਸਾਨੂੰ ਪਤਾ ਹੈ ਕਿ ਜਿਥੇ ਰਾਜੇ ਦਾ ਮਹਲ ਹੋਵੇ ਉਥੇ ਆਸੇ-ਪਾਸੇ ਰਹਿਣ ਵਾਲਿਆਂ ਦਾ ਵੀ ਭਲਾ ਹੋ ਜਾਂਦਾ ਹੈ। ਬਾਦਸ਼ਾਹ ਜਿਥੇ ਰਾਤ ਰਹਿ ਜਾਏ ਉਥੇ ਅਨੇਕਾਂ ਦੀ ਭੁੱਖ ਮੁੱਕ ਜਾਂਦੀ ਹੈ। ਪਰ ਜਿਥੇ ਪਾਤਸ਼ਾਹਾਂ ਦਾ ਪਾਤਸ਼ਾਹ ਆ ਟਿਕੇ ਉਥੇ ਕੀ ਥੋੜ੍ਹ ਰਹਿ ਸਕਦੀ ਹੈ ਘਾਟ ਪ੍ਰਮਾਤਮਾ ਵੱਲੋਂ ਨਹੀਂ ਘਾਟ ਸਾਡੇ ਮਨ ਵਿਚ ਹੈ ਉਹ ਇਹ ਹੈ ਕਿ ਸ਼ੱਕ ਹੈ ਸਾਡੇ ਮਨ ਵਿਚ ਸ਼ਰਧਾ ਨਹੀਂ। ਸ਼ਰਧਾ ਲਈ ਬਹੀਐ ਪੜਿਆ ਪਾਸ।

• • •

## ੧੭

# ਸੱਚਾ ਬੈਰਾਗ

*ਬੂਝਿ ਬੈਰਾਗੁ ਕਰੇ ਜੇ ਕੋਇ ॥ ਜਨਮ ਮਰਣ ਫਿਰਿ ਸੋਗੁ ਨ ਹੋਇ ।*

(ਭੈਰਉ ਮ: ੫ ਪੰਨਾ ੧੧੮੫)

ਬੈਰਾਗ ਮਨ ਦੀ ਇਕ ਅਜਿਹੀ ਹਾਲਤ ਹੈ; ਜਿਵੇਂ ਕਿ ਫਰੀਦ ਸਾਹਿਬ ਜੀ ਨੇ ਇਕ ਸਲੋਕ ਵਿਚ ਕਿਹਾ ਹੈ ਕਿ ਹੰਸ ਜ਼ਮੀਨ ਤੇ ਉੱਤਰੇ, ਕਲਰੀ ਛਪੜੀ ਸੀ। ਪਾਣੀ ਚੁੰਝ ਵਿਚ ਭਰ ਲਿਆ ਪਰ ਬੇਸਵਾਦਾ ਪਾਣੀ ਉਨ੍ਹਾਂ ਨਹੀਂ ਪੀਤਾ। ਮਾਨ ਸਰੋਵਰ ਦੀ ਯਾਦ ਆਈ, ਪੰਖ ਫੈਲਾਏ ਤੇ ਉਡਣ ਦੀ ਤਿਆਰੀ ਕੀਤੀ। ਇਹ ਜੋ ਉਡਣ ਦੀ ਤਿਆਰੀ ਹੈ ਇਹੀ ਬੈਰਾਗ ਹੈ। ਜਦੋਂ ਕੋਈ ਪਰਮ ਆਤਮਾ ਸਤ ਦਾ ਅਨੁਭਵ ਕਰ ਲੈਂਦੀ ਹੈ ਉਸਨੂੰ ਆਪਣਾ ਸਚਖੰਡ ਮਾਨ ਸਰੋਵਰ ਯਾਦ ਆ ਜਾਂਦਾ ਹੈ। ਫਿਰ ਇਨ੍ਹਾਂ ਸੰਸਾਰਕ ਪਦਾਰਥਾਂ ਵਿਚ ਉਸਦਾ ਮਨ ਨਹੀਂ ਲਗਦਾ, ਉਸਨੂੰ ਸਭ ਕੁਝ ਬੇਸਵਾਦਾ ਲਗਦਾ ਹੈ। ਉਸਦੀ ਉਡਣ ਦੀ ਤਿਆਰੀ ਹੁੰਦੀ ਹੈ। ਇਹੀ ਬੈਰਾਗ ਹੈ। ਇਕ ਬੜੀ ਸੁੰਦਰ ਕਥਾ ਹੈ–

ਇਕ ਬੈਰਾਗਵਾਨ ਮਹਾਪੁਰਖ ਨੂੰ ਇਕ ਬਾਦਸ਼ਾਹ ਆਪਣੇ ਮਹਲ ਵਿਚ ਲੈ ਗਿਆ। ਉਸ ਮਹਾਪੁਰਖ ਨੇ ਵੇਖਿਆ ਕਿ ਰਾਜਾ ਜਗਿਆਸੂ ਨਹੀਂ। ਇਹ ਸਿਰਫ ਧਨ ਦੇ ਆਸਰੇ ਮੈਨੂੰ ਖਰੀਦਣਾ ਚਾਹੁੰਦਾ ਹੈ ਕਿ ਲੋਕ ਵੇਖਣ ਜਿਥੇ ਇਸਨੇ ਸੁੰਦਰ ਹਾਥੀ ਘੋੜੇ ਤੇ ਫੌਜਾਂ ਰਖੀਆਂ ਹਨ ਇਕ ਸਾਧੂ ਵੀ ਰਖਿਆ ਹੈ। ਫਿਰ ਮੇਰੇ ਵਿਚ ਤੇ ਹਾਥੀ ਘੋੜਿਆਂ ਵਿਚ ਕੀ ਫਰਕ ਹੋਇਆ। ਰਾਜਾ ਰੱਬ ਦੀ ਗੱਲ ਵੱਲ ਵੀ ਰੁਚੀ ਨਹੀਂ ਸੀ ਦੇ ਰਿਹਾ। ਬਸ ਕਹਿ ਰਿਹਾ ਸੀ ਤੁਸੀਂ ਜਿਹੜੀ ਲੋੜ ਹੋਵੇ ਦੱਸੋ ਤੇ ਮੰਤ੍ਰ ਜਾਪ ਕਰੋ ਤਾਕਿ ਮੇਰਾ ਰਾਜ ਵਧੇ ਤੇ ਕਾਇਮ ਰਹੇ ਅਤੇ ਰਾਜੇ ਦਾ ਜੀਵਨ ਬੜਾ ਵਿਕਾਰੀ ਸੀ। ਮਹਾਤਮਾ ਨੇ ਕਿਹਾ ਰਾਜਾ ਮੈਂ ਤੇਰੇ ਮਹਲਾਂ ਵਿਚ ਨਹੀਂ ਰਹਿਣਾ ਮੈਨੂੰ ਇਥੋਂ ਬਦਬੂ ਆਉਂਦੀ ਹੈ। ਰਾਜੇ ਨੇ ਕਿਹਾ ਮੈਂ ਤਾਂ ਬਹੁਤ ਸੁਗੰਧੀਆਂ ਛਿੜਕੀਆਂ ਹਨ, ਤੁਹਾਨੂੰ ਬਦਬੂ ਆਉਂਦੀ ਹੈ ਮੈਨੂੰ ਕਿਉਂ ਨਹੀਂ ਆਉਂਦੀ। ਉਹ ਮਹਾਤਮਾ ਰਾਜੇ ਨੂੰ ਉਸ ਥਾਂ ਤੇ ਲੈ ਗਿਆ ਜਿਥੇ ਚੰਡਾਲ ਮਰੇ ਪਸ਼ੂਆਂ ਦੀ ਖੱਲ ਲਾਹ ਰਹੇ ਸਨ! ਰਾਜਾ ਕਹਿਣ ਲਗਾ ਸੰਤ ਜੀ ਇਥੋਂ ਚਲੋ ਮੈਨੂੰ ਬਹੁਤ ਬਦਬੂ ਆਉਂਦੀ ਹੈ। ਉਸ ਮਹਾਪੁਰਖ ਨੇ ਕਿਹਾ ਕਿ ਇਹ ਜੋ ਪਸ਼ੂਆਂ ਦਾ ਚਮੜਾ ਉਤਾਰ ਰਹੇ ਹਨ ਇਨ੍ਹਾਂ ਨੂੰ ਕਿਉਂ ਨਹੀਂ ਬਦਬੂ ਆਉਂਦੀ। ਰਾਜੇ ਨੇ ਕਿਹਾ ਇਹ ਦਿਨ ਰਾਤ ਇਥੇ

ਰਹਿਣ ਕਰਕੇ ਆਦੀ ਹੋ ਚੁਕੇ ਹਨ। ਮਹਾਤਮਾ ਨੇ ਕਿਹਾ ਤੂੰ ਵੀ ਦਿਨ ਰਾਤ ਮਹਲਾਂ ਵਿਚ ਵਿਕਾਰਾਂ ਵਿਚ ਰਹਿਣ ਕਰਕੇ ਆਦੀ ਹੋ ਚੁਕਾ ਹੈਂ। ਤੈਨੂੰ ਬਦਬੂ ਨਹੀਂ ਆਉਂਦੀ ਪਰ ਮੈਨੂੰ ਆਉਂਦੀ ਹੈ। ਮੈਂ ਇਥੇ ਨਹੀਂ ਰਹਿ ਸਕਦਾ। ਇਹ ਬੈਰਾਗ ਹੈ। ਹੰਸ ਉਡਣ ਦੀ ਤਿਆਰੀ ਵਿਚ ਹਨ।

*ਕਲਰ ਕੇਰੀ ਛਪੜੀ ਆਇ ਉਲਥੇ ਹੰਝ॥*
*ਚਿੰਜੂ ਬੋੜਨਿ ਨ ਪੀਵਹਿ ਉਡਣ ਸੰਦੀ ਡੰਝ॥ ੬੪ ॥*

(ਸਲੋਕ ਫਰੀਦ ਜੀ ਪੰਨਾ ੧੩੮੧)

ਇਕ ਫਕੀਰ ਇਸਤਰੀ ਰੋ ਰਹੀ ਸੀ। ਲੋਕਾਂ ਪੁੱਛਿਆ ਸੀ ਮਾਤਾ ਜੀ ਤੁਹਾਡਾ ਤਾਂ ਕੋਈ ਪੁੱਤਰ ਧੀ ਨਹੀਂ ਕਿਸ ਨੂੰ ਰੋ ਰਹੇ ਹੋ। ਉਸ ਨੇ ਬੜਾ ਸੁੰਦਰ ਉੱਤਰ ਦਿੱਤਾ ਸੀ ਕਿ ਜੇ ਰੋਣਾ ਹੀ ਹੈ ਤਾਂ ਅਪਣੇ ਅਥਰੂਆਂ ਦੀ ਬੇਅਦਬੀ ਨਾ ਕਰੋ। ਸੰਸਾਰ ਲਈ ਨਾ ਰੋਵੋ, ਰੋਣਾ ਹੈ ਤਾਂ ਕਰਤਾਰ ਲਈ ਰੋਵੋ। ਰੱਬ ਦੀ ਯਾਦ ਵਿਚ ਰੋਵੋ, ਉਸ ਦੇ ਵਿਛੋੜੇ ਬਿਰਹੁ ਵਿਚ ਰੋਵੋ, ਬੈਰਾਗ ਵਿਚ ਰੋਵੋ। ਸੰਸਾਰ ਤਾਂ ਇਕ ਤਮਾਸ਼ਾ ਹੈ ਇਸ ਲਈ ਰੋਣ ਦੀ ਕੀ ਲੋੜ ਹੈ। ਇਸ ਵੱਲ ਵੇਖੋ ਖ਼ੁਸ਼ ਹੋਵੋ ਹੱਸੋ। ਰੋਣਾ ਹੈ ਤਾਂ ਰੋਵੋ ਕਿ ਉਮਰਾ ਬਤੀਤ ਹੋ ਗਈ ਹੈ ਕਦੋਂ ਦਰਸ਼ਨ ਹੋਣਗੇ।

*ਮਨ ਬੈਰਾਗੁ ਭਇਆ ਦਰਸਨੁ ਦੇਖਣੈ ਕਾ ਚਾਉ॥*
*ਧੰਨੁ ਸੁ ਤੇਰਾ ਥਾਨੁ॥* (ਸਿਰੀ ਰਾਗ ਮ: ੫ ਪੰਨਾ ੫੦)



ਮੀਰਾ ਬਾਈ ਦਾ ਬੈਰਾਗ ਹੈ, ਭਰਥਰੀ ਦਾ ਬੈਰਾਗ ਤੇ ਬੈਰਾਗ ਸ਼ੱਤਕ ਪ੍ਰਸਿੱਧ ਹੈ। ਪਰ ਗੁਰਮਤਿ ਦਾ ਬੈਰਾਗ ਨਿਰਾਲਾ ਹੈ। ਇਹ ਬੈਰਾਗ ਚਾਅ ਨੂੰ ਜਨਮ ਦਿੰਦਾ ਹੈ। ਗੁਰੂ ਰਾਮਦਾਸ ਜੀ ਫੁਰਮਾਉਂਦੇ ਹਨ—

*ਹਰਿ ਤੀਜੜੀ ਲਾਵ ਮਨਿ ਚਾਉ ਭਇਆ*
*ਬੈਰਾਗੀਆ ਬਲ ਰਾਮ ਜੀਉ॥*

ਇਸ ਬੈਰਾਗ ਦੇ ਮਗਰ ਰੌਣਕਾਂ ਹੀ ਰੌਣਕਾਂ ਹਨ। ਬੈਰਾਗੀਆਂ ਦੇ ਮਨ ਵਿਚ ਚਾਉ ਪੈਦਾ ਹੋ ਜਾਂਦਾ ਹੈ। ਇਹ ਬੈਰਾਗ ਨਿਰਾਸਤਾ ਤੇ ਉਜਾੜ ਨਹੀਂ। ਇਕ ਫਕੀਰ ਕਹਿੰਦਾ ਸੀ ਬਗੀਚਿਆਂ ਵਿਚ ਰਹਿਣ ਵਾਲਿਓ ਮੇਰੀ ਉਜਾੜ ਦੀ ਵਸੋਂ ਹੀ ਚੰਗੀ ਹੈ। ਬਹਾਰ ਆ ਕੇ ਚਲੀ ਜਾਂਦੀ ਹੈ ਪਰ ਵੀਰਾਨੀ ਤਾਂ ਸਦਾ ਕਾਇਮ ਰਹਿੰਦੀ ਹੈ ਉਹ ਸਦਾ ਵਾਸਤੇ ਖਿਜ਼ਾਂ ਨਾਲ ਹੀ ਸਹਿਮਤ ਹੋ ਗਿਆ ਸੀ।

*ਚਮਨ ਵਾਲੇ ਮੁਝੇ ਸਹਿਰਾਨਸ਼ੀ ਕੀ ਬੂਦੋਬਾਸ਼ ਅਛੀ।*
*ਬਹਾਰ ਆ ਕੇ ਚਲੀ ਜਾਤੀ ਹੈ, ਵੀਰਾਨੀ ਨਹੀਂ ਜਾਤੀ।*

ਗੁਰਮਤਿ ਵਿਚ ਐਸੇ ਬੈਰਾਗ ਦੀ ਥਾਂ ਨਹੀਂ। ਸਿੱਖ ਸਮਰੱਥ ਗੁਰੂ ਦੇ ਹੁੰਦਿਆਂ ਨਿਰਾਸ਼ ਨਹੀਂ ਹੁੰਦਾ—

*ਮਨ ਕਿਉ ਬੈਰਾਗੁ ਕਰਹਿਗਾ*
*ਸਤਿਗੁਰੁ ਮੇਰਾ ਪੂਰਾ॥*

*ਮਨਸਾ ਕਾ ਦਾਤਾ ਸਭ ਸੁਖ ਨਿਧਾਨੁ*
*ਅੰਮ੍ਰਿਤਸਰਿ ਸਦ ਹੀ ਭਰਪੂਰਾ॥* (ਆਸਾ ਮ: ੫ ਪੰਨਾ ੩੭੫)

ਗੁਰਮਤਿ ਦਾ ਬੈਰਾਗ ਹੈ–

*ਜਿਹਿ ਬਿਖਿਆ ਸਗਲੀ ਤਜੀ ਲੀਓ ਭੇਖ ਬੈਰਾਗ॥*
*ਕਹੁ ਨਾਨਕ ਸੁਨੁ ਰੇ ਮਨਾ ਤਿਹ ਨਰ ਮਾਥੈ ਭਾਗੁ॥*

(ਮ: ੯ ਸਲੋਕ ੧੭ ਪੰਨਾ ੧੪੨੭)

ਜਦੋਂ ਉਸ ਪਿਆਰੇ ਨਾਲ ਸਾਡਾ ਪ੍ਰੇਮ ਬਣ ਜਾਂਦਾ ਹੈ ਤਾਂ ਕਦੀ ਤਾਂ ਇਹ ਪ੍ਰੇਮ ਇਕ ਸਮਾਨ ਨਦੀ ਵਾਂਗੂੰ ਵਹਿੰਦਾ ਹੈ ਪਰ ਕਦੀ ਇਸ ਵਿਚ ਹੜ੍ਹ ਆ ਜਾਦਾ ਹੈ। ਜਿਵੇਂ ਹੜ੍ਹ ਅੱਗੇ ਜੋ ਆਉਂਦਾ ਹੈ ਉਹ ਉਸ ਨੂੰ ਰੋੜ੍ਹ ਕੇ ਲੈ ਜਾਂਦਾ ਹੈ। ਇਸੇ ਤਰ੍ਹਾਂ ਪ੍ਰੇਮ ਦਾ ਹੜ੍ਹ ਜਨਮਾਂ-ਜਨਮਾਂ ਦੀਆਂ ਰੋਕਾਂ ਦੂਰੀਆਂ ਨੂੰ ਰੋੜ੍ਹ ਕੇ ਲੈ ਜਾਂਦਾ ਹੈ। ਪ੍ਰੇਮ ਦਾ ਹੜ੍ਹ ਪਿਆਰੇ ਤੱਕ ਪਹੁੰਚਾ ਦਿੰਦਾ ਹੈ। ਇਸ ਪ੍ਰੇਮ ਦੇ ਹੜ੍ਹ ਨੂੰ ਹੀ ਗੁਰਮਤਿ ਵਿਚ ਬੈਰਾਗ ਕਹਿੰਦੇ ਹਨ।

ਜਿਵੇਂ ਕੋਈ ਰੁੜ੍ਹਿਆ ਜਾਂਦਾ ਹੋਰਨਾਂ ਨੂੰ ਵੀ ਨਾਲ ਹੀ ਰੋੜ੍ਹ ਕੇ ਲੈ ਜਾਂਦਾ ਹੈ ਇਸੇ ਤਰ੍ਹਾਂ ਬੈਰਾਗ ਦੇ ਵਹਿਣ ਵਿਚ ਜੋ ਵਹਿ ਗਏ ਉਹ ਅਨੇਕਾਂ ਦਾ ਨਿਸਤਾਰਾ ਕਰ ਗਏ।

ਇਕ ਗਰੀਬ ਮਲਾਹ ਦੀ ਬੇੜੀ ਵਿਚ ਗੁਰੂ ਕਲਗੀਧਰ ਜੀ ਬੈਠੇ ਸਨ। ਉਹ ਬੇੜੀ ਕਿਨਾਰੇ ਨਹੀਂ ਸੀ ਲਗਾ ਰਿਹਾ। ਸਤਿਗੁਰਾਂ ਕਿਹਾ ਭਾਈ ਬੇੜੀ ਕਿਨਾਰੇ ਕਿਉਂ ਨਹੀਂ ਲਗਾਉਂਦਾ। ਇਸਦੀ ਅੱਜ ਬੈਰਾਗ ਵਾਲੀ ਦਸ਼ਾ ਸੀ, ਕਹਿਣ ਲੱਗਾ ਮਹਾਰਾਜ ਪਤਾ ਨਹੀਂ ਅੱਜ ਇਹ ਮੇਰੇ ਭਾਗ ਕਿਵੇਂ ਜਾਗੇ ਹਨ। ਤੁਸੀਂ ਮੇਰੀ ਬੇੜੀ ਵਿਚ ਬੈਠੇ ਹੋ। ਮੈਂ ਬੇੜੀ ਕਿਨਾਰੇ ਲਗਾਈ ਤਾਂ ਤੁਸੀਂ ਉੱਤਰ ਕੇ ਚਲੇ ਜਾਉਗੇ। ਪਰ ਅਜੇ ਤਕ ਤਾਂ ਦਰਸ਼ਨ ਕਰ ਕਰ ਕੇ ਮਨ ਨਹੀਂ ਰੱਜਿਆ। ਆਖਰ ਬੇੜੀ ਕਿਨਾਰੇ ਲੱਗੀ, ਸਤਿਗੁਰਾਂ ਇਸਨੂੰ ਇਸਦੀ ਮਜ਼ਦੂਰੀ ਦੇਣੀ ਚਾਹੀ ਤਾਂ ਇਸ ਨੇ ਬੈਰਾਗ ਵਿਚ ਬਿਹਬਲ ਹੋਏ ਨੇ ਕਿਹਾ ਸਤਿਗੁਰੂ ਜੀ ਤੁਸੀਂ ਮੇਰੀ ਬੇੜੀ ਤੇ ਬੈਠੇ ਹੋ ਮੈਂ ਨਦੀ ਪਾਰ ਕਰਵਾਈ ਹੈ। ਕੱਲ੍ਹ ਮੈਂ ਤੁਹਾਡੇ ਘਾਟ ਤੇ ਆਵਾਂਗਾ ਮੈਨੂੰ ਭਵ ਸਾਗਰ ਪਾਰ ਕਰਵਾ ਦੇਣਾ। ਨਾ ਮੈਂ ਕਿਰਾਇਆ ਲੈਂਦਾ ਹਾਂ, ਨਾ ਤੁਸੀਂ ਮੰਗਿਉ। ਤੁਸੀਂ ਤਾਂ ਮਜ਼ਦੂਰੀ ਦੇ ਦਿਉਗੇ ਪਰ ਮੇਰੇ ਪਾਸ ਤਾਂ ਦੇਣ ਲਈ ਹੈ ਵੀ ਕੁਝ ਨਹੀਂ। ਸਤਿਗੁਰਾਂ ਕਿਹਾ ਸੀ ਸੈਦਿਆ ਤੇਰੀਆਂ ਇੱਕੀ ਕੁਲਾਂ ਪਾਰ ਹੋ ਗਈਆਂ ਹਨ। ਤੂੰ ਇਹ ਜੋ ਬੈਰਾਗ ਦਾ ਕਿਰਾਇਆ ਦਿੱਤਾ ਹੈ ਇਹ ਅਮੁੱਲ ਹੈ।

ਗੁਰਮਤਿ ਦਾ ਬੈਰਾਗ ਹੈ ਕਿ ਹੁਣ ਨਾਸ਼ਵਾਨ ਪਦਾਰਥਾਂ ਵਿਚ ਮਨ ਨਹੀਂ ਲਗਦਾ। ਪਰ ਉਡਾਰੀ ਵਿਚ ਇਕ ਆਸ ਹੈ, ਚਾਅ ਹੈ ਕਿ ਆਪਣੇ ਪਿਆਰੇ ਦੇ ਪਾਸ ਜਾਣਾ ਹੈ, ਬੈਰਾਗ ਨੇ ਅਨੁਰਾਗ ਨੂੰ ਜਨਮ ਦੇਣਾ ਹੈ ਤੇ ਅਨੁਰਾਗ ਨਾਲ ਉਸ ਪਿਆਰੇ ਵਿਚ ਲੀਣਤਾ ਹੋ ਜਾਂਦੀ ਹੈ।

ਪਰ ਇਸ ਬੈਰਾਗ ਵਾਸਤੇ ਬਹੀਐ ਪੜਿਆ ਪਾਸਿ॥

• • •

## ੧੮

# ਸੱਚਾ ਲਾਹਾ

*ਪ੍ਰਾਣੀ ਤੂ ਆਇਆ ਲਾਹਾ ਲੈਣ ॥*

ਅਸੀਂ ਸਵਾਰਥੀ ਨੂੰ ਬਹੁਤ ਬੁਰਾ ਕਹਿੰਦੇ ਹਾਂ ਅਤੇ ਪਰਸੁਆਰਥੀ, ਪਰਉਪਕਾਰੀ ਦੀ ਬਹੁਤ ਮਹਿਮਾ, ਉਪਮਾ ਕਰਦੇ ਹਾਂ। ਸੁਆਰਥੀ ਨੇ ਆਪਣੇ ਵਾਸਤੇ ਕੀਤਾ ਹੈ, ਪਰਉਪਕਾਰੀ ਨੇ ਕਿਸੇ ਵਾਸਤੇ ਕੁਝ ਕੀਤਾ ਹੈ। ਵਿਚਾਰਨ ਵਾਲੀ ਗੱਲ ਇਹ ਹੈ ਕਿ ਜੋ ਸਵ ਕੋਲ ਨਹੀਂ ਉਹ ਪਰ ਕੋਲ ਕਿਵੇਂ ਜਾਏਗਾ। ਮੇਰਾ ਖਿਆਲ ਹੈ ਜੋ ਸਵਾਰਥੀ ਨਹੀਂ ਉਹ ਪਰਉਪਕਾਰੀ ਹੋ ਹੀ ਨਹੀਂ ਸਕਦਾ। ਜਿਸਨੇ ਆਪਣਾ ਕੁਝ ਨਹੀਂ ਸਵਾਰਿਆ ਉਹ ਬੰਦਾ ਕਿਸੇ ਦਾ ਵੀ ਕੁਝ ਨਹੀਂ ਸਵਾਰ ਸਕਦਾ।

ਅਸੀਂ ਸਵਾਰਥੀ ਉਸਨੂੰ ਕਹਿੰਦੇ ਹਾਂ ਜੋ ਪਦਾਰਥਾਂ ਦਾ ਲੋਭੀ ਹੈ, ਤ੍ਰਿਸ਼ਨਾਲੂ ਹੈ। ਜੋ ਚਾਹੁੰਦਾ ਹੈ ਸਾਰੀ ਦੁਨੀਆਂ ਦੇ ਪਦਾਰਥ ਮੇਰੇ ਪਾਸ ਹੀ ਆ ਜਾਣ, ਦੂਸਰੇ ਦਾ ਘਰ ਵਿਹਲਾ ਹੋ ਜਾਵੇ ਤੇ ਮੇਰਾ ਘਰ ਭਰ ਜਾਏ। ਅਜਿਹਾ ਬੰਦਾ ਅਸਲ ਸਵਾਰਥੀ ਨਹੀਂ, ਸਗੋਂ ਅਜਿਹੇ ਬੰਦੇ ਨੇ ਤਾਂ ਆਪਣਾ ਸੁਖ ਚੈਨ ਵਿਗਾੜ ਲਿਆ ਹੈ। ਐਸੇ ਬੰਦੇ ਨੇ ਤਾਂ ਜਨਮ ਵਿਗਾੜ ਲਿਆ ਹੈ। ਅਜਿਹਾ ਬੰਦਾ ਤਾਂ ਤ੍ਰਿਸ਼ਨਾ ਦੀ ਭਠੀ ਵਿਚ ਪਿਆ ਹੈ ਜਿਸਨੇ ਦਿਨ ਰਾਤ ਆਪਣਾ ਮਨ ਸਾੜਿਆ ਹੈ। ਅਜਿਹੇ ਬੰਦੇ ਨੂੰ ਇਹ ਪਤਾ ਹੀ ਨਹੀਂ ਕਿ ਸੁਆਰਥ ਕੀ ਹੈ। ਸੁਆਰਥ ਦਾ ਅਰਥ ਹੈ ਸਵ ਅਰਥ ਜੋ ਆਪਣੇ ਕੰਮ ਆਉਣ ਵਾਲਾ ਹੋਵੇ। ਸਤਿਗੁਰੂ ਸੁਆਰਥ ਦਾ ਪਰਮਾਰਥ ਦੱਸਦੇ ਹਨ :

*ਅਵਰਿ ਕਾਜ ਤੇਰੈ ਕਿਤੈ ਨ ਕਾਮ ॥ ਮਿਲੁ ਸਾਧਸੰਗਤਿ ਭਜੁ ਕੇਵਲ ਨਾਮ ॥*
*ਸਰੰਜਾਮਿ ਲਾਗੁ ਭਵਜਲ ਤਰਨ ਕੈ ॥ ਜਨਮੁ ਬ੍ਰਿਥਾ ਜਾਤ ਰੰਗਿ ਮਾਇਆ ਕੈ॥*

(ਆਸਾ ਮ: ੫, ਪੰਨਾ ੧੧)

ਮਾਇਆ ਨਾਲ ਤਾਂ ਤੇਰਾ ਸਵਾਰਥ ਪੂਰਾ ਨਹੀਂ ਹੋਣਾ। ਕਬੀਰ ਸਾਹਿਬ ਜੀ ਫਰਮਾਉਂਦੇ ਹਨ :

*ਕਬੀਰ ਕਉਡੀ ਕਉਡੀ ਜੋਰਿ ਕੈ ਜੋਰੇ ਲਾਖ ਕਰੋਰ ॥*
*ਚਲਤੀ ਬਾਰ ਨ ਕਿਛ ਮਿਲਿਓ ਲਈ ਲੰਗੋਟੀ ਤੋਰ ॥*

ਨਕਲੀ ਸੁਆਰਥੀ ਜਨਮ ਬਰਬਾਦ ਕਰ ਲੈਂਦਾ ਹੈ। ਉਹ ਆਪਣਾ ਜਨਮ ਵੀ ਵਿਗਾੜਦਾ ਹੈ ਅਤੇ ਦੂਸਰਿਆਂ ਦਾ ਵੀ ਪੈਂਡਾ ਖੋਟਾ ਕਰਦਾ ਹੈ।

ਇਸੇ ਪ੍ਰਕਰਣ ਵਿਚ ਇਕ ਬੜੀ ਹੀ ਭਾਵ ਪੂਰਤ ਗਾਥਾ ਹੈ।

ਇਕ ਰਾਜਾ ਸਵੇਰੇ ਦਾਨ ਕਰਦਾ ਸੀ, ਬੜਾ ਦਾਨੀ ਸੀ ਤੇ ਦਾਨ ਕਰਨ ਦਾ ਉਸਦਾ ਬੜਾ ਹੀ ਨਿਰਾਲਾ ਢੰਗ ਸੀ। ਇਹ ਸਵੇਰੇ ਉਠਕੇ ਦਾੜ੍ਹੀ ਵਿਚ ਕੰਘਾ ਕਰਦਾ ਸੀ। ਜਿੰਨੇ ਰੋਮ ਝੜ ਜਾਣ ਉਨੀਆਂ ਹੀ ਸੋਨੇ ਦੀਆਂ ਮੋਹਰਾਂ ਦਾਨ ਕਰਦਾ ਸੀ, ਦਾਨ ਪਾਤ੍ਰ ਸਮੇਂ ਨਾਲ ਪੁੱਜਦੇ ਸਨ ਅਤੇ ਆ ਕੇ ਦਾਨ ਲੈ ਜਾਂਦੇ ਸਨ। ਇਕ ਦਿਨ ਇਕ ਦਾਨ ਪਾਤ੍ਰ ਕਿਸੇ ਕਾਰਨ ਸਮੇਂ ਸਿਰ ਨਾ ਆ ਸਕਿਆ। ਦੇਰੀ ਨਾਲ ਪਹੁੰਚਿਆ ਤੇ ਬੇਨਤੀ ਕੀਤੀ ਕਿ ਮੈਂ ਰੋਜ਼ਾਨਾ ਆਉਣ ਵਾਲਾ ਹਾਂ ਮੇਰਾ ਹਿੱਸਾ ਮੈਨੂੰ ਦਿੱਤਾ ਜਾਵੇ। ਬਾਦਸ਼ਾਹ ਨੇ ਕਿਹਾ ਮੇਰਾ ਜੋ ਨਿਯਮ ਹੈ ਉਸ ਅਨੁਸਾਰ ਦਾੜ੍ਹੀ ਦੇ ਜਿੰਨੇ ਰੋਮ ਗਿਰੇ ਹਨ ਮੈਂ ਦਾਨ ਕਰ ਚੁੱਕਾ ਹਾਂ। ਦਾਨ ਪਾਤ੍ਰ ਨੇ ਕਿਹਾ ਮਹਾਰਾਜ ਇਕ ਵਾਰ ਫਿਰ ਦਾੜ੍ਹੀ ਨੂੰ ਹੱਥ ਫੇਰ ਕੇ ਵੇਖੋ ਸ਼ਾਇਦ ਮੇਰੇ ਭਾਗਾਂ ਨੂੰ ਇਕ ਅੱਧਾ ਰੋਮ ਆ ਹੀ ਜਾਏ। ਬਾਦਸ਼ਾਹ ਨੇ ਇਸਦੇ ਕਹਿਣ ਤੇ ਦਾਹੜੇ ਨੂੰ ਹੱਥ ਫੇਰਿਆ। ਪਰ ਕੋਈ ਰੋਮ ਨਹੀਂ ਝੜਿਆ। ਦਾਨ ਪਾਤ੍ਰ ਨੇ ਕਿਹਾ ਮਹਾਰਾਜ ਇੰਜ ਤਾਂ ਰੋਮ ਨਹੀਂ ਝੜਦੇ, ਇੰਨੀ ਨਰਮਾਈ ਨਾਲ ਕਿਤੇ ਰੋਮ ਝੜਦੇ ਹਨ। ਦਾੜ੍ਹੀ ਵੀ ਤੁਹਾਡੀ ਹੋਵੇ ਹੱਥ ਵੀ ਤੁਹਾਡੇ ਤਾਂ ਗੱਲ ਕਿਵੇਂ ਬਣੇ। ਇਕ ਵਾਰ ਦਾਸ ਨੂੰ ਹੁਕਮ ਕਰੋ ਮੈਂ ਹੱਥ ਫੇਰਾਂ। ਐਸੇ ਗਲਤ ਸੁਆਰਥੀ ਬੰਦੇ ਤਾਂ ਇਹ ਚਾਹੁੰਦੇ ਹਨ ਕਿ ਕਿਸੇ ਦੀ ਦਾੜ੍ਹੀ ਰਹੇ ਭਾਵੇਂ ਨਾ ਰਹੇ ਮੇਰਾ ਲੋਭ ਪੂਰਾ ਹੋਣਾ ਚਾਹੀਦਾ ਹੈ। ਅਜਿਹੇ ਬੰਦੇ ਨੇ ਸਵ ਅਰਥ ਨੂੰ ਸਮਝਿਆ ਹੀ ਨਹੀਂ। ਪਰਾਇਆ ਸਵਾਰ ਕੇ ਤਾਂ ਸਵ ਅਰਥ ਪੂਰਾ ਹੋ ਸਕਦਾ ਹੈ। ਪਰ ਕਿਸੇ ਦਾ ਕੰਮ ਵਿਗਾੜ ਕੇ ਕਿਸੇ ਦਾ ਸਵਾਰਥ ਅੱਜ ਤਕ ਪੂਰਾ ਨਹੀਂ ਹੋਇਆ।

ਸਵਾਰਥ ਦੇ ਸਬੰਧ ਵਿਚ ਇਕ ਹੋਰ ਕਥਾ ਹੈ ਕਿ—

ਇਕ ਬਾਦਸ਼ਾਹ ਬੀਮਾਰ ਹੋ ਗਿਆ। ਸਿਆਣੇ ਵੈਦਾਂ ਨੇ ਕਿਹਾ ਕਿ ਇਕ ਖਾਸ ਕਿਸਮ ਦਾ ਖਾਸ ਉਮਰ ਦਾ ੮ ਕੁ ਸਾਲ ਦਾ ਬੱਚਾ ਹੋਵੇ ਤੇ ਉਸਦੇ ਮਾਤਾ-ਪਿਤਾ ਖ਼ੁਸ਼ੀ ਨਾਲ ਬੱਚਾ ਦੇ ਦੇਣ। ਉਸਨੂੰ ਕਤਲ ਕਰਕੇ ਉਸਦਾ ਪਿੱਤਾ ਮਿਲੇ ਉਹ ਦਵਾਈ ਵਿਚ ਪਾਇਆ ਜਾਵੇ ਤਾਂ ਤੂੰ ਅਰੋਗ ਹੋ ਸਕਦਾ ਹੈਂ। ਵਜ਼ੀਰਾਂ ਨੇ ਪ੍ਰਬੰਧ ਕੀਤਾ। ਅਜਿਹਾ ਬੱਚਾ ਖਰੀਦਿਆ ਗਿਆ। ਉਸ ਬੱਚੇ ਨੂੰ ਬਾਹਰਵਾਰ ਕਤਲ ਕਰਨ ਵਾਸਤੇ ਇਕ ਨਦੀ ਦੇ ਕਿਨਾਰੇ ਲੈ ਆਂਦਾ ਗਿਆ। ਜਲਾਦ ਉਸਨੂੰ ਕਤਲ ਕਰਨ ਲਗਾ ਸੀ। ਕਾਜ਼ੀ ਨੇ ਪੁੱਛਿਆ ਕਾਕਾ ਤੇਰੀ ਕੋਈ ਅੰਤਮ ਖਾਹਸ਼ ਹੈ ਤਾਂ ਦੱਸ ਦੇ। ਉਸ ਬੱਚੇ ਨੇ ਕਿਹਾ ਹਾਂ ਮੇਰੀ ਅੰਤਮ ਖਾਹਸ਼ ਹੈ ਤੁਸੀਂ ਰਾਜੇ ਨੂੰ ਬੁਲਾ ਦੇਵੋ। ਰਾਜਾ ਆ ਗਿਆ। ਉਸ ਬੱਚੇ ਨੇ ਕਿਹਾ ਥੋੜ੍ਹਾ ਸਮਾਂ ਜੋ ਮੈਂ ਕਰਦਾ ਹਾਂ ਵੇਖੋ। ਤੁਸੀਂ ਜਲਾਦ ਨੂੰ ਕਹਿਣਾ ਕਿ ਮੈਨੂੰ ਮਾਰ ਦੇਵੇ। ਉਸਨੇ ਜ਼ਮੀਨ ਤੇ ਚਾਰ ਢੇਰੀਆਂ ਬਣਾਈਆਂ। ਤਿੰਨਾਂ ਨੂੰ ਤਾਂ ਪੈਰ ਨਾਲ ਢਾਹ ਦਿੱਤਾ ਚੌਥੀ ਅੱਗੇ ਹੱਥ ਜੋੜ ਕੇ ਸਿਰ ਝੁਕਾਇਆ ਤੇ ਕਿਹਾ ਕਿ ਹੁਣ ਤੁਸੀਂ ਜੋ ਕਰਨਾ ਹੈ ਕਰੋ। ਬਾਦਸ਼ਾਹ ਨੇ ਪੁੱਛਿਆ ਕਿ ਤੂੰ ਢੇਰੀਆਂ ਬਣਾਈਆਂ ਤਿੰਨ ਗਿਰਾ ਦਿੱਤੀਆਂ ਇਕ ਰਹਿਣ ਦਿੱਤੀ ਹੈ ਇਸਦਾ

ਕੀ ਰਾਜ਼ ਹੈ। ਬੱਚੇ ਨੇ ਕਿਹਾ ਸੁਣੋ। ਪਹਿਲੀ ਢੇਰੀ ਮਾਂ-ਬਾਪ ਦਾ ਆਸਰਾ ਸੀ ਉਨ੍ਹਾਂ ਮੈਨੂੰ ਵੇਚ ਦਿੱਤਾ ਹੈ ਉਨ੍ਹਾਂ ਦੇ ਆਸਰੇ ਦੀ ਢੇਰੀ ਮੈਂ ਢਾਹ ਦਿੱਤੀ ਹੈ। ਦੂਜਾ ਆਸਰਾ ਹੈ ਕੋਈ ਜ਼ੁਲਮ ਕਰੇ ਤਾਂ ਕਾਜ਼ੀ ਅਗੇ ਫਰਯਾਦ ਕਰੀਏ ਪਰ ਕਾਜ਼ੀ ਮੈਨੂੰ ਮਾਰਨ ਦਾ ਫਤਵਾ ਦੇ ਚੁੱਕਾ ਹੈ ਕਿ ਬਾਦਸ਼ਾਹ ਦੀ ਜਾਨ ਬਚਾਉਣ ਲਈ ਇਕ ਬੱਚਾ ਮਾਰ ਦੇਣਾ ਕੋਈ ਗੁਨਾਹ ਨਹੀਂ। ਮੈਂ ਇਸਦੀ ਢੇਰੀ ਵੀ ਢਾਹ ਦਿੱਤੀ ਹੈ। ਕਾਜ਼ੀ ਬੇਇਨਸਾਫ ਹੋਵੇ ਤਾਂ ਰਾਜੇ ਅੱਗੇ ਪੁਕਾਰ ਕਰੀਦੀ ਹੈ ਪਰ ਰਾਜਾ ਤਾਂ ਖ਼ੁਦ ਮੇਰੀ ਮੌਤ ਦਾ ਕਾਰਨ ਹੈ। ਮੈਂ ਬਾਦਸ਼ਾਹ ਦੇ ਆਸਰੇ ਦੀ ਢੇਰੀ ਵੀ ਢਾਹ ਦਿੱਤੀ ਹੈ। ਇਹ ਚੌਥੀ ਢੇਰੀ ਹੈ ਖ਼ੁਦਾ ਦੀ ਜਿਸਦਾ ਕੋਈ ਨਾ ਬਣੇ ਉਸਦਾ ਪ੍ਰਮਾਤਮਾ ਬਣਦਾ ਹੈ। ਮੈਨੂੰ ਇਸਦੀ ਆਸ ਹੈ ਮੈਂ ਇਹ ਢੇਰੀ ਨਹੀਂ ਢਾਹੁਣੀ।

ਹੁਣ ਤੁਸੀਂ ਜਲਾਦ ਨੂੰ ਆਖੋ ਮੈਨੂੰ ਕਤਲ ਕਰ ਦੇਵੇ।

ਬਾਦਸ਼ਾਹ ਨੇ ਇਹ ਗੱਲ ਸੁਣੀ, ਦਿਲ ਨੂੰ ਬੜੀ ਠੋਕਰ ਵੱਜੀ।

ਵੈਦਾਂ ਨੂੰ ਕਹਿਣ ਲੱਗਾ ਤੁਸੀਂ ਪੂਰਾ ਜ਼ਿੰਮਾ ਲੈਂਦੇ ਹੋ ਕਿ ਇਸ ਦਵਾਈ ਨਾਲ ਮੈਂ ਠੀਕ ਹੋ ਜਾਵਾਂਗਾ। ਹਕੀਮਾਂ ਨੇ ਕਿਹਾ ਕਿ ਜਤਨ ਕਰਾਂਗੇ ਅੱਗੋਂ ਸਭ ਕੁਝ ਖ਼ੁਦਾ ਦੇ ਵਸ ਹੈ। ਬਾਦਸ਼ਾਹ ਕਹਿਣ ਲੱਗਾ ਫਿਰ ਖ਼ੁਦਾ ਹੀ ਕਾਫੀ ਹੈ। ਇਸ ਬੱਚੇ ਨੂੰ ਖ਼ੁਦਾ ਦੇ ਨਾਂ ਤੇ ਛੱਡ ਦਿਉ ਜੇ ਉਸ ਬੱਚੇ ਨੇ ਖ਼ੁਦਾ ਦੇ ਨਾਂ ਦੀ ਢੇਰੀ ਨਹੀਂ ਢਾਹੀ। ਕਿੰਨਾ ਹੈ ਉਸਦਾ ਸਬਰ, ਉਸਦਾ ਭਰੋਸਾ। ਮੌਤ ਦੇ ਮੂੰਹ ਵਿਚ ਪਿਆ ਵੀ ਉਹ ਖ਼ੁਦਾ ਤੇ ਭਰੋਸਾ ਰੱਖ ਰਿਹਾ ਹੈ। ਫਿਰ ਖ਼ੁਦਾ ਦੀ ਢੇਰੀ ਨੂੰ ਮੈਂ ਕਿਉਂ ਲੱਤ ਮਾਰਾਂ ਮੈਂ ਬਚਾਂ ਜਾਂ ਮਰਾਂ ਇਸ ਬੱਚੇ ਨੂੰ ਰਿਹਾ ਕਰ ਦਿਉ। ਕਹਿੰਦੇ ਹਨ ਉਸ ਬੱਚੇ ਨੂੰ ਛੱਡ ਦੇਣ ਤੋਂ ਬਾਅਦ ਇਕ ਹਫਤੇ ਪਿੱਛੋਂ ਬਾਦਸ਼ਾਹ ਬਿਲਕੁਲ ਅਰੋਗ ਹੋ ਗਿਆ। ਅਸਲ ਵਿਚ ਇਹ ਹੈ ਸੁਆਰਥ। ਬਾਦਸ਼ਾਹ ਨੇ ਆਪਣਾ ਆਪ ਸਵਾਰ ਲਿਆ।

ਸਵ ਅਰਥ ਆਉਣ ਵਾਲਾ ਹੈ ਪ੍ਰਮਾਤਮਾ ਦਾ ਸਿਮਰਨ। ਜਿਸ ਨੇ ਸਿਮਰਨ ਕਰ ਕੇ ਆਪਣੇ ਵਿਚ ਰੂਹਾਨੀ ਸ਼ਕਤੀ ਦਾ ਭੰਡਾਰ ਭਰ ਲਿਆ ਹੈ, ਜਿਸ ਬੰਦੇ ਦੇ ਹਿਰਦੇ ਵਿਚ ਪ੍ਰਮਾਤਮਾ ਦੇ ਸਿਮਰਨ ਨਾਲ ਬਰਕਤਾਂ ਹੀ ਬਰਕਤਾਂ ਭਰ ਜਾਂਦੀਆਂ ਹਨ ਐਸਾ ਬੰਦਾ ਹੀ ਪਰਉਪਕਾਰ ਕਰ ਸਕਦਾ ਹੈ। ਇਹ ਦੋ ਸ਼ਬਦ ਸਾਨੂੰ ਕਦੀ ਨਹੀਂ ਭੁੱਲਣੇ ਚਾਹੀਦੇ ਕਿ ਬਰਕਤਾਂ ਤਾਂ ਸਾਰੀਆਂ ਹੀ ਪ੍ਰਮਾਤਮਾ ਦੀਆਂ ਹਨ। ਇਹਨਾਂ ਰੱਬੀ ਬਰਕਤਾਂ ਨਾਲ ਹੀ ਜਗਤ ਦੇ ਦੁੱਖ ਮੁੱਕ ਸਕਦੇ ਹਨ, ਭੁੱਖਾਂ ਮੁੱਕ ਸਕਦੀਆਂ ਹਨ। ਜਿਸ ਬੰਦੇ ਨੇ ਜਗਤ ਵਿਚ ਆ ਕੇ ਅਸਲ ਲਾਹਾ ਪ੍ਰਾਪਤ ਕਰਨਾ ਹੈ ਪਹਿਲਾਂ ਸਿਮਰਨ ਕਰਕੇ ਸਵਾਰਥੀ ਬਣੇ ਭਾਵ ਸਵ ਅਰਥ ਪੂਰਾ ਕਰੇ, ਜਦੋਂ ਆਪਣਾ ਆਪਾ ਸਵਰ ਗਿਆ ਫਿਰ ਸੇਵਾ ਰਾਹੀਂ ਵੰਡਣ ਵਾਸਤੇ ਤੁਰ ਪਵੇ। ਅਸੀਂ ਇਹ ਲਾਹਾ ਲੈਣ ਵਾਸਤੇ ਦੁਨੀਆਂ ਵਿਚ ਆਏ ਹਾਂ। ਪ੍ਰਾਣੀ ਤੂੰ ਆਇਆ ਲਾਹਾ ਲੈਣ॥ ਪਰ ਇਹ ਲਾਹਾ ਤਾਂ ਹੀ ਮਿਲੇਗਾ ਇਹ ਸਵਾਰਥ ਤੋਂ ਪਰਸੁਆਰਥ ਤਾਂ ਹੀ ਬਣੇਗਾ ਜੇ ਬਹੀਐ ਪੜਿਆ ਪਾਸਿ ।

• • •

# ੧੯

## ਨਾਮ ਤੇਰਾ ਆਧਾਰੁ ਮੇਰਾ

*ਨਾਮੁ ਤੇਰਾ ਆਧਾਰੁ ਮੇਰਾ ਜਿਉ ਫੂਲੁ ਜਈ ਹੈ ਨਾਰਿ॥*
*ਕਹਿ ਕਬੀਰ ਗੁਲਾਮ ਘਰ ਕਾ ਜੀਆਇ ਭਾਵੈ ਮਾਰਿ॥*

(ਗਉੜੀ ਕਬੀਰ ਜੀ ਪੰਨਾ ੩੩੮)

ਅਕਾਲ ਪੁਰਖ ਦੀ ਸ੍ਰਿਸ਼ਟੀ ਵਿਚ ਅਣਗਿਣਤ ਵਸਤੂਆਂ ਹਨ ਤੇ ਵਸਤੂਆਂ ਦੀ ਪਹਿਚਾਨ ਵਾਸਤੇ ਮਨੁੱਖ ਨੇ ਵਸਤੂਆਂ ਨੂੰ ਨਾਮ ਦਿੱਤੇ ਹਨ ਤਾਂ ਕਿ ਵਸਤੂਆਂ ਦਾ ਲੈਣ-ਦੇਣ ਠੀਕ ਚਲਦਾ ਰਹੇ। ਜੋ ਅੱਖਰੀ ਨਾਮ ਲੈਂਦੇ ਹਾਂ ਇਨ੍ਹਾਂ ਦੀ ਮਹਾਨਤਾ ਦਾ ਤਾਂ ਪਤਾ ਲੱਗੇਗਾ ਜੇ ਕਦੀ ਬੰਦਾ ਸਿਰਫ ਇਹ ਫ਼ੈਸਲਾ ਕਰ ਲਵੇ ਕਿ ਮੈਂ ਸੰਸਾਰ ਦੇ ਬਜ਼ਾਰ ਵਿਚ ਵਿਚਰਾਂਗਾ ਪਹਿਲਾਂ ਵਾਂਗ ਹੀ ਪਰ ਇਕ ਦਿਨ ਬਿਨਾਂ ਬੋਲਿਆਂ ਬਿਨਾਂ ਲਿਖਿਆਂ ਬਿਤਾਵਾਂਗਾ। ਇਸ ਮੁਸ਼ਕਿਲ ਦਾ ਪਤਾ ਲਗੇਗਾ ਕਿ ਮੈਂ ਤਾਂ ਸਮੁੱਚੀ ਮਾਨਵਤਾ ਨਾਲੋਂ ਹੀ ਟੁੱਟ ਗਿਆ ਹਾਂ। ਜੇ ਇਕ ਦਿਨ ਵਾਸਤੇ ਸਮੁੱਚਾ ਦੇਸ਼ ਇਹ ਫੈਸਲਾ ਕਰ ਲਵੇ ਕਿ ਅੱਜ ਨਾ ਹੀ ਬੋਲਾਂਗੇ ਨਾ ਹੀ ਲਿਖਾਂਗੇ ਤਾਂ ਕੀ ਹਾਲ ਹੋਵੇਗਾ। ਜੇ ਸਮੁੱਚੀ ਦੁਨੀਆਂ ਹੀ ਇਕ ਦਿਨ ਲਈ ਇਹ ਫੈਸਲਾ ਕਰ ਲਵੇ ਕਿ ਅੱਜ ਅਖਰ ਵਰਤੋਂ ਵਿਚ ਨਹੀਂ ਲਿਆਵਾਂਗੇ ਨਾ ਹੀ ਲਿਖ ਕੇ ਨਾ ਹੀ ਬੋਲਕੇ ਤਾਂ ਸੰਸਾਰ ਦੀ ਕੀ ਦਸ਼ਾ ਹੋਵੇਗੀ। ਕੋਈ ਇਕ ਸਾਧੂ ਮੋਨ ਧਾਰ ਲੈਂਦਾ ਹੈ ਉਹ ਸਮਾਂ ਪਾਸ ਕਰ ਸਕਦਾ ਹੈ ਪਰ ਕਾਰੋਬਾਰ ਦਾ ਕੀ ਬਣੇਗਾ। ਫਿਰ ਸਾਧੂ ਵੀ ਪੂਰਨ ਮੋਨ ਨਹੀਂ ਰੱਖ ਸਕਦਾ ਉਹ ਵੀ ਕੋਈ ਭਾਸ਼ਾ ਵਰਤਦਾ ਹੈ। ਮੋਨੀ ਸਾਧੂ ਮੂੰਹੋਂ ਨਹੀਂ ਬੋਲਦੇ ਪਰ ਲਿਖ ਕੇ ਗੱਲ ਕਰਦਿਆਂ ਉਨ੍ਹਾਂ ਨੂੰ ਮੈਂ ਆਪ ਵੇਖਿਆ ਹੈ। ਇਸ਼ਾਰਿਆਂ ਦੀ ਵੀ ਭਾਸ਼ਾ ਹੈ ਮੋਨੀ ਸਾਧੂ ਇਸ਼ਾਰੇ ਕਰ ਕੇ ਗੱਲਾਂ ਕਰਦੇ ਹਨ। ਅੱਖਰਾਂ ਰਾਹੀਂ ਰੱਖੇ ਨਾਮ ਬੜੀ ਮਹਾਨਤਾ ਰੱਖਦੇ ਹਨ। ਸਕੂਲ, ਕਾਲਜ ਵਿਚ ਅੱਖਰ ਹੀ ਪੜ੍ਹਾਏ ਜਾ ਰਹੇ ਹਨ। ਧਾਰਮਿਕ ਅਸਥਾਨਾਂ ਤੇ ਵੀ ਅੱਖਰਾਂ ਰਾਹੀਂ ਪ੍ਰਮਾਤਮਾ ਦੀ ਸਿਫਤ ਸਲਾਹ ਕੀਤੀ ਜਾ ਰਹੀ ਹੈ। ਕੁਛ ਕਿਸੇ ਨੂੰ ਦੇਂਦੇ ਹਾਂ ਤਾਂ ਅੱਖਰ ਬੋਲਣੇ ਪੈਂਦੇ ਹਨ, ਕੁਛ ਕਿਸੇ ਕੋਲੋਂ ਮੰਗਦੇ ਹਾਂ ਤਾਂ ਅੱਖਰ ਬੋਲਣੇ ਪੈਂਦੇ ਹਨ। ਬੈਂਕਾਂ ਦਾ ਸਾਰਾ ਕੰਮ ਅੱਖਰਾਂ ਰਾਹੀਂ ਚਲ ਰਿਹਾ ਹੈ। ਸੱਚ ਤਾਂ ਇਹ ਹੈ ਕਿ ਪੜ੍ਹੇ ਲਿਖੇ ਤਾਂ ਅੱਖਰ ਵਰਤਦੇ ਹੀ ਹਨ ਅਨਪੜ੍ਹ ਵੀ ਅੱਖਰਾਂ ਦੇ ਆਸਰੇ ਬੋਲ ਰਿਹਾ ਹੈ ਉਸਦੇ ਸ਼ਬਦ ਅਨਘੜੇ ਹਨ, ਅਸ਼ੁੱਧ ਹਨ ਪਰ ਹੈ ਉਹ ਵੀ ਅੱਖਰਾਂ

ਦੇ ਆਸਰੇ ਹੀ। ਅਸੀਂ ਵਾਹਿਗੁਰੂ, ਅੱਲਾ, ਰਾਮ ਕਹਿਣਾ ਹੋਵੇ ਤਾਂ ਵੀ ਅੱਖਰਾਂ ਦੀ ਜ਼ਰੂਰਤ ਹੈ। ਅਸੀਂ ਕਿਸੇ ਬੰਦੇ ਦੀ ਨਿੰਦਾ ਚੁਗਲੀ ਕਰਨੀ ਹੋਵੇ ਤਾਂ ਵੀ ਅੱਖਰਾਂ ਦੀ ਜ਼ਰੂਰਤ ਹੈ। ਅਸੀਂ ਕਿਸੇ ਨੂੰ ਬੁਰੀ ਤੋਂ ਬੁਰੀ ਗਾਹਲ ਵੀ ਦੇਣੀ ਹੋਵੇ ਤਾਂ ਵੀ ਅੱਖਰਾਂ ਦੀ ਜ਼ਰੂਰਤ ਹੈ। ਅੱਖਰਾਂ ਰਾਹੀਂ ਰੱਖੇ ਨਾਮ ਐਸੇ ਪਹਿਚਾਨ ਦੇ ਵਸੀਲੇ ਹਨ ਕਿ ਇਨ੍ਹਾਂ ਬਿਨਾਂ ਅੱਜ ਮਨੁੱਖੀ ਜੀਵਨ ਅਧੂਰਾ ਜਾਪਦਾ ਹੈ। ਇਹ ਠੀਕ ਹੈ ਕਿ ਕਦੀ ਬੰਦੇ ਦੇ ਪਾਸ ਸ਼ਬਦ ਨਹੀਂ ਸਨ, ਬੋਲ ਤੇ ਅੱਖਰ ਨਹੀਂ ਸਨ, ਇਹ ਬੋਲ ਨਹੀਂ ਸੀ ਸਕਦਾ, ਇਹ ਲਿਖ ਨਹੀਂ ਸੀ ਸਕਦਾ। ਪਰ ਇਹ ਵੀ ਸੱਚ ਹੈ ਕਿ ਉਸ ਵੇਲੇ ਬੰਦਾ ਬਿਲਕੁਲ ਪਸ਼ੂਆਂ ਵਾਲਾ ਜੀਵਨ ਜੀ ਰਿਹਾ ਸੀ ਖੁਰਾਕ ਇੱਕਠੀ ਕਰਨੀ, ਖਾ ਲੈਣੀ, ਸੌਂ ਲੈਣਾ, ਔਲਾਦ ਪੈਦਾ ਕਰ ਲੈਣੀ ਬਿਲਕੁਲ ਪਸ਼ੂ ਜੈਸਾ ਜੀਵਨ ਸੀ।

ਅਕਾਲ ਪੁਰਖ ਨੇ ਜੋ ਇਨਸਾਨ ਤੇ ਮਿਹਰ ਕੀਤੀ ਸੀ ਇਸ ਵਿਚ ਬੁਧ ਟਿਕਾਈ ਸੀ ਉਹ ਬੁੱਧ ਸਮਾਂ ਪਾ ਕੇ ਵਿਕਸਤ ਹੋਈ। ਇਸਦੀ ਜ਼ੁਬਾਨ ਤੇ ਬੋਲ ਆਏ, ਇਸ ਦੇ ਮੂੰਹ ਵਿਚੋਂ ਸ਼ਬਦ ਨਿਕਲੇ ਅਤੇ ਹੱਥਾਂ ਵਿਚ ਕਲਮ ਆਈ ਅਤੇ ਅੱਖਰ ਲਿਖੇ ਗਏ। ਬੋਲੇ ਗਏ ਬਚਨਾਂ ਵਿਚ ਅਤੇ ਲਿਖੇ ਗਏ ਸ਼ਬਦਾਂ ਵਿਚ ਨਾਮਾਂ ਦੀ ਭਰਮਾਰ ਹੈ ਪਰ ਇਹ ਸਾਰੇ ਨਾਮ ਮਨੁੱਖ ਨੇ ਦਿੱਤੇ ਹਨ। ਪਹਿਲਾਂ ਵਸਤੂਆਂ ਨੂੰ ਨਾਮ ਦਿਤੇ ਫਿਰ ਆਪਣੇ ਬੱਚਿਆਂ ਨੂੰ ਨਾਮ ਦਿੱਤੇ। ਬੰਦੇ ਨੇ ਸਮੇਂ ਨੂੰ ਨਾਮ ਦਿੱਤੇ ਫੇਰ ਵਿਸਾ ਚਸਾ ਪਲ ਘੜੀ ਪਹਿਰ ਦਿਨ ਰਾਤ ਮਹੀਨਾ ਸਾਲ, ਜੁਗ ਇਹ ਸਮੇਂ ਨੂੰ ਨਾਮ ਦਿੱਤੇ। ਪਦਾਰਥਾਂ ਨੂੰ ਨਾਮ ਦਿੱਤੇ। ਆਖਰ ਪ੍ਰਮਾਤਮਾ ਦੇ ਨਾਮ ਵੀ ਰੱਖੇ। ਅੱਖਰਾਂ ਰਾਹੀਂ ਜਿੰਨੇ ਨਾਮ ਮਨੁੱਖ ਨੇ ਰੱਖੇ ਹਨ ਉਹ ਸਾਰੇ ਪ੍ਰਮਾਤਮਾ ਦੇ ਕਰਮ ਨਾਮ ਹਨ। ਅੱਖਰਾਂ ਰਾਹੀਂ ਜੋ ਪ੍ਰਮਾਤਮਾ ਦੇ ਨਾਮ ਜਿਥੇ ਮਿਲਦੇ ਹਨ ਅਨੇਕਾਂ ਜੀਵ ਉਨ੍ਹਾਂ ਨਾਮਾਂ ਦਾ ਜਾਪ ਵੀ ਕਰਦੇ ਹਨ। ਅਤੇ ਇਕ ਤਰ੍ਹਾਂ ਦਾ ਜਪ ਜਾਂ ਇਕ ਜੀਵ ਜਪ ਰਿਹਾ ਹੋਵੇ ਐਸਾ ਨਹੀਂ। ਅਸੰਖਾਂ ਜੀਵ ਜਪ ਰਹੇ ਹਨ ਅਨੇਕ ਜੀਵ ਉਸ ਪ੍ਰਮਾਤਮਾ ਨਾਲ ਪ੍ਰੇਮ ਕਰਦੇ ਹਨ।

*ਅਸੰਖ ਜਪ ਅਸੰਖ ਭਾਉ॥ ਅਸੰਖ ਪੂਜਾ ਅਸੰਖ ਤਪ ਤਾਉ॥* (ਜਪੁ ਪੰਨਾ ੩)

ਹਰ ਮਜ਼ਹਬ ਦਾ ਬੰਦਾ ਆਪਣੇ ਧਾਰਮਿਕ ਗ੍ਰੰਥ ਵਿਚੋਂ ਕੋਈ ਅੱਖਰੀ ਨਾਮ ਯਾਦ ਕਰਕੇ ਜਪਦਾ ਹੈ। ਕੁਝ ਐਸੇ ਹਨ ਜਿਨ੍ਹਾਂ ਨੂੰ ਉਨ੍ਹਾਂ ਦੇ ਗੁਰੂ ਨੇ ਜੋ ਮੰਤ੍ਰ ਦੱਸਿਆ ਹੈ ਉਹ ਜਪਦੇ ਹਨ। ਇਨ੍ਹਾਂ ਸਾਰਿਆਂ ਦਾ ਦਾਵਾ ਹੈ ਕਿ ਅਸੀਂ ਨਾਮ ਜਪ ਰਹੇ ਹਾਂ। ਸਿੱਖ ਧਰਮ ਅਨੁਸਾਰ ਪ੍ਰਮਾਤਮਾ ਦੇ ਜਿੰਨੇ ਕਰਮ ਨਾਮ ਹਨ ਪਿਆਰੇ ਹਨ। ਹਰ ਨਾਮ ਵਿਚ ਉਸ ਦੇ ਗੁਣ ਹਨ, ਉਸ ਦੀਆਂ ਸਿਫਤਾਂ ਹੀ ਸਿਫਤਾਂ ਹਨ। ਜੈਸਾ ਕਿ ਜਾਪੁ ਸਾਹਿਬ ਜੋ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਹੈ ਪ੍ਰਮਾਤਮਾ ਦੀਆਂ ਸਿਫਤਾਂ ਨਾਲ ਭਰਪੂਰ ਹੈ। ਫਿਰ ਸਿਫਤ ਕਰਕੇ ਵੀ ਇਹ ਨਹੀਂ ਕਿਹਾ ਕਿ ਮੈਂ ਪੂਰੀ ਸਿਫਤ ਕਰ ਦਿੱਤੀ ਹੈ। ਇਹ ਨਹੀਂ ਕਿਹਾ ਕਿ ਇਸ ਤੋਂ ਅੱਗੇ ਪ੍ਰਮਾਤਮਾ ਦੀ ਕੋਈ ਵਡਿਆਈ ਨਹੀਂ। ਸਗੋਂ ਐਸਾ ਸੱਚ ਕਿਹਾ ਹੈ ਜੋ ਸਤਿਗੁਰੂ ਨਾਨਕ ਦੇਵ

ਜੀ ਦੇ ਮੁਖਾਰਬਿੰਦ ਤੋਂ ਨਿਕਲਿਆ ਅਤੇ ਕਿਤਨਾ ਸ਼ੋਭਨੀਕ ਹੈ। ਹੇ ਪ੍ਰਮਾਤਮਾ ਮੈਂ ਜੋ ਤੇਰੀ ਸਿਫਤ ਕੀਤੀ ਹੈ, ਤੇਰੀ ਕੀਤੀ ਵਡਿਆਈ ਜੋ ਮੇਰੀ ਸਿਆਣਪ ਨਾਲ ਸੰਬੰਧ ਰਖਦੀ ਹੈ ਮੈਂ ਉਸ ਨੂੰ ਇੰਜ ਹੀ ਸਮਝਦਾ ਹਾਂ ਕਿ ਜਿਵੇਂ ਕੋਈ ਸੁਲਤਾਨ ਨੂੰ ਮੀਆਂ ਕਹਿ ਰਿਹਾ ਹੋਵੇ। ਫਿਰ ਜੋ ਮੀਆਂ ਕਹਿਣ ਲਈ ਜੋ ਮੈਂ ਉਪਰਾਲਾ ਕੀਤਾ ਹੈ ਇਹ ਵੀ ਤੇਰਾ ਹੀ ਦਿੱਤਾ ਹੋਇਆ ਹੈ। ਨਹੀਂ ਤਾਂ, ਮੈਂ ਤਾਂ ਇੰਨਾ ਬੇਸਮਝ ਹਾਂ ਕਿ ਮੇਰੇ ਕੋਲੋਂ ਕੁਛ ਵੀ ਆਖਿਆ ਨਹੀਂ ਜਾਂਦਾ।

*ਤੂ ਸੁਲਤਾਨੁ ਕਹਾਂ ਹਉ ਮੀਆ ਤੇਰੀ ਕਵਨ ਵਡਾਈ॥*
*ਜੋ ਤੂ ਦੇਹਿ ਸੁ ਕਹਾ ਸੁਆਮੀ ਮੈ ਮੂਰਖ ਕਹਣੁ ਨ ਜਾਈ॥*

(ਬਿਲਾਵਲ ਮ: ੧ ਪੰਨਾ ੭੯੫)

ਧਾਰਮਿਕ ਦੁਨੀਆਂ ਵਿਚ ਇਹ ਗੱਲ ਪ੍ਰਸਿੱਧ ਹੈ ਕਿ ਨਾਮ ਗਿਣਤੀਆਂ ਨਹੀਂ ਬਣਾਉਂਦਾ। ਨਾਮ ਤਾਂ ਮਾਣ ਮੁਕਾਉਂਦਾ ਹੈ ਤੇ ਗਿਣਤੀ ਜਿਥੇ ਹੈ ਅਜੇ ਮਾਣ ਬਾਕੀ ਹੈ। ਜਿਸ ਦਿਨ ਨਾਮ ਜਪਿਆ ਗਿਆ ਨਾ ਹੀ ਬਖਸ਼ਸ਼ ਦੀ ਗਿਣਤੀ ਰਹੇਗੀ ਅਤੇ ਨਾ ਹੀ ਆਪਣੇ ਅਵਗੁਣਾਂ ਦੀ। ਨਾਮ ਜਪਣ ਵਾਲੇ ਨੇ ਹਮੇਸ਼ਾ ਕਿਹਾ ਹੈ ਕਿ ਪ੍ਰਮਾਤਮਾ ਤੂੰ ਸਮੁੰਦਰ ਵਾਂਗੂੰ ਅਸਗਾਹ ਹੈਂ, ਅਥਾਹ ਹੈਂ, ਬੇਅੰਤ ਹੈਂ, ਕੀ ਗਿਣਤੀ ਕਰਾਂ। ਦੂਸਰੇ ਪਾਸੇ ਕਿਹਾ ਹੈ ਮੇਰੇ ਅਵਗੁਣ ਵੀ ਸਮੁੰਦਰ ਦੇ ਪਾਣੀ ਵਾਂਗੂੰ ਬੇਅੰਤ ਹਨ ਕਿ ਕੀ ਗਿਣਤੀ ਕਰਾਂ। ਨਾਮ ਦਾ ਫਲ ਤਾਂ ਇਹੀ ਹੈ ਕਿ ਮੈਂ ਜੋ ਨਾਮ ਜਪਦਾ ਹਾਂ ਇਹ ਤੇਰੀ ਵਡਿਆਈ ਹੈ ਤੇ ਤੂੰ ਸੁਲਤਾਨ ਹੈਂ ਮੈਂ ਮੀਆਂ ਕਹਿੰਦਾ ਹਾਂ। ਕਹਿਣ ਦਾ ਕੋਈ ਲੇਖਾ ਨਹੀਂ ਬਣਦਾ ਕੋਈ ਮਾਣ ਨਹੀਂ ਬਚਦਾ। ਇਸ ਪੰਗਤੀ ਵਿਚ ਆਇਆ 'ਵਡਾਈ' ਸ਼ਬਦ ਬਹੁਤ ਹੀ ਧਿਆਨ ਦੇਣ ਯੋਗ ਹੈ। ਅਸਲ ਵਿਚ ਪ੍ਰਮਾਤਮਾ ਦਾ ਨਾਮਨਾ ਵਡਾਈ ਹੀ ਨਾਮ ਹੈ, ਉਸ ਦੀ ਸਿਫਤ ਸਲਾਹ ਹੀ ਉਸਦਾ ਨਾਮ ਹੈ। ਨਾਮ ਜਪ ਕੇ ਭਗਤ ਨੇ ਪ੍ਰਮਾਤਮਾ ਦੇ ਦਰ ਤੇ ਪ੍ਰਵਾਨ ਹੋਣਾ ਹੈ। ਸਤਿਗੁਰੂ ਨਾਨਕ ਦੇਵ ਜੀ ਨੇ ਇਹ ਨਹੀਂ ਕਿਹਾ ਕਿ ਭਗਤ ਤਪ ਕਰਦੇ ਹਨ ਜਪੁ ਕਰਦੇ ਹਨ, ਯਗ ਕਰਦੇ ਹਨ ਜਾਂ ਦਾਨ ਕਰਦੇ ਹਨ ਤੇ ਤੇਰੇ ਦਰ ਤੇ ਸੋਭਾ ਪਾਉਂਦੇ ਹਨ। ਨਹੀਂ ਇਨ੍ਹਾਂ ਸਾਰੇ ਕਰਮਾਂ ਤੋਂ ਉੱਪਰ ਗੱਲ ਕਹੀ ਹੈ ਗੁਰਮਤਿ ਵਿਚ ਇਹੀ ਨਾਮ ਦੀ ਵਿਆਖਿਆ ਹੈ। ਉਹ ਹੈ

*ਭਗਤ ਤੇਰੈ ਮਨਿ ਭਾਵਦੇ ਦਰਿ ਸੋਹਨਿ ਕੀਰਤਿ ਗਾਵਦੇ॥*
*ਨਾਨਕ ਕਰਮਾ ਬਾਹਰੇ ਦਰਿ ਢੋਅ ਨ ਲਹਨੀ ਧਾਵਦੇ॥*
*ਇਕਿ ਮੂਲੁ ਨ ਬੁਝਨ੍ਹਿ ਆਪਣਾ ਅਣਹੋਦਾ ਆਪੁ ਗਣਾਇਦੇ॥*
*ਹਉ ਢਾਢੀਕਾ ਨੀਚ ਜਾਤਿ ਹੋਰ ਉਤਮ ਜਾਤਿ ਸਦਾਇਦੇ॥*
*ਤਿਨ ਮੰਗਾ ਜਿ ਤੁਝੈ ਧਿਆਇਦੇ॥* (ਵਾਰ ਆਸਾ ਮ: ੧ ਪੰਨਾ ੪੬੮)

ਇਸ ਪਉੜੀ ਵਿਚ ਖਾਸ ਕਰਕੇ ਵਿਚਾਰਨ ਵਾਲੀ ਗੱਲ ਹੈ ਕਿ ਜੋ ਢਾਢੀ ਤੇਰੀ ਸਿਫਤ ਸਲਾਹ ਕਰਨ ਵਾਲੇ ਹਨ, ਜਿਨ੍ਹਾਂ ਨੂੰ ਜਾਤ ਦਾ ਗੁਮਾਨ ਨਹੀਂ ਜੋਤ ਨਾਲ ਪਿਆਰ ਹੈ ਜਿਹੜੇ ਸਿਫਤ ਸਾਲਾਹ ਰਾਹੀਂ ਤੈਨੂੰ ਧਿਆਉਂਦੇ ਹਨ ਮੈਂ ਉਨ੍ਹਾਂ ਕੀਰਤੀ ਕਰਨ ਵਾਲਿਆਂ ਨੂੰ ਮੰਗਦਾ ਹਾਂ।

ਗੁਰੂ ਨਾਨਕ ਦੇਵ ਦੀ ਨਜ਼ਰ ਵਿਚ ਉਨ੍ਹਾਂ ਦੇ ਜਾਤੀ ਅਨੁਭਵ ਵਿਚ ਪ੍ਰਮਾਤਮਾ ਦੇ ਭਗਤ ਜੋ ਪ੍ਰਮਾਤਮਾ ਦੀ ਕੀਰਤੀ ਕਰਦੇ ਹਨ ਸਿਫਤ ਸਾਲਾਹ ਕਰਦੇ ਹਨ ਉਹ ਪ੍ਰਮਾਤਮਾ ਦੇ ਦਰ ਤੇ ਸ਼ੋਭਾ ਪਾਉਂਦੇ ਹਨ। ਜੇ ਪ੍ਰਮਾਤਮਾ ਦੇ ਦਰ ਤੇ ਉਸਦੀ ਸਿਫਤ ਸਾਲਾਹ ਹੀ ਪ੍ਰਵਾਨ ਹੈ ਤਾਂ ਫਿਰ ਸਿਫਤ ਸਾਲਾਹ ਹੀ ਨਾਮ ਜਪਣਾ ਹੈ।

ਪ੍ਰਮਾਤਮਾ ਦੀ ਸਿਫਤ ਸਾਲਾਹ ਹੀ ਐਸਾ ਨਾਮ ਹੈ ਜੋ ਲੇਖੇ ਮੁਕਾਉਂਦਾ ਹੈ ਤੇ ਹਰ ਵੇਲੇ ਹਿਰਦੇ ਵਿਚ ਵਸਿਆ ਹੀ ਰਹਿੰਦਾ ਹੈ। ਨਾਮ ਜਪਣ ਲਗਿਆਂ ਇਕ ਧਿਆਨ ਰਖਣਾ ਹੈ ਕਿ ਜਿਵੇਂ ਧਨ ਦਾ ਲੇਖਾ ਬਣਦਾ ਹੈ ਕਿਤੇ ਨਾਮ ਦਾ ਵੀ ਲੇਖਾ ਨਾ ਬਣ ਜਾਏ। ਦੁਨੀਆਂ ਭਰ ਦੇ ਸਿਆਣੇ ਇਸ ਗੱਲ ਤੇ ਇਕ ਮਤ ਹਨ, ਸਹਿਮਤ ਹਨ ਕਿ ਵਪਾਰੀ ਤਬੀਅਤ ਦੇ ਬੰਦੇ ਜੋ ਦਿਨ ਰਾਤ ਮਾਇਆ ਦੀਆਂ ਗਿਣਤੀਆਂ ਵਿਚ ਮਸਰੂਫ ਸਨ ਉਹ ਧਾਰਮਿਕ ਅਸਥਾਨਾਂ ਤੇ ਆ ਕੇ ਕਾਬਜ਼ ਹੋ ਗਏ। ਉਹ ਆਪ ਤਾਂ ਨਹੀਂ ਬਦਲ ਸਕੇ ਪਰ ਧਾਰਮਿਕ ਅਸਥਾਨ ਦੁਕਾਨਾਂ ਬਣ ਗਏ। ਧਰਮ ਗਿਣਤੀ-ਮਿਣਤੀ ਬਣ ਕੇ ਰਹਿ ਗਿਆ।

ਜਿਥੇ ਪਿਆਰ ਹੈ ਉਥੇ ਲੇਖਾ ਨਹੀਂ ਹੋ ਸਕਦਾ। ਬੰਦੇ ਨੇ ਇਹ ਕਦੀ ਨਹੀਂ ਕਿਹਾ ਕਿ ਆ ਮੇਰੇ ਬੇਟੇ ਮੈਂ ਅੱਜ ਤੱਕ ਜਿੰਨੀ ਵਾਰ ਪਿਆਰ ਨਾਲ ਤੇਰਾ ਨਾਂ ਲਿਆ ਹੈ ਗਿਣਤੀ ਕਰ ਲਈਏ। ਪਤਨੀ ਦਾ ਨਾਂ ਕਿੰਨੀ ਵਾਰ ਲਿਆ ਹੈ ਕੋਈ ਗਿਣਤੀ ਨਹੀਂ ਕਰਦਾ। ਪਰ ਪ੍ਰਮਾਤਮਾ ਦਾ ਨਾਂ ਕਿੰਨੀ ਵਾਰ ਲਿਆ ਹੈ ਮਨੁੱਖ ਗਿਣਨ ਵਾਸਤੇ ਬੈਠ ਜਾਂਦਾ ਹੈ। ਜੇਕਰ ਮਨੁੱਖ ਦਾ ਪ੍ਰਮਾਤਮਾ ਨਾਲ ਪਿਆਰ ਹੋਵੇਗਾ ਤਾਂ ਨਾਮ ਤਾਂ ਇਹ ਦਿਨ ਰਾਤ ਜਪੇਗਾ ਪਰ ਗਿਣਤੀ ਨਹੀਂ ਬਣੇਗੀ ਲੇਖਾ ਨਹੀਂ ਬਣੇਗਾ। ਮੈਂ ਇਕ ਦ੍ਰਿਸਟਾਂਤ ਸੁਣਿਆ ਹੈ—

ਇਕ ਮਾਤਾ ਦੇ ਬੱਚੇ ਦਾ ਨਾਂ ਸੀ ਰਾਮ। ਰਾਮ ਅਠਾਰਾਂ ਸਾਲ ਦਾ ਸੀ। ਮਾਂ ਦਾ ਇਕਲੌਤਾ ਪੁੱਤਰ ਸੀ। ਪਤੀ ਮਰ ਚੁੱਕਾ ਸੀ। ਪੁੱਤਰ ਰੁੱਸ ਕੇ ਘਰੋਂ ਚਲਾ ਗਿਆ ਅਤੇ ਪਤਾ ਨਹੀਂ ਕਿਧਰ ਚਲਾ ਗਿਆ। ਮਾਂ ਬੜੀ ਦੁਖੀ ਹੋਈ ਤੇ ਅਨੇਕਾਂ ਉਪਾਅ ਕੀਤੇ। ਕਈਆਂ ਸੰਤਾਂ ਕੋਲੋਂ ਮੰਤ੍ਰ ਲਏ, ਜਾਪ ਕੀਤੇ ਅਤੇ ਕਰਵਾਏ ਪਰ ਪੁੱਤਰ ਵਾਪਸ ਨਹੀਂ ਆਇਆ। ਇਕ ਸਾਧੂ ਨੂੰ ਪਤਾ ਲੱਗਾ ਕਿ ਮਾਈ ਲੋੜਵੰਦ ਹੈ ਅਤੇ ਮਾਇਆ ਵੀ ਖਰਚ ਕਰ ਸਕਦੀ ਹੈ ਉਹ ਪੁੱਜਾ। ਪਰ ਮੁਸ਼ਕਿਲ ਇਹ ਬਣੀ ਕਿ ਮਾਈ ਸਾਰੇ ਮੰਤ੍ਰ ਜਾਪ ਕਰ ਚੁੱਕੀ ਸੀ ਤੇ ਅੱਕੀ ਪਈ ਸੀ। ਕਿਸੇ ਮੰਤ੍ਰ ਦਾ ਹੁਣ ਮਨ ਤੇ ਪ੍ਰਭਾਵ ਨਹੀਂ ਸੀ ਪਰ ਉਹ ਸਾਧੂ ਵੀ ਹਥੋਂ ਆਇਆ ਸ਼ਿਕਾਰ ਛੱਡਣ ਲਈ ਤਿਆਰ ਨਹੀਂ ਸੀ। ਉਸ ਦੇ ਦਿਮਾਗ ਵਿਚ ਬਿਲਕੁਲ ਨਵਾਂ ਖਿਆਲ ਆਇਆ ਉਹ ਕਹਿਣ ਲੱਗਾ ਮਾਂ ਮੈਂ ਤੈਨੂੰ ਇਕ ਜਾਪ ਦਸਦਾ ਹਾਂ ਜਿਹੜੇ ਮੰਤ੍ਰ ਜਪਦੀ ਰਹੀ ਹੈਂ ਉਹ ਜਾਪ ਗਲਤ ਸੀ। ਤੂੰ ਰੱਬ ਦਾ ਨਾਂ ਜਪਦੀ ਰਹੀ ਹੈਂ ਰੱਬ ਤਾਂ ਗਵਾਚਾ ਨਹੀਂ ਰੱਬ ਤਾਂ ਰੁੱਸ ਕੇ ਘਰੋਂ ਬਾਹਰ ਨਹੀਂ ਗਿਆ। ਪੁੱਤਰ ਘਰੋਂ ਬਾਹਰ ਗਿਆ ਹੈ ਤੂੰ ਐਸਾ ਕਰ ਸਵਾਸ ਬਾਹਰ ਜਾਏ ਤੇ ਆਖ ਰਾਮ ਪੁੱਤ, ਸਵਾਸ ਅੰਦਰ ਆਏ ਤੇ ਆਖ ਆ ਜਾ। ਰਾਮ ਪੁੱਤ—ਆ ਜਾ—ਰਾਮ ਪੁਤ—ਆ ਜਾ। ਪਰ

ਜਿਹੜੀ ਗੱਲ ਮਾਈ ਨੇ ਕਹੀ ਉਹ ਸੁਣ ਕੇ ਸਾਧੂ ਨਿਰਾਸ਼ ਹੋ ਗਿਆ। ਮਾਈ ਨੇ ਕਿਹਾ ਮਹਾਤਮਾ ਜੇ ਇਹੀ ਅਸਲ ਜਾਪ ਹੈ ਫਿਰ ਨਾ ਕਿਸੇ ਸਵਾਸਾਂ ਦੇ ਬਾਹਰ ਅੰਦਰ ਦੀ ਜੁਗਤੀ ਦੀ ਲੋੜ ਹੈ ਅਤੇ ਨਾ ਹੀ ਕਿਸੇ ਮਾਲਾ ਦੀ ਲੋੜ ਹੈ। ਇਹ ਜਾਪ ਤਾਂ ਜਦੋਂ ਦਾ ਮੇਰਾ ਪੁੱਤਰ ਘਰੋਂ ਬਾਹਰ ਗਿਆ ਹੈ। ਉਸੇ ਵੇਲੇ ਦਾ ਹੋ ਰਿਹਾ ਹੈ। ਜੇ ਏਸੇ ਜਾਪ ਨਾਲ ਆਉਣਾ ਹੈ ਤਾਂ ਫਿਰ ਤੂੰ ਜਾ ਐਵੇ ਜੁਗਤੀਆਂ ਦੱਸ ਕੇ ਮੇਰਾ ਸਮਾਂ ਬਰਬਾਦ ਨਾ ਕਰ। ਇਹ ਜਾਪ ਹੋ ਰਿਹਾ ਹੈ ਮੈਨੂੰ ਮੇਰੇ ਪੁੱਤਰ ਨਾਲ ਪਿਆਰ ਹੈ ਉਹ ਮੇਰਾ ਹੈ ਮੈਨੂੰ ਪੱਕਾ ਭਰੋਸਾ ਹੈ ਕਿ ਜਾਗਦਿਆਂ ਸੌਂਦਿਆਂ ਉਠਦਿਆਂ ਬੈਠਦਿਆਂ ਇਹੀ ਜਾਪ ਹੋਵੇਗਾ ਕਿ ਰਾਮ ਪੁੱਤ ਆ ਜਾ ਤੇ ਜੇ ਉਹ ਨਾ ਆਇਆ ਤਾਂ ਮੇਰਾ ਆਖਰੀ ਸੁਆਸ ਵੀ ਇਹੋ ਜਾਪ ਕਰਦਿਆਂ ਨਿਕਲੇਗਾ ਕਿ ਰਾਮ ਪੁੱਤ ਆ ਜਾ।

ਮਾਤਾ ਨੇ ਇਹ ਬਚਨ ਏਨੇ ਭਿੱਜ ਕੇ ਬੈਰਾਗ ਵਿਚ ਕਹੇ ਕਿ ਹਿਰਦੇ ਵਿਚੋਂ ਆਹ ਨਿਕਲੀ, ਅੱਖਾਂ ਵਿਚ ਅੱਥਰੂ ਆ ਗਏ। ਇਹ ਅੱਥਰੂ ਉਸ ਸਾਧੂ ਲਈ ਪਵਿੱਤਰ ਸਰੋਵਰ ਬਣ ਗਏ। ਮਾਤਾ ਦੇ ਪੈਰੀਂ ਹੱਥ ਲਾਏ ਤੇ ਕਹਿਣ ਲੱਗਾ ਮਾਤਾ ਮੈਂ ਤਾਂ ਚੌਹਾਂ ਕੌਡੀਆਂ ਦਾ ਵਣਜਾਰਾ ਬਣ ਕੇ ਤੇਰੇ ਘਰ ਆਇਆ ਸਾਂ ਪਰ ਤੂੰ ਤਾਂ ਅੱਜ ਮੈਨੂੰ ਸੱਚੇ ਨਾਮ ਦਾ ਵਣਜਾਰਾ ਬਣਾ ਦਿੱਤਾ ਹੈ। ਤੂੰ ਮੇਰੀ ਗੁਰੂ ਹੈਂ ਅਸਲ ਜੁਗਤੀ ਪ੍ਰਮਾਤਮਾ ਨੂੰ ਪਾਉਣ ਦੀ ਇਹੋ ਹੈ। ਤੇਰਾ ਪੁੱਤਰ ਗਵਾਚਾ ਹੈ ਤੂੰ ਪੁੱਤਰ ਤੋਂ ਵਿਛੜੀ ਹੈਂ ਤੇ ਤੇਰੇ ਸਵਾਸ ਹਉਕੇ ਤੇ ਯਾਦ ਬਣ ਗਏ ਹਨ। ਮੈਂ ਆਪਣੇ ਪਿਤਾ ਪ੍ਰਮਾਤਮਾ ਤੋਂ ਵਿਛੜਿਆ ਹਾਂ ਮੈਨੂੰ ਅਸੀਸ ਦੇ ਕਿ ਸਿਮਰਨ ਦੀ ਤੇਰੇ ਵਾਲੀ ਜੁਗਤੀ ਮੈਨੂੰ ਵੀ ਆ ਜਾਵੇ। ਮੈਂ ਤਾਂ ਤੈਨੂੰ ਜੁਗਤੀ ਦੱਸਣ ਆਇਆ ਸਾਂ ਪਰ ਮੈਂ ਤੇਰੇ ਕੋਲੋਂ ਜੁਗਤੀ ਸਿੱਖ ਕੇ ਜਾ ਰਿਹਾ ਹਾਂ। ਮੇਰਾ ਵਿਛੜਿਆ ਬਾਪ ਵੀ ਜੇ ਇਸੇ ਜਨਮ ਵਿਚ ਮਿਲ ਗਿਆ ਤਾਂ ਠੀਕ ਹੈ ਨਹੀਂ ਤਾਂ ਮੇਰਾ ਆਖਰੀ ਸਵਾਸ ਵੀ ਇਹੋ ਹੀ ਕਹਿੰਦਾ ਨਿਕਲੇਗਾ ਕਿ ਹੇ ਪ੍ਰਭੂ ਪਿਤਾ ਆ ਜਾ। ਸਵਾਲ ਗਿਣਤੀ ਦਾ ਜਾਂ ਜਾਪ ਜਪਣ ਕੁਛ ਕਹਿਣ ਦਾ ਨਹੀਂ। ਸਵਾਲ ਤਾਂ ਉਸ ਦੇ ਆਉਣ ਦਾ ਹੈ। ਧਿਆਨ ਆਪਣੇ ਕੁਛ ਕਰਨ ਦੀ ਗਿਣਤੀ ਤੇ ਨਹੀਂ ਰਖਣਾ ਧਿਆਨ ਉਸ ਦੇ ਆਉਣ ਤੇ ਰੱਖਣਾ ਹੈ। ਅਸੀਂ ਤਾਂ ਕਿੰਨੇ ਜਾਪ ਕੀਤੇ ਹਨ ਕਿੰਨੀਆਂ ਮਾਲਾਂ ਫੇਰੀਆਂ ਹਨ ਗਿਣਤੀ ਕਰਦੇ ਹਾਂ ਪਰ ਸਿਮਰਨ ਵਾਲੇ ਤਾਂ ਕਿੰਨੇ ਜਨਮ ਯਾਦ ਕੀਤਾ ਹੈ ਇਹ ਵੀ ਯਾਦ ਨਹੀਂ ਰਖਦੇ। ਉਹ ਕਹਿੰਦੇ ਹਨ ਯਾਦ ਰੱਬ ਦੀ ਕਰੀਏ ਜਾਂ ਗਿਣਤੀ ਦੀ, ਭਗਤ ਰਵਿਦਾਸ ਜੀ ਨੇ ਇਸੇ ਲਈ ਬਹੁਤ ਜਨਮ ਸ਼ਬਦ ਵਰਤਿਆ ਹੈ—

*ਬਹੁਤ ਜਨਮ ਬਿਛੁਰੇ ਥੇ ਮਾਧਉ ਇਹੁ ਜਨਮੁ ਤੁਮ੍ਹਾਰੇ ਲੇਖੇ॥*
*ਕਹਿ ਰਵਿਦਾਸ ਆਸ ਲਗਿ ਜੀਵਉ ਚਿਰ ਭਇਓ ਦਰਸਨੁ ਦੇਖੇ॥*

(ਧਨਾਸਰੀ ਭਗਤ ਰਵਿਦਾਸ ਜੀ ਕੀ ਪੰਨਾ ੬੯੪)

ਪ੍ਰਮਾਤਮਾ ਦੀ ਸਿਫਤ ਸਲਾਹ ਕਰਨੀ, ਤੇ ਆਸ ਲਗਿ ਜੀਵਉ, ਏਸੇ ਆਸ ਵਿਚ ਸਵਾਸ ਆਉਣ ਇਹੀ ਸਿਮਰਨ ਹੈ ਮੂੰਹੋਂ ਬੰਦਾ ਕੋਈ ਮੰਤ੍ਰ ਰਟ ਰਿਹਾ ਹੈ

ਤੇ ਆਸਾਂ ਰਬ ਤੋਂ ਬਿਨਾਂ ਹੋਰ-ਹੋਰ ਬਣਾਈਆਂ ਹਨ ਤਾਂ ਫਿਰ ਇਹ ਸਿਮਰਨ ਨਹੀਂ। ਉਸਦੀ ਆਸ ਵਿਚ ਆਖਰੀ ਦਮ ਨਿਕਲੇ ਇਹੀ ਸਿਮਰਨ ਹੈ।

ਕਬੀਰ ਸਾਹਿਬ ਜੀ ਫੁਰਮਾਉਂਦੇ ਹਨ ਤੇਰਾ ਨਾਮ ਤਾਂ ਮੇਰਾ ਆਸਰਾ ਹੈ। ਜਿਵੇਂ ਕੌਲ ਫੁੱਲ ਪਾਣੀ ਵਿਚ ਜਿਉਂਦਾ ਹੈ। ਮੈਂ ਤਾਂ ਤੇਰੇ ਘਰ ਦਾ ਗੁਲਾਮ ਹਾਂ ਮੇਰਾ ਮਰਨਾ ਜਿਉਣਾ ਤੇਰੇ ਹੱਥ ਵਿਚ ਹੈ। ਕੀ ਮੈਂ ਹੁਣ ਗਿਣ-ਗਿਣ ਕੇ ਆਖਾਂ ਕਿ ਮੈਂ ਤੇਰਾ ਗੁਲਾਮ ਹਾਂ ਤੇਰਾ ਗੁਲਾਮ ਹਾਂ ਤੇਰਾ ਗੁਲਾਮ ਹਾਂ। ਨਹੀਂ ਐਸਾ ਕੀਤਿਆਂ ਕੁਛ ਵੀ ਨਹੀਂ ਹੋਵੇਗਾ। ਮੇਰੇ ਅੰਦਰ ਇਹ ਭਾਵਨਾ ਹੋਵੇ ਕਿ ਮੈਂ ਤੇਰਾ ਦਾਸ ਹਾਂ ਤੇ ਮੈਂ ਤੁਹਾਡਾ ਹੁਕਮ ਮੰਨਣਾ ਹੈ ਹੁਕਮੀ ਬੰਦਾ ਬਣ ਕੇ ਕਾਰ ਕਰਨੀ ਹੈ । ਤੇਰੀ ਸਿਫਤ ਸਲਾਹ ਮੇਰਾ ਜੀਵਨ ਅਧਾਰ ਬਣ ਜਾਏ। ਜੇ ਤੇਰੀ ਸਿਫਤ ਮੇਰਾ ਜੀਵਨ ਅਧਾਰ ਬਣ ਗਈ ਸਿਫਤ ਸਾਲਾਹ ਤੋਂ ਟੁਟਾਂਗਾ ਨਹੀਂ।

ਸਤਿਗੁਰੂ ਨਾਨਕ ਦੇਵ ਜੀ ਫੁਰਮਾਨ ਹੈ—

*ਆਖਾਂ ਜੀਵਾਂ ਵਿਸਰੈ ਮਰਿ ਜਾਉ॥ ਆਖਣਿ ਅਉਖਾ ਸਾਚਾ ਨਾਉ॥*

ਸਵਾਸਾਂ ਨੂੰ ਅਸੀ ਜੀਵਨ ਅਧਾਰ ਮੰਨਦੇ ਹਾਂ। ਅਸੀਂ ਸਮਝਦੇ ਹਾਂ ਕਿ ਸਵਾਸ ਰੁਕ ਗਏ ਤਾਂ ਅਸੀਂ ਮਰ ਗਏ। ਏਸੇ ਤਰ੍ਹਾਂ ਰੱਬ ਦਾ ਪਿਆਰਾ ਸਮਝਦਾ ਹੈ। ਉਸ ਦੀ ਯਾਦ ਵੀ ਸਵਾਸ ਸਵਾਸ ਚਲਦੀ ਰਹੇ ਤਾਂ ਅਸੀਂ ਜ਼ਿੰਦਾ ਹਾਂ ਨਹੀਂ ਤਾਂ ਅਸੀਂ ਮਰ ਗਏ।

ਇਕ ਨਗਰ ਵਿਚ ਬੱਚੇ ਕਬੱਡੀ ਖੇਡ ਰਹੇ ਸਨ। ਇਕ ਫਕੀਰ ਗੁਜ਼ਰ ਰਿਹਾ ਸੀ। ਉਹ ਆ ਕੇ ਇਹ ਖੇਡ ਵੇਖਣ ਲਗ ਪਿਆ। ਫਕੀਰ ਨੇ ਵੇਖਿਆ ਕਿ ਕੁਛ ਖਿਡਾਰੀ ਖੇਡ ਰਹੇ ਹਨ ਕੁਛ ਬੈਠੇ ਹਨ। ਫਕੀਰ ਨੇ ਕਿਹਾ ਬੇਟਾ ਤੁਸੀਂ ਨਹੀਂ ਖੇਡਦੇ। ਬੱਚਿਆਂ ਕਿਹਾ ਬਾਬਾ ਜੀ ਅਸੀਂ ਮਰੇ ਹੋਏ ਹਾਂ। ਉਹ ਫਕੀਰ ਕਹਿਣ ਲੱਗਾ ਮੈਨੂੰ ਮਜ਼ਾਕ ਨਾ ਕਰੋ ਤੁਸੀਂ ਤਾਂ ਬੋਲ ਰਹੇ ਹੋ, ਜ਼ਿੰਦਾ ਹੋ। ਖਿਡਾਰੀ ਕਹਿਣ ਲਗੇ ਬਾਬਾ ਜੀ ਜਿਸਦਾ ਖੇਡ ਵਿਚ ਸਵਾਸ ਟੁੱਟ ਜਾਏ ਤੇ ਆਪਣੀ ਹੱਦ ਵਿਚ ਨਾ ਆ ਸਕੇ ਇਸ ਖੇਡ ਵਿਚ ਉਹ ਜਿਉਂਦਾ ਹੀ ਮਰ ਜਾਂਦਾ ਹੈ। ਸਾਂਈ ਦੀਆਂ ਅੱਖਾਂ ਵਿਚ ਅਥਰੂ ਆ ਗਏ ਕਹਿਣ ਲੱਗਾ ਬੱਚਿਉ ਠੀਕ ਹੈ। ਇਹੀ ਭਗਤੀ ਦਾ ਗੁਰ ਹੈ ਜਿਸਦਾ ਸਿਮਰਨ ਵੀ ਇਕ ਸਵਾਸ ਭਰ ਟੁੱਟ ਜਾਏ ਤੇ ਆਪਣੀ ਹੱਦ ਰਬ ਦੇ ਘਰ ਸਚਖੰਡ ਨਾ ਪੁੱਜ ਸਕੇ ਰਸਤੇ ਵਿਚ ਹੀ ਸਿਮਰਨ ਰੂਪੀ ਸਵਾਸ ਟੁੱਟ ਜਾਏ ਉਹ ਵੀ ਜਿਉਂਦਾ ਹੀ ਮਰ ਜਾਂਦਾ ਹੈ। ਇਸ ਲਈ ਜਿਵੇਂ ਸਰੀਰਕ ਜੀਵਨ ਲਈ ਸੁਆਸ ਅਧਾਰ ਹਨ ਇਸੇ ਤਰ੍ਹਾਂ ਆਤਮਿਕ ਜੀਵਨ ਲਈ ਪ੍ਰਮਾਤਮਾ ਦਾ ਨਾਮ ਅਧਾਰ ਹੈ ਤੇ ਨਾਮ ਹੈ ਉਸ ਦਾ ਨਾਮਨਾ ਵਡਿਆਈ। ਪਰ ਇਹ ਜਪਿਆ ਤਾਂ ਹੀ ਜਾਏਗਾ ਜੇ ਬਹੀਐ ਪੜਿਆ ਪਾਸਿ।

• • •

# ੨੦

## ਹਮ ਦੋਸਾਂ ਦਾ ਕਿਆ ਹਾਲ

*ਫਰੀਦਾ ਦਰਿ ਦਰਵਾਜੈ ਜਾਇਕੈ ਕਿਉ ਡਿਠੋ ਘੜੀਆਲੁ॥*
*ਏਹੁ ਨਿਦੋਸਾਂ ਮਾਰੀਐ ਹਮ ਦੋਸਾਂ ਦਾ ਕਿਆ ਹਾਲੁ॥*

(ਸਲੋਕ ਫਰੀਦ ਪੰਨਾ ੧੩੭੯)

ਪੁੰਨੀ ਪਾਪੀ, ਭਲਾ ਬੁਰਾ, ਚੰਗਾ ਮੰਦਾ, ਅਸੀਂ ਕਿਸਨੂੰ ਕਹਿੰਦੇ ਹਾਂ ਇਹ ਸਾਰੇ ਅਵਗੁਣ ਤੇ ਗੁਣ ਮਨੁੱਖ ਨਾਲ ਜੁੜੇ ਹੋਏ ਹਨ। ਮਨੁੱਖਾ ਸਮਾਜ ਵਿਚ ਜਿਸ ਤੇ ਦੋਸ਼ ਲਗ ਗਏ ਸਾਬਤ ਹੋ ਗਏ ਉਹ ਪਾਪੀ ਹੈ ਬੁਰਾ ਹੈ ਮੰਦਾ ਹੈ। ਜਿਹੜਾ ਮਨੁੱਖ ਨਿਰਦੋਸ਼ ਹੈ ਜਿਸ ਤੇ ਕੋਈ ਇਲਜ਼ਾਮ ਨਹੀਂ ਉਹ ਪੁੰਨੀ ਹੈ, ਭਲਾ ਹੈ, ਚੰਗਾ ਹੈ। ਭਲੇ ਨੂੰ, ਨਿਰਦੋਸ਼ ਬੰਦੇ ਨੂੰ ਸਮਾਜ ਆਦਰ ਦਿੰਦਾ ਹੈ ਪਰ ਦੋਸ਼ੀ ਬੰਦੇ ਤੋਂ ਮਨੁੱਖਾ ਸਮਾਜ ਨਫਰਤ ਕਰਦਾ ਹੈ। ਇਹੀ ਕਾਰਨ ਹੈ ਕਿ ਕੋਈ ਬੰਦਾ ਵੀ ਨਹੀਂ ਚਾਹੁੰਦਾ ਕਿ ਮੇਰੇ ਤੇ ਦੋਸ਼ ਲਗੇ ਏਥੋਂ ਤੱਕ ਕਿ ਜਿਹੜੇ ਬੰਦੇ ਦੋਸ਼ੀ ਹਨ, ਜਿਨ੍ਹਾਂ ਨੇ ਗੁਨਾਹ ਕੀਤਾ ਹੈ ਉਹ ਵੀ ਨਹੀਂ ਚਾਹੁੰਦੇ ਮੇਰੇ ਤੇ ਦੋਸ਼ ਸਾਬਤ ਹੋਵੇ। ਉਹ ਵੀ ਚੰਗਾ ਵਕੀਲ ਲਭਦੇ ਹਨ ਮੁਕੱਦਮਾ ਲੜਦੇ ਹਨ ਕਿ ਕਿਸੇ ਤਰ੍ਹਾਂ ਆਪਣੇ ਆਪ ਨੂੰ ਬੇਗੁਨਾਹ ਸਾਬਤ ਕਰ ਦੇਈਏ।



ਮੇਰੇ ਤੇ ਕੋਈ ਦੋਸ਼ ਲਗੇ ਇਸ ਲਈ ਤਾਂ ਕੋਈ ਵੀ ਸਹਿਮਤ ਨਹੀਂ. ਦੂਸਰੇ ਤੇ ਦੋਸ਼ ਲਗੇ ਇਸ ਲਈ ਬੰਦਾ ਸਹਿਮਤ ਹੋ ਜਾਂਦਾ ਹੈ। ਐਸਾ ਵੇਖਣ ਵਿਚ ਆਇਆ ਹੈ ਕਿ ਜਿਹੜਾ ਬੰਦਾ ਜਦੋਂ ਆਪਣੇ ਤੇ ਇਲਜ਼ਾਮ ਆਵੇ ਤਾਂ ਰੋਂਦਾ ਹੈ. ਮਰਨ ਮਾਰਨ ਵਾਸਤੇ ਤਿਆਰ ਹੋ ਜਾਂਦਾ ਹੈ। ਉਹੀ ਦੋਸ਼ ਜਦੋਂ ਕਿਸੇ ਦੂਸਰੇ ਤੇ ਲਗਦਾ ਹੈ ਤਾਂ ਉਹੀ ਬੰਦਾ ਖੁਸ਼ ਹੁੰਦਾ ਹੈ। ਅਤੇ ਆਪ ਬੜਾ ਸਦਾਚਾਰੀ ਬਣ ਕੇ ਦੂਸਰੇ ਦੇ ਦੋਸ਼ ਦਾ ਵਰਨਣ ਕਰਦਾ ਹੈ ਅਤੇ ਸਾਬਤ ਕਰਨ ਦਾ ਜਤਨ ਕਰਦਾ ਹੈ ਕਿ ਇਹ ਦੋਸ਼ ਬਿਲਕੁਲ ਠੀਕ ਹੈ।

ਜਿਹੜਾ ਬੰਦਾ ਆਪਣੇ ਤੇ ਲਗੇ ਦੋਸ਼ ਤੇ ਰੋਂਦਾ ਹੈ ਅਤੇ ਦੂਸਰੇ ਤੇ ਲਗੇ ਦੋਸ਼ ਤੇ ਹੱਸਦਾ ਹੈ ਐਸਾ ਬੰਦਾ ਅਧਰਮੀ ਹੈ। ਪਰ ਜਿਹੜਾ ਬੰਦਾ ਆਪਣੇ ਤੇ ਲਗੇ ਦੋਸ਼ ਨੂੰ ਪ੍ਰਵਾਨ ਕਰਦਾ ਹੈ ਅਤੇ ਕਿਸੇ ਤੇ ਲਗੇ ਦੋਸ਼ ਤੇ ਰੋਂਦਾ ਹੈ ਉਹ ਬੰਦਾ ਸੱਚਾ ਧਰਮੀ ਹੈ। ਧਰਮੀ ਬੰਦਾ ਹੀ ਨਿਸ਼ੰਗ ਹੋ ਕੇ ਇਹ ਬਚਨੁ ਕਹਿ ਸਕਦਾ ਹੈ–

*ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ॥*
*ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ॥*

(ਆਸਾ ਮ: ੧ ਪੰਨਾ ੪੩੩)

ਧਰਮੀ ਬੰਦਾ ਕਿਸੇ ਨੂੰ ਏਨਾ ਦੋਸ਼ ਵੀ ਨਹੀਂ ਦਿੰਦਾ ਕਿ ਇਸ ਨੇ ਮੇਰੇ ਤੇ ਝੂਠਾ ਦੋਸ਼ ਲਾਇਆ ਹੈ। ਸੰਸਾਰ ਦੇ ਮਹਾਂਪੁਰਖਾਂ ਤੇ ਝੂਠੇ ਦੋਸ਼ ਲਾ ਕੇ ਉਨ੍ਹਾਂ ਨੂੰ ਬੇਰਹਿਮੀ ਨਾਲ ਮਾਰ ਵੀ ਦਿੱਤਾ ਗਿਆ। ਕਿਸੇ ਨੂੰ ਸੂਲੀ ਤੇ ਚੜ੍ਹਾ ਦਿੱਤਾ ਕਿਸੇ ਨੂੰ ਜ਼ਹਿਰ ਦੇ ਦਿੱਤਾ। ਕਿਸੇ ਨੂੰ ਪੱਥਰ ਮਾਰ-ਮਾਰ ਕੇ ਮਾਰ ਦਿੱਤਾ ਅਤੇ ਸ਼ਹੀਦਾਂ ਦੇ ਸਿਰਤਾਜ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਤੱਤੀ ਲੋਹ ਤੇ ਬਿਠਾ ਕੇ ਸ਼ਹੀਦ ਕਰ ਦਿੱਤਾ। ਪਰ ਸਾਰੇ ਸਤਪੁਰਸ਼ਾਂ ਨੇ ਇਕ ਗੱਲ ਹੀ ਕਹੀ ਕਿ ਇਨ੍ਹਾਂ ਦਾ ਦੋਸ਼ ਨਹੀਂ। ਕਿਸੇ ਕਿਹਾ ਇਹ ਅਗਿਆਨਤਾ ਵਿਚ ਕਰ ਰਹੇ ਹਨ। ਕਿਸੇ ਕਿਹਾ ਇਹ ਪ੍ਰਮਾਤਮਾ ਦੀ ਰਜ਼ਾ ਹੈ ਇਹ ਤਾਂ ਮੇਰਾ ਇਮਤਿਹਾਨ ਹੈ। ਪਰ ਦੋਸ਼ ਦੋਸ਼ੀਆਂ ਨੂੰ ਨਹੀਂ ਦਿੱਤਾ। ਧਰਮੀ ਬੰਦਾ ਮੰਨਦਾ ਹੈ ਕਿ ਜੇ ਮੈਂ ਦੋਸ਼ ਦੂਸਰੇ ਨੂੰ ਹੀ ਦਿੰਦਾ ਰਿਹਾ ਤਾਂ ਆਪਣੇ ਦੋਸ਼ ਮੁਕਾਉਣ ਦਾ ਸਮਾਂ ਗਵਾ ਬੈਠਾਂਗਾ। ਧਰਮੀ ਬੰਦਾ ਦੋਸ਼ ਲੁਕਾਉਂਦਾ ਨਹੀਂ ਮੁਕਾਉਂਦਾ ਹੈ। ਅਧਰਮੀ ਬੰਦਾ ਦੋਸ਼ ਲੁਕਾਉਂਦਾ ਹੈ ਅੰਦਰ ਸਟੋਰ ਭਰ ਜਾਂਦਾ ਹੈ ਦੋਸ਼ ਹੁੰਦੇ ਹਨ ਪਰ ਲੁੱਕੇ ਹੁੰਦੇ ਹਨ। ਪਰ ਧਰਮੀ ਬੰਦਾ ਦੋਸ਼ ਮੁਕਾ ਕੇ ਨਿਰਦੋਸ਼ ਹੁੰਦਾ ਹੈ।

ਸੰਸਾਰ ਵਿਚ ਅਸੀਂ ਇਕ ਹੋਰ ਅਜੀਬ ਹੀ ਤਮਾਸ਼ਾ ਵੇਖਦੇ ਹਾਂ ਕਿ ਕਈ ਵਾਰ ਦੋਸ਼ੀ ਬਚ ਜਾਂਦੇ ਹਨ ਅਤੇ ਨਿਰਦੋਸ਼ ਬੰਦੇ ਫਸ ਜਾਂਦੇ ਹਨ ਅਤੇ ਸਜ਼ਾ ਭੁਗਤਣੀ ਪੈਂਦੀ ਹੈ। ਇਸਦਾ ਕਾਰਨ ਇਕ ਅਦੀਬ ਬੜਾ ਮਿਣ ਤੋਲ ਕੇ ਲਿਖਦੇ ਹਨ—

*ਵੋਹੀ ਕਾਤਿਲ, ਵੋਹੀ ਸ਼ਾਹਿਦ, ਵੋਹੀ ਮੁਨਸੱਫ ਠਹਿਰੇ।*
*ਅਕਰਬਾਂ ਮੇਰੇ, ਕਰੇਂ ਖ਼ੂਨ ਕਾ ਦਾਅਵਾ ਕਿਸ ਪਰ।*

ਜਿਥੇ ਹਰ ਬੰਦਾ ਮਾਇਆ ਤੋਂ ਵਿਕ ਜਾਂਦਾ ਹੋਵੇ, ਉਥੇ ਇਨਸਾਫ਼ ਵੀ ਵਿਕ ਜਾਂਦਾ ਹੈ। ਜਿਸ ਕੋਲ ਧਨ ਜ਼ਿਆਦਾ ਹੋਵੇ ਉਹ ਇਨਸਾਫ ਖਰੀਦ ਲੈਂਦਾ ਹੈ। ਗਰੀਬ ਹਾਰ ਜਾਂਦਾ ਹੈ ਅਮੀਰ ਜਿੱਤ ਜਾਂਦਾ ਹੈ। ਕਿਉਂਕਿ ਗਰੀਬ ਕੋਲ ਇਨਸਾਫ ਖਰੀਦਣ ਵਾਸਤੇ ਪੈਸੇ ਨਹੀਂ ਅਮੀਰ ਪਾਸ ਪੈਸਾ ਹੈ। ਇਸ ਲਈ ਇਨਸਾਫ ਅਮੀਰ ਦੇ ਹਿੱਸੇ ਹੀ ਆਉਂਦਾ ਹੈ। ਅਸੀਂ ਇਸ ਭੁਲੇਖੇ ਵਿਚ ਨਹੀਂ ਰਹਿਣਾ ਕਿ ਵੱਡੇ-ਵੱਡੇ ਸ਼ਕਤੀਸ਼ਾਲੀ ਲੀਡਰ, ਮੁਖੀ ਲੀਡਰ ਜੋ ਦੇਸ਼ ਦਾ ਥੰਮ੍ਹ ਸਮਝੇ ਜਾਂਦੇ ਹਨ ਉਨ੍ਹਾਂ ਨੂੰ ਵੀ ਅਦਾਲਤ ਦੇ ਕਟਹਿਰੇ ਵਿਚ ਖੜ੍ਹਾ ਹੋਣਾ ਪੈ ਰਿਹਾ ਹੈ। ਤਾਂ ਫਿਰ ਇਹ ਠੀਕ ਇਨਸਾਫ ਹੋ ਰਿਹਾ ਹੈ। ਨਹੀਂ ਅਸਲ ਗੱਲ ਕੁਛ ਹੋਰ ਹੀ ਹੁੰਦੀ ਹੈ ਪਹਿਲੇ ਨੇਤਾ ਨਾਲੋਂ ਜਦੋਂ ਦੂਸਰਾ ਸ਼ਕਤੀਸ਼ਾਲੀ ਆ ਜਾਂਦਾ ਹੈ ਤਾਂ ਉਸ ਦੇ ਕਾਰਨ ਪਹਿਲੇ ਨੂੰ ਇਹ ਦਿਨ ਵੇਖਣੇ ਪੈਂਦੇ ਹਨ। ਇਸ ਦਾ ਕਾਰਨ ਵੀ ਇਹੀ ਹੈ ਕਿ ਇਹ ਗਰੀਬ ਹੋ ਗਿਆ ਹੈ। ਇਸ ਤੋਂ ਅਮੀਰ ਗੱਦੀ ਤੇ ਆ ਗਿਆ ਹੈ। ਗੱਦੀ ਤੇ ਹੁੰਦਿਆਂ, ਪਾਵਰ ਵਿਚ ਹੁੰਦਿਆਂ ਕਿਹੜੇ ਨੇਤਾ ਨੂੰ ਅਦਾਲਤ ਦੇ ਕਟਹਿਰੇ ਵਿਚ ਖੜ੍ਹਾ ਹੋਣਾ

ਪੈਂਦਾ ਹੈ ਇੰਜ ਜਾਪਦਾ ਹੈ। ਅਮੀਰ ਕਾਨੂੰਨ ਬਣਾਉਂਦੇ ਹਨ ਮੰਨਦੇ ਨਹੀਂ ਗਰੀਬ ਹੀ ਕਾਨੂੰਨ ਮੰਨਦੇ ਹਨ। ਵੱਡੇ ਚੋਰ ਗੱਦੀਆਂ ਤੇ ਬੈਠਦੇ ਹਨ ਛੋਟੇ ਚੋਰ ਜੇਲ੍ਹਾਂ ਵਿਚ ਬੰਦ ਹੁੰਦੇ ਹਨ। ਬਾਬਾ ਫਰੀਦ ਜੀ ਸਾਨੂੰ ਸੁਚੇਤ ਕਰਦੇ ਹਨ ਕਿ ਹੇ ਸੱਜਣ ਵੇਖ ਦੁਨੀਆਂ ਵਿਚ ਬੇਇਨਸਾਫੀ ਹੈ। ਇਥੋਂ ਦੇ ਮੁਨਕਰ ਨਕੀਰ ਅਜ਼ਰਾਈਲ ਚਿਤ੍ਰ ਗੁਪਤ ਧਰਮ ਰਾਜ, ਕਹਿਣ ਤੋਂ ਭਾਵ ਹੈ ਕਿ ਮੁਦਈ ਗਵਾਹ ਹਾਕਮ ਸਭ ਵਿਕ ਜਾਂਦੇ ਹਨ। ਪਰ ਪ੍ਰਮਾਤਮਾ ਦੇ ਦਰ ਤੇ ਨਿਆਂ ਸੱਚਾ ਹੈ ਉਥੇ ਨਾ ਮਲਕਲ ਮੌਤ ਵਿਕਦੀ ਹੈ ਨਾ ਧਰਮਰਾਜ ਵਿਕਦਾ ਹੈ। ਇਥੇ ਬੇਦੋਸ਼ਿਆਂ ਨੂੰ ਮਾਰ ਪੈਂਦੀ ਹੈ ਪ੍ਰਮਾਤਮਾ ਦੇ ਦਰ ਤੇ ਬੇਦੋਸ਼ੇ ਨੂੰ ਮਾਰ ਨਹੀਂ ਪੈਂਦੀ। ਬਾਬਾ ਫਰੀਦ ਜੀ ਦੇ ਕਹਿਣ ਦਾ ਭਾਵ ਹੈ ਕਿ ਜਿਹੜੇ ਦੋਸ਼ ਕਰਦੇ ਹਨ ਉਨ੍ਹਾਂ ਨੇ ਕਦੀ ਸੋਚਿਆ ਹੈ ਕਿ ਉਨ੍ਹਾਂ ਦਾ ਕੀ ਹਾਲ ਹੋਵੇਗਾ। ਸਭ ਤੋਂ ਵੱਡਾ ਦੋਸ਼ ਹੈ ਕਿਸੇ ਬੇਦੋਸ਼ੇ ਤੇ ਦੋਸ਼ ਲਾਉਣਾ। ਸਵਾਲ ਇਹ ਨਹੀਂ ਕਿ ਦੋਸ਼ ਵੱਡਾ ਹੈ ਜਾਂ ਛੋਟਾ। ਦੋਸ਼ ਲਾਉਣ ਦੀ ਰੁਚੀ ਬਹੁਤ ਬੁਰੀ ਹੈ। ਦੋਸ਼ ਨਾਲ ਬੰਦੇ ਦਾ ਮਨ ਸਹਿਮਤ ਹੈ ਨਿਰਦੋਸ਼ ਅਵਸਥਾ ਨਾਲ ਮਨ ਸਹਿਮਤ ਨਹੀਂ। ਇਹੀ ਕਾਰਨ ਹੈ ਕਿ ਸੰਸਾਰ ਦੋਸ਼ਾਂ ਨਾਲ ਭਰਿਆ ਪਿਆ ਹੈ। ਅੱਜ ਅਸੀਂ ਰਾਜਨੀਤਕ ਹਾਲਾਤ ਅਖਬਾਰਾਂ ਵਿਚੋਂ ਪੜ੍ਹਦੇ ਹਾਂ ਤਾਂ ਹੈਰਾਨ ਹੋ ਜਾਈਦਾ ਹੈ ਕਿ ਹਜ਼ਾਰਾਂ ਦਿਮਾਗ਼ ਇਕ ਦੂਸਰੇ ਤੇ ਦੋਸ਼ ਅਰੋਪਨ ਲਈ ਲਗੇ ਹੋਏ ਹਨ। ਜਿਹੜਾ ਦਿਮਾਗ਼ ਦੋਸ਼ ਅਰੋਪਨ ਦੀ ਆਦਤ ਬਣਾ ਲਵੇ ਉਸ ਦਿਮਾਗ਼ ਵਿਚੋਂ ਕੋਈ ਉਸਾਰੂ ਤੇ ਦੂਸਰੇ ਦੇ ਭਲੇ ਦੀ ਵੀਚਾਰ ਨਹੀਂ ਨਿਕਲ ਸਕਦੀ। ਰਾਜਨੀਤਕ ਦੁਨੀਆਂ ਵਿਚ ਤਾਂ ਐਸਾ ਹੈ ਹੀ ਸਮਾਜ ਸੇਵਕ ਵੀ ਇਹੋ ਕੁਛ ਕਰ ਰਹੇ ਹਨ। ਇਕ ਭਲਾ ਕਰਦਾ ਵੀ ਹੈ ਤਾਂ ਦੂਸਰਾ ਰਸਤੇ ਵਿਚ ਰੋੜਾ ਬਣ ਜਾਂਦਾ ਹੈ। ਧਾਰਮਿਕ ਸੰਸਥਾਵਾਂ ਇਕ ਪਵਿੱਤਰ ਸੋਮੇ ਵਾਂਗੂੰ ਹੁੰਦੀਆਂ ਹਨ ਜਿਨ੍ਹਾਂ ਵਿਚ ਨਾਮ ਜਪਣ ਦੀ ਪਵਿੱਤਰ ਸਿਖਿਆ ਮਿਲਦੀ ਹੈ ਤੇ ਜੀਵਨ ਪਵਿੱਤਰ ਹੁੰਦਾ ਹੈ। ਪਰ ਉਨ੍ਹਾਂ ਸੰਸਥਾਵਾਂ ਵਿਚ ਵੀ ਇਕ ਦੂਸਰੇ ਤੇ ਚੋਰੀ ਦੇ ਦੋਸ਼, ਕਿਤੇ ਗੋਲਕ ਚੋਰੀ ਦੇ, ਕਿਤੇ ਸੋਨਾ ਚੋਰੀ ਦੇ, ਕਿਤੇ ਪੈਸੇ ਦਾ ਗ਼ਬਨ। ਕੋਈ ਜੀਵਨ ਦਾ ਸੋਮਾ ਬਚਿਆ ਨਹੀਂ ਜਾਪਦਾ ਜਿਥੋਂ ਪਵਿੱਤਰ ਜਲ ਮਿਲ ਸਕੇ, ਜਿਸ ਸੋਮੇ ਵਿਚ ਦੋਸ਼ ਦਾ ਜ਼ਹਿਰ ਨਾ ਘੋਲਿਆ ਗਿਆ ਹੋਵੇ।

ਦੋ ਦ੍ਰਿਸ਼ਟੀਆਂ ਹਨ ਇਕ ਨਾਲ ਤਾਂ ਹਰ ਥਾਂ ਦੋਸ਼ ਹੀ ਨਜ਼ਰ ਆਉਣਗੇ। ਜੈਸੀ ਕਿ ਦ੍ਰਯੋਧਨ ਦੀ ਦ੍ਰਿਸ਼ਟੀ ਸੀ। ਇਸ ਨੂੰ ਸੰਸਾਰ ਵਿਚੋਂ ਕੋਈ ਭਲਾ ਬੰਦਾ ਨਹੀਂ ਸੀ ਲੱਭਾ। ਇਕ ਦ੍ਰਿਸ਼ਟੀ ਯੁਧਿਸ਼ਟਰ ਦੀ ਸੀ ਉਸ ਨੂੰ ਸੰਸਾਰ ਵਿਚੋਂ ਕੋਈ ਬੁਰਾ ਬੰਦਾ ਨਹੀਂ ਸੀ ਲਭਾ। ਬਾਬਾ ਫਰੀਦ ਜੀ ਕਹਿੰਦੇ ਹਨ ਮੰਨਿਆ ਕਿ ਜਿਸ ਤੇ ਤੂੰ ਦੋਸ਼ ਥੱਪ ਦਿੱਤਾ ਹੈ ਉਸ ਨੂੰ ਬੜੀ ਮਾਰ ਪਈ ਅਤੇ ਬੇਦੋਸ਼ੇ ਨੂੰ ਪਈ। ਜਿਵੇਂ ਕਿ ਘੜਿਆਲ ਦਾ ਕੋਈ ਦੋਸ਼ ਨਹੀਂ ਘੜੀ-ਘੜੀ ਪਿਛੋਂ ਇਕ ਚੋਟ ਵਜਦੀ ਹੈ। ਕਿਸੇ ਤੇ ਦੋਸ਼ ਅਰੋਪਣ ਨਾਲ ਉਸ ਨੂੰ ਚੋਟਾਂ ਵੱਜ ਸਕਦੀਆਂ ਹਨ।

ਪੂਰਨ ਭਗਤ ਤੇ ਝੂਠਾ ਦੋਸ਼ ਲੱਗਣ ਤੇ ਉਸ ਦੇ ਹੱਥ ਪੈਰ ਕੱਟੇ ਜਾ ਸਕਦੇ ਹਨ। ਸਾਰੰਗ ਦੇ ਪੁੱਤਰ ਅਸਰਾਜ ਤੇ ਝੂਠਾ ਦੋਸ਼ ਲੱਗਣ ਨਾਲ ਉਹ ਟੁੰਡਾ ਅਸਰਾਜ

ਹੋ ਸਕਦਾ ਹੈ, ਉਸਦਾ ਹੱਥ ਕੱਟਿਆ ਜਾ ਸਕਦਾ ਹੈ। ਅਨੇਕਾਂ ਬਦਕਿਸਮਤ ਔਰਤਾਂ ਤੇ ਝੂਠੇ ਦੋਸ਼ ਲਾ ਕੇ ਉਨ੍ਹਾਂ ਨੂੰ ਮਾਰ ਦਿੱਤਾ ਗਿਆ। ਕਿੰਨੇ ਕੁ ਬੇਦੋਸ਼ਿਆਂ ਨੇ ਘੜਿਆਲ ਵਾਂਗੂੰ ਮਾਰ ਖਾਧੀ ਹੈ ਕੋਈ ਗਿਣਤੀ ਨਹੀਂ ਹੋ ਸਕਦੀ। ਬਾਬਾ ਫਰੀਦ ਜੀ ਕਹਿੰਦੇ ਹਨ ਕਿ ਦੋਸ਼ ਕਰਨ ਵਾਲਿਉ ਤੇ ਦੂਸਰਿਆਂ ਤੇ ਝੂਠੇ ਦੋਸ਼ ਲਗਾਉਣ ਵਾਲਿਉ ਤੁਹਾਡਾ ਕੀ ਹਾਲ ਹੋਵੇਗਾ। ਉਸ ਸੱਚੇ ਦਰਬਾਰ ਵਿਚ ਤਾਂ ਕੋਈ ਝੂਠੀ ਗਵਾਹੀ ਨਾਲ ਕੰਮ ਨਹੀਂ ਹੋਵੇਗਾ। ਕੋਈ ਮੁਨਸੱਫ ਰਿਸ਼ਵਤ ਨਹੀਂ ਲੈਂਦਾ ਫਿਰ ਰਿਸ਼ਵਤ ਦੇਣ ਲਈ ਤੇਰੇ ਕੋਲ ਹੋਵੇਗਾ ਕੀ। ਇਹ ਧਨ ਤਾਂ ਇਥੇ ਹੀ ਰਹਿ ਜਾਂਦਾ ਹੈ ਕੁਝ ਨਾਲ ਨਹੀਂ ਜਾਂਦਾ। ਉਥੇ ਕੀ ਕਹੇਂਗਾ ਜਦੋਂ ਪ੍ਰਮਾਤਮਾ ਪੁੱਛੇਗਾ ਤਿ ਤੂੰ ਆਪ ਦੋਸ਼ੀ ਹੋ ਕੇ ਦੂਸਰਿਆਂ ਦੇ ਮੱਥੇ ਦੋਸ਼ ਮੜ੍ਹਦਾ ਰਿਹਾ ਹੈਂ। ਤੇਰੇ ਕਾਰਨ ਅਨੇਕਾਂ ਬੇਦੋਸ਼ਿਆਂ ਨੂੰ ਮਾਰ ਪਈ ਹੈ ਤਾਂ ਤੂੰ ਕੀ ਉੱਤਰ ਦੇਵੇਂਗਾ।

ਨਿਰਦੋਸ਼ ਦ੍ਰਿਸ਼ਟੀ ਵਾਲੇ ਮਹਾਂਪੁਰਖਾਂ ਇਕ ਜੁਗਤੀ ਦੱਸੀ ਹੈ ਕਿ ਜਿਹੜੇ ਗੁਨਾਹ ਤੂੰ ਆਪ ਕੀਤੇ ਹਨ, ਇਕ ਵਾਰ ਨਹੀਂ ਹਜ਼ਾਰ ਵਾਰ ਕੀਤੇ ਹਨ ਜਦੋਂ ਉਹ ਦੋਸ਼ ਕਿਸੇ ਵਿਚ ਵੇਖੇਂ ਤਾਂ ਉਸ ਨੂੰ ਮੁਆਫ ਕਰ ਦੇਵੀਂ। ਉਨ੍ਹਾਂ ਦੋਸ਼ਾਂ ਦਾ ਜ਼ਿਕਰ ਕਿਸੇ ਹੋਰ ਦੇ ਅੱਗੇ ਨਾ ਕਰੀਂ। ਜੇ ਤੂੰ ਆਪਣੇ ਜੀਵਨ ਦੇ ਚੰਗੇ ਪ੍ਰਭਾਵ ਨਾਲ ਉਸ ਬੰਦੇ ਨੂੰ ਨਿਰਦੋਸ਼ ਨਹੀਂ ਕਰ ਸਕਦਾ ਤਾਂ ਆਪਣੇ ਮਨ ਨੂੰ ਤਸੱਲੀ ਦੇਣ ਲਈ ਕਿ ਮੈਂ ਹੀ ਬੁਰਾ ਨਹੀਂ ਮੇਰੇ ਤੋਂ ਵੀ ਬੁਰੇ ਬੈਠੇ ਹਨ ਦੂਸਰੇ ਲਈ ਭੰਡੀ ਪ੍ਰਚਾਰ ਨਾ ਕਰ। ਪਰ ਮਨੁੱਖ ਦੀ ਰੁਚੀ ਐਸੀ ਹੈ ਕਿ ਕਿਸੇ ਨਿਰਦੋਸ਼ ਵਿਅਕਤੀ ਦੀ ਕਹਾਣੀ ਵਿਚੋਂ ਸਾਨੂੰ ਉਹ ਰਸ ਨਹੀਂ ਆਉਂਦਾ, ਜਿੰਨਾ ਕਿ ਕਿਸੇ ਦੋਸ਼ੀ ਦੀ ਕਹਾਣੀ ਵਿਚੋਂ ਰਸ ਆਉਂਦਾ ਹੈ।

ਇਕ ਫਕੀਰ ਪਾਸ ਇਕ ਚੋਰ ਆਇਆ। ਉਹ ਫਕੀਰ ਦੇ ਕਪੜੇ ਤੇ ਕੁਝ ਪੈਸੇ ਚੋਰੀ ਕਰ ਕੇ ਨਿਕਲ ਗਿਆ। ਅਗੋਂ ਪੁਲਿਸ ਨੇ ਪਕੜ ਲਿਆ ਅਤੇ ਪਤਾ ਵੀ ਕਰ ਲਿਆ ਕਿ ਕਪੜੇ ਤੇ ਪੈਸੇ ਫਕੀਰ ਦੇ ਹਨ। ਪੁਲੀਸ ਨੇ ਫਕੀਰ ਨੂੰ ਬੁਲਾਇਆ ਤੇ ਕਿਹਾ ਕਿ ਇਹ ਤੁਹਾਡਾ ਚੋਰ ਹੈ। ਪਛਾਣੋ ਇਹ ਕਪੜੇ ਤੁਹਾਡੇ ਹਨ ਇਹ ਪੈਸੇ ਵੀ ਤੁਹਾਡੇ ਹਨ। ਫਕੀਰ ਨੇ ਕਿਹਾ ਹਾਂ ਇਹ ਕਪੜੇ ਵੀ ਮੇਰੇ ਹਨ, ਇਹ ਪੈਸੇ ਵੀ ਮੇਰੇ ਹਨ ਪਰ ਇਹ ਚੋਰ ਮੇਰਾ ਨਹੀਂ। ਇਹ ਮੇਰਾ ਸੇਵਕ ਜ਼ਰੂਰ ਹੈ। ਇਹ ਮੇਰਾ ਸਤਸੰਗੀ ਜ਼ਰੂਰ ਹੈ ਮੈਂ ਇਸੇ ਲਈ ਇਸ ਨੂੰ ਕਿਹਾ ਹੈ ਮੇਰਾ ਘਰ ਤੇਰਾ ਵਾਸਤੇ ਖੁਲ੍ਹਾ ਹੈ ਭਾਵੇਂ ਦਿਨ ਆ ਭਾਵੇਂ ਰਾਤ ਆ। ਅਸਲ ਵਿਚ ਮੈਨੂੰ ਜਾਪਦਾ ਹੈ ਕਿ ਇਹ ਸੇਵਾ ਕਰਦਾ ਹੀ ਰਹਿੰਦਾ ਹੈ। ਪੈਸੇ ਇਸ ਲਈ ਲਏ ਹਨ ਕਿ ਸਾਬਣ ਲੈ ਲਵੇਗਾ। ਵੇਖੋ ਕਪੜੇ ਕਿੰਨੇ ਮੈਲੇ ਹਨ ਇਹ ਧੋ ਕੇ ਲਿਆਵੇਗਾ ਕਿਸੇ ਦਾ ਦੋਸ਼ ਧੋਣ ਲਈ ਕੋਈ ਨਿਰਦੋਸ਼ ਫਕੀਰ ਹੀ ਐਸਾ ਕਰ ਸਕਦਾ ਹੈ। ਪੁਲੀਸ ਵਾਲੇ ਸਮਝਦੇ ਸਨ ਪਰ ਕੀ ਕਰ ਸਕਦੇ ਹਨ ? ਫਕੀਰ ਚੋਰ ਨੂੰ ਵਾਪਸ ਡੇਰੇ ਲੈ ਆਇਆ ਸੱਚ ਹੀ ਉਹ ਕਪੜਿਆਂ ਦੀ ਹੀ ਨਹੀਂ ਸਗੋਂ ਮਨ ਦੀ ਮੈਲ ਧੋ ਕੇ ਸੱਚਾ ਸੇਵਾਦਾਰ ਬਣ ਗਿਆ।

ਬਾਬਾ ਫਰੀਦ ਜੀ ਕਹਿੰਦੇ ਹਨ ਐਸਾ ਕਰ ਜੇ ਹੋ ਸਕੇ ਤਾਂ ਕਿਸੇ ਦੋਸ਼ੀ ਦਾ ਵੀ ਗੁਨਾਹ ਧੋ ਦੇ, ਤੇਰੇ ਪਵਿੱਤਰ ਜੀਵਨ ਸਦਕਾ ਉਸ ਦਾ ਵੀ ਜੀਵਨ ਪਵਿੱਤਰ ਹੋ ਜਾਵੇ। ਘੱਟੋ-ਘੱਟ ਇੰਨਾ ਤਾਂ ਕਰ ਕਿ ਕਿਸੇ ਨੂੰ ਗੁਨਾਹ ਦੇ ਚਿੱਕੜ ਨਾਲ ਨਾ ਭਰੀਂ ਕਿਸੇ ਨਿਰਦੋਸ਼ ਨੂੰ ਮਾਰ ਪੁਆਉਣ ਦਾ ਕਾਰਨ ਨਾ ਬਣੀ ਇਹ ਸਭ ਤੋਂ ਵੱਡਾ ਪਾਪ ਹੈ।

ਕਬੀਰ ਸਾਹਿਬ ਜੀ ਫੁਰਮਾਉਂਦੇ ਹਨ ਦੁਨੀਆਂਦਾਰਾਂ ਦਾ ਦੋਸ਼ ਤਾਂ ਆਪਣਾ ਹੈ ਪਰ ਦੋਸ਼ ਦਾ ਫਲ ਭੋਗਣ ਲਗਿਆਂ ਬੰਦਾ ਦੂਸਰੇ ਦੇ ਮੱਥੇ ਦੋਸ਼ ਮੜ੍ਹਦਾ ਹੈ। ਇਹ ਨਹੀਂ ਸੋਚਦਾ ਕਿ ਇਹ ਤਾਂ ਮੈਂ ਆਪਣੀ ਕੀਤੀ ਦਾ ਫਲ ਪਾ ਰਿਹਾ ਹਾਂ।

*ਦੁਨੀਆ ਦੋਸੁ, ਰੋਸੁ ਹੈ ਲੋਈ॥ ਅਪਨਾ ਕੀਆ ਪਾਵੈ ਸੋਈ॥*

(ਭੈਰਉ ਕਬੀਰ ਜੀ, ਪੰਨਾ ੧੧੬੧)

ਐਸੇ ਮਨੁੱਖ ਬਾਰੇ ਸਤਿਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ ਕਿ ਐਸਾ ਮਨੁੱਖ ਆਪਣੇ ਕੀਤੇ ਦੋਸ਼, ਦੂਸਰਿਆਂ ਤੇ ਥੱਪੇ ਦੋਸ਼, ਆਖਰ ਇਹ ਦੋਸ਼ਾਂ ਦੇ ਕਲੰਕ ਆਪਣੇ ਮੂੰਹ ਤੇ ਲਾ ਕੇ ਇਸ ਦੁਨੀਆਂ ਤੋਂ ਤੁਰ ਜਾਂਦਾ ਹੈ ਤੇ ਐਸੇ ਕਲੰਕੀ ਨੂੰ ਰੱਬ ਦੀ ਹਜ਼ੂਰੀ ਵਿਚ ਬੈਠਣ ਵਾਸਤੇ ਕੋਈ ਥਾਂ ਨਹੀਂ ਮਿਲਦੀ।

*ਦਾਗ ਦੋਸ ਮੁਹਿ ਚਲਿਆ ਲਾਇ॥ ਦਰਗਹ ਬੈਸਣ ਨਾਹੀ ਜਾਇ॥*



(ਧਨਾਸਰੀ ਮ: ੧ ਪੰਨਾ ੬੬੨)

ਜੇਕਰ ਦੋਸ਼ੀ ਦ੍ਰਿਸ਼ਟੀ ਬਣ ਜਾਏ ਫਿਰ ਇਨਸਾਨ ਨਾ ਹੀ ਕਿਸੇ ਨੂੰ ਦੋਸ਼-ਮੁਕਤ ਕਰ ਸਕਦਾ ਹੈ ਅਤੇ ਨਾ ਹੀ ਆਪ ਦੋਸ਼-ਮੁਕਤ ਹੋ ਸਕਦਾ ਹੈ ਪਰ ਜੇ ਨਿਰਦੋਸ਼ ਦ੍ਰਿਸ਼ਟੀ ਬਣ ਜਾਏ ਤਾਂ ਐਸਾ ਮਨੁੱਖ ਆਪ ਵੀ ਦੋਸ਼-ਰਹਿਤ ਰਹੇਗਾ, ਅਤੇ ਦੂਸਰਿਆਂ ਨੂੰ ਵੀ ਦੋਸ਼ ਮੁਕਤ ਕਰੇਗਾ। ਬਾਬਾ ਫਰੀਦ ਜੀ ਦੀ ਐਸੀ ਹੀ ਦ੍ਰਿਸ਼ਟੀ ਹੈ। ਦੋਸ਼ ਤੋਂ ਬਚਣ ਲਈ ਉਨ੍ਹਾਂ ਸਾਨੂੰ ਸੁਚੇਤ ਕੀਤਾ ਹੈ ਕਿ ਆਪ ਨਿਰਦੋਸ਼ ਹੋ ਕੇ ਵੀ ਕਿਸੇ ਤੇ ਦੋਸ਼ ਨਹੀਂ ਥੋਪਣਾ। ਕਿਉਂਕਿ ਇਹ ਵੀ ਵੱਡਾ ਦੋਸ਼ ਹੈ। ਇਸ ਖਤਰੇ ਤੋਂ ਹਮੇਸ਼ਾ ਸੁਚੇਤ ਰਹਿਣਾ ਹੈ ਕਿ ਏਥੇ ਬੇਦੋਸ਼ਿਆਂ ਨੂੰ ਵੀ ਮਾਰ ਪੈਂਦੀ ਹੈ ਸਾਡਾ ਗੁਨਾਹਗਾਰਾਂ ਦਾ ਕੀ ਹਾਲ ਹੋਵੇਗਾ ?

ਇਹ ਸਵਾਸ ਸਵਾਸ ਸੁਚੇਤ ਹੋ ਕੇ ਚੱਲਣ ਦਾ ਮਾਰਗ ਹੈ।
ਇਹ ਕਦਮ ਕਦਮ ਫੂਕ ਕੇ ਧਰਨ ਦਾ ਮਾਰਗ ਹੈ।

ਇਹ ਖੰਡੇ ਧਾਰ ਦਾ ਰਸਤਾ ਹੈ। ਇਸ ਉੱਤੇ ਅਸੀਂ ਚੱਲਕੇ ਹੀ ਮੁਖ ਸੁਰਖਰੂ ਲੈ ਕੇ ਪ੍ਰਮਾਤਮਾ ਤੱਕ ਪੁੱਜ ਸਕਦੇ ਹਾਂ। ਬਾਬਾ ਫਰੀਦ ਜੀ ਸਾਨੂੰ ਸੁਚੇਤ ਕਰਦੇ ਹਨ ਕਿ ਜੇ ਬੇਦੋਸ਼ਿਆਂ ਨੂੰ ਮਾਰ ਪੈਂਦੀ ਹੈ ਤਾਂ ਮੰਦੇ ਅਮਲ ਕਰਨ ਵਾਲਿਆਂ ਨੂੰ ਕਿਵੇਂ ਮੁਆਫ਼ ਕੀਤਾ ਜਾਵੇਗਾ। ਉਨ੍ਹਾਂ ਕਿੰਨੇ ਸੁੰਦਰ ਦ੍ਰਿਸ਼ਟਾਂਤ ਦਿੱਤੇ ਹਨ। ਹੇ ਫਰੀਦ! ਵੇਖ ਕਪਾਹ ਦਾ ਕੀ ਹਾਲ ਹੋਇਆ ਹੈ ? ਵੇਲੀ ਗਈ, ਪਿੰਜੀ ਗਈ, ਕੱਤੀ ਗਈ, ਕੱਟੀ ਗਈ, ਸੀਤੀ ਗਈ। ਤਿਲਾਂ ਦਾ ਹਾਲ ਵੇਖ ਪੀੜੇ ਗਏ, ਫਿਰ

ਤੇਲ ਜਲ ਗਿਆ। ਕ੍ਰਮਾਦ ਦਾ ਹਾਲ ਵੇਖ ਗੰਨੇ ਪੀੜੇ ਗਏ, ਰਸ ਉਬਾਲੀ ਗਈ। ਕਾਗਜ਼ ਦਾ ਹਾਲ ਵੇਖ ਕਿਵੇਂ ਬਣਿਆ ਹੈ। ਬੁਰੇ ਕਰਮ ਕਰਨ ਵਾਲੇ ਦੋਸ਼ੀਆਂ ਨੂੰ ਇਹੀ ਸਜ਼ਾਵਾਂ ਦਿੱਤੀਆਂ ਜਾਣਗੀਆਂ। ਜਿਵੇਂ ਕੁੰਨੀ ਚੁਲ੍ਹੇ ਤੇ ਚੜ੍ਹੀ ਰਹਿੰਦੀ ਹੈ। ਕੋਇਲੇ ਵੱਲ ਵੇਖ ਪਹਿਲਾਂ ਲੱਕੜ ਸੜੀ, ਕੋਇਲੇ ਬਣਾਏ ਫਿਰ ਸੜੇ। ਮੰਦੇ ਕਰਮ ਕਰਨ ਵਾਲੇ ਵਾਰ-ਵਾਰ ਸੜਨਗੇ।

*ਫਰੀਦਾ ਵੇਖੁ ਕਪਾਹੈ ਜਿ ਥੀਆ ਜਿ ਸਿਰਿ ਥੀਆ ਤਿਲਾਹ॥*
*ਕਮਾਦੈ ਅਰੁ ਕਾਗਦੈ ਕੁੰਨੇ ਕੋਇਲਿਆਹ॥*
*ਮੰਦੇ ਅਮਲ ਕਰੇਦਿਆ ਏਹ ਸਜਾਇ ਤਿਨਾਹ॥* (ਸਲੋਕ ਫਰੀਦ ਪੰਨਾ ੧੩੮੦)

ਸੁਚੇਤ ਹੋ ਕੇ ਨਿਰਦੋਸ਼ ਤਾਂ ਹੀ ਹੋ ਸਕਦੇ ਹਾਂ ਜੇ ਬਹੀਐ ਪੜਿਆ ਪਾਸਿ॥

• • •

# ੨੧

## ਆਪੁ ਸਵਾਰਹਿ ਮੈ ਮਿਲਹਿ

*ਆਪ ਸਵਾਰਹਿ ਮੈ ਮਿਲਹਿ, ਮੈ ਮਿਲਿਆ ਸੁਖੁ ਹੋਇ॥*
*ਫ਼ਰੀਦਾ ਜੇ ਤੂ ਮੇਰਾ ਹੋਇ ਰਹਹਿ, ਸਭੁ ਜਗੁ ਤੇਰਾ ਹੋਇ॥੯੫॥*

(ਸਲੋਕ ਫ਼ਰੀਦ ਪੰਨਾ ੧੩੮੨)

ਜਗਤ ਦਾ ਹਰ ਬੰਦਾ ਜਗਤ ਨੂੰ ਸਵਾਰਨ ਵਾਸਤੇ ਲੱਗਾ ਹੋਇਆ ਹੈ, ਕੋਈ ਵੀ ਬੰਦਾ ਐਸਾ ਨਹੀਂ ਕਹੇਗਾ ਕਿ ਮੈਂ ਜਗਤ ਨੂੰ ਵਿਗਾੜ ਰਿਹਾ ਹਾਂ। ਹਰ ਬੰਦਾ ਸੋਚਦਾ ਹੈ ਕਿ ਇਹ ਜਗਤ ਵਿਗੜਿਆ ਹੈ ਅਤੇ ਮੇਰੇ ਆਉਣ ਤੋਂ ਪਹਿਲੇ ਦਾ ਵਿਗੜਿਆ ਹੈ। ਇਹ ਦੋਸ਼ ਹੈ ਉਨ੍ਹਾਂ ਬੰਦਿਆਂ ਦਾ ਜੋ ਮੇਰੇ ਪੂਰਵਜ ਹਨ, ਆਪਣੇ ਤੋਂ ਪਹਿਲਿਆਂ ਨੂੰ ਕੋਈ ਮੁਆਫ਼ ਨਹੀਂ ਕਰਦਾ। ਜਨਮੇਜੇ ਵਰਗਾ ਰਾਜਾ, ਜਿਸ ਦੇ ਕੋਲ ਵਿਆਸ ਰਿਸ਼ੀ ਵਰਗਾ ਵਕਤਾ ਕਥਾ ਸੁਣਾ ਕੇ ਜੀਵਨ ਜਾਚ ਸਿਖਾ ਰਿਹਾ ਹੈ, ਉਸ ਨੂੰ ਪਾਂਡਵਾਂ ਨਾਲ ਜੋ ਹੋਇਆ, ਉਹ ਸਾਰਾ ਹਾਲ ਸੁਣਾ ਰਿਹਾ ਸੀ। ਪ੍ਰਸਿੱਧ ਸਾਖੀ ਹੈ ਕਿ ਜਨਮੇਜੇ ਨੇ ਕਹਿ ਦਿੱਤਾ ਮੇਰੇ ਵੱਡੇ ਅਕਲਮੰਦ ਨਹੀਂ ਸਨ। ਅਰਜਨ ਦਾ ਪੜਪੋਤਰਾ ਸੀ ਜਨਮੇਜਾ, ਪਿਤਰਾਂ ਪ੍ਰਤਿ ਮਨ ਵਿਚ ਵਿਰੋਧ ਸੀ ਪਰ ਵਿਆਸ ਰਿਸ਼ੀ ਦੇ ਸਭ ਕੁਝ ਦੱਸ ਦੇਣ 'ਤੇ ਵੀ ਇਸ ਨੇ ਆਪ ਗ਼ਲਤੀਆਂ ਕੀਤੀਆਂ। ਇਹ ਕਥਾ ਵਿਸਥਾਰ ਪੂਰਵਕ ਦਸਮ ਗ੍ਰੰਥ ਵਿਚ ਦਰਜ ਹੈ।

ਮੇਰੇ ਲਿਖਣ ਤੋਂ ਭਾਵ ਹੈ ਕਿ ਹਰ ਬੰਦਾ ਦੂਸਰੇ ਨੂੰ ਸਵਾਰ ਰਿਹਾ ਹੈ ਪਰ ਜਗਤ ਦਿਨੋ-ਦਿਨ ਕਰੂਪ ਹੁੰਦਾ ਜਾ ਰਿਹਾ ਹੈ, ਜਗਤ ਦਿਨੋ-ਦਿਨ ਵਿਗੜਦਾ ਜਾ ਰਿਹਾ ਹੈ। ਇਸ ਦਾ ਕਾਰਨ ਇਕੋ ਹੈ ਕਿ ਜਗਤ ਨੂੰ ਉਹ ਬੰਦੇ ਸਵਾਰ ਰਹੇ ਹਨ ਜੋ ਆਪ ਨਹੀਂ ਸਵਰੇ। ਜੋ ਆਪ ਹੀ ਬੇਕਾਰ ਹਨ ਉਹ ਜਗਤ ਨੂੰ ਚੰਗੀ ਕਾਰ ਕੀ ਸਿਖਾਉਣਗੇ। ਇਹ ਸੱਚ ਹੈ ਤੇ ਸ਼ੰਕੇ ਦੀ ਕੋਈ ਗੁੰਜਾਇਸ਼ ਨਹੀਂ ਕਿ ਜਿਹੜੇ ਬੰਦੇ ਬਿਲਕੁਲ ਬੇਕਾਰ ਹਨ, ਕਿਸੇ ਕੰਮ ਦੇ ਨਹੀਂ, ਜਗਤ ਦੇ ਬਾਜ਼ਾਰ ਵਿਚ ਜਿਨ੍ਹਾਂ ਬੰਦਿਆਂ ਦਾ ਦੋ ਕੌਡੀਆਂ ਮੁੱਲ ਨਹੀਂ ਅਤੇ ਧਾਰਮਿਕ ਅਨੁਭਵ ਵੀ ਕੋਈ ਨਹੀਂ, ਧਰਮ ਤਾਂ ਕੀ ਕਮਾਉਣਾ ਹੈ, ਜਿਹੜੇ ਰੋਟੀ ਕਰਕੇ ਵੀ ਦੂਸਰਿਆਂ ਦੇ ਦਰ 'ਤੇ ਨਿਤ ਹੀ ਸੁਆਲੀ ਹਨ, ਉਨ੍ਹਾਂ ਬੰਦਿਆਂ ਦਾ ਦਾਅਵਾ ਹੈ ਕਿ ਅਸੀਂ ਜਗਤ ਸਵਾਰ ਰਹੇ ਹਾਂ। ਜਿਹੜੇ ਬੰਦੇ ਮਹਾਨ ਅਪਰਾਧੀ, ਮਹਾਨ ਵਿਕਾਰੀ ਅਤੇ ਮਨੁੱਖਤਾ ਨੂੰ ਕਲੰਕ ਹਨ ਉਹ ਵੀ ਜਗਤ ਦਾ ਉੱਧਾਰ ਕਰ ਰਹੇ ਹਨ। ਮੁੱਕਦੀ ਗੱਲ ਕਿ ਬੁੱਧੂ

ਤੋਂ ਬੁੱਧੂ ਬੁਧੀਹੀਣ ਮਨੁੱਖ ਅਤੇ ਚਤੁਰ ਤੋਂ ਚਤੁਰ ਸਿਰੇ ਦੇ ਲੁਟੇਰੇ ਬੰਦੇ, ਸਭ ਜਗਤ ਦੇ ਉੱਧਾਰ ਵਾਸਤੇ ਲੱਗੇ ਹੋਏ ਹਨ। ਭਾਵੇਂ ਕਿੰਨਾ ਮਜ਼ਬੂਤ ਤੇ ਸੁੰਦਰ ਘਰ ਕਿਉਂ ਨਾ ਹੋਵੇ, ਜਿਸ ਨੂੰ ਚਾਰ ਚੁਫੇਰਿਉਂ ਲੋਕ ਢਾਹ ਰਹੇ ਹੋਣ ਉਸ ਘਰ ਦੀ ਰੌਣਕ ਕਿੰਨਾ ਕੁ ਚਿਰ ਰਹਿ ਸਕਦੀ ਹੈ। ਕਿਤਨਾ ਖ਼ੂਬਸੂਰਤ ਰੁੱਖ ਕਿਉਂ ਨਾ ਹੋਵੇ ਜਿਸ ਨੂੰ ਚਾਰ ਚੁਫੇਰਿਉਂ ਕੱਟਣ ਵਾਲੇ ਲੱਗੇ ਹੋਣ ਤੇ ਦਾਅਵਾ ਇਹ ਹੋਵੇ ਕਿ ਇਸ ਰੁੱਖ ਨੂੰ ਕੱਟ-ਕੱਟ ਕੇ ਸੋਹਣਾ ਬਣਾ ਰਹੇ ਹਾਂ, ਉਹ ਰੁੱਖ ਕਿੰਨਾ ਕੁ ਚਿਰ ਜ਼ਿੰਦਾ ਰਹਿ ਸਕੇਗਾ। ਇਹੀ ਹਾਲਤ ਇਸ ਜਗਤ ਦੀ ਹੋਈ ਹੈ। ਬੰਦਾ ਸਵਾਰਨ ਦੇ ਬਹਾਨੇ ਇਸ ਜਗਤ-ਰੁੱਖ ਦੀ ਕੋਈ ਨਾ ਕੋਈ ਜੜ੍ਹ ਕੱਟ ਦੇਂਦਾ ਹੈ। ਜੜ੍ਹਾਂ ਕੱਟ ਕੇ ਬੇਸ਼ਕ ਪਾਣੀ ਵੀ ਪਾਈ ਜਾਉ ਜੜ੍ਹਾਂ ਕੱਟਿਆਂ ਰੁੱਖ ਜ਼ਿੰਦਾ ਨਹੀਂ ਰਹਿ ਸਕੇਗਾ। ਇਕ ਸੱਜਣ ਦੀ ਗਊ ਬੀਮਾਰ ਸੀ, ਦੂਸਰੇ ਨੇ ਦਵਾਈ ਦੱਸ ਦਿੱਤੀ। ਕਾਫੀ ਚੀਜ਼ਾਂ ਮਿਲਾ ਕੇ ਕਾੜ੍ਹਾ ਬਣਾ ਕੇ ਦੇਣਾ ਸੀ ਦੇ ਦਿਤਾ, ਗਾਂ ਮਰ ਗਈ। ਉਹ ਲੋਹਾ ਲਾਖਾ ਹੋਇਆ। ਦਵਾ ਦੱਸਣ ਵਾਲੇ ਕੋਲ ਪੁੱਜਾ ਤੇ ਪੁੱਛਿਆ ਕਿ ਤੂੰ ਮੇਰੇ ਨਾਲ ਕੀ ਵੈਰ ਲਿਆ ਹੈ। ਤੇਰੀ ਦੱਸੀ ਦਵਾ ਨਾਲ ਮੇਰੀ ਗਾਂ ਮਰ ਗਈ ਹੈ। ਉਹ ਅੱਗੋਂ ਬੜਾ ਪ੍ਰਸੰਨ ਹੋ ਕੇ ਕਹਿਣ ਲੱਗਾ ਕੋਈ ਫ਼ਿਕਰ ਵਾਲੀ ਗੱਲ ਨਹੀਂ ਏਸੇ ਦਵਾਈ ਨਾਲ ਮੇਰੀ ਵੀ ਗਾਂ ਮਰੀ ਸੀ।

ਜਿਹੜੀਆਂ ਗ਼ਲਤੀਆਂ ਤੋਂ ਬੰਦੇ ਨੇ ਆਪ ਦੁੱਖ ਪਾਇਆ ਹੈ ਉਹੀ ਗ਼ਲਤੀਆਂ ਬੰਦਾ ਦੂਸਰੇ ਬੰਦੇ ਨੂੰ ਸਮਝਾ ਰਿਹਾ ਹੈ ਅਤੇ ਉਪਦੇਸ਼ ਰੂਪ ਵਿਚ ਸਮਝਾ ਰਿਹਾ ਹੈ। ਜਿਨ੍ਹਾਂ ਗੱਲਾਂ ਨੇ ਤੇਰਾ ਕੁਛ ਨਹੀਂ ਸਵਾਰਿਆ ਤੇਰਾ ਵਕਤ ਖ਼ਰਾਬ ਹੋਇਆ ਹੈ ਜਾਂ ਜਿਨ੍ਹਾਂ ਗੱਲਾਂ ਨੇ ਤੈਨੂੰ ਬਰਬਾਦ ਕੀਤਾ ਹੈ, ਈਮਾਨਦਾਰ ਬੰਦੇ ਨੂੰ ਚਾਹੀਦਾ ਹੈ ਘੱਟੋ-ਘੱਟ ਉਨ੍ਹਾਂ ਗੱਲਾਂ ਤੋਂ ਦੂਸਰੇ ਬੰਦੇ ਨੂੰ ਆਗਾਹ ਕਰੇ, ਕਿ ਵੀਰ ਇਨ੍ਹਾਂ ਗੱਲਾਂ ਕਰਕੇ ਮੈਂ ਦੁੱਖ ਪਾਇਆ ਹੈ, ਤੂੰ ਬਚ ਕੇ ਰਹੀਂ। ਪਰ ਬੰਦਾ ਸੋਚਦਾ ਹੈ ਕਿ ਜੇ ਮੈਂ ਦੁਖੀ ਹੋਇਆ ਹਾਂ ਤਾਂ ਦੂਸਰਾ ਸੁਖੀ ਕਿਉਂ ਰਹੇ। ਇਹ ਮੇਰੇ ਨਾਲੋਂ ਹਜ਼ਾਰ ਗੁਣਾ ਜ਼ਿਆਦਾ ਦੁਖੀ ਹੋਵੇ। ਮੈਂ ਇਕ ਬੱਚੇ ਨੂੰ ਵੇਖਿਆ ਸੀ ਜਿਸਦੀ ਉਮਰ ਛੇ ਕੁ ਸਾਲ ਦੀ ਹੋਵੇਗੀ ਉਹ ਰਸਤੇ ਵਿਚ ਕੰਡੇ ਗੱਡ ਰਿਹਾ ਸੀ। ਲੰਮੀਆਂ-ਲੰਮੀਆਂ ਸੂਲਾਂ ਇਕ ਮੋਹੜੀ ਨਾਲੋਂ ਤੋੜ ਕੇ ਇਕੱਠੀਆਂ ਕੀਤੀਆਂ ਸਨ। ਕੱਚੇ ਰਸਤੇ ਵਿਚ ਛੋਟਾ ਜਿਹਾ ਰਸਤਾ ਸੀ ਜਿਸ ਵਿਚ ਉਹ ਸੂਲਾਂ ਗੱਡ ਰਿਹਾ ਸੀ। ਮੇਰੀ ਨਜ਼ਰੀਂ ਪਿਆ। ਉਸ ਨੂੰ ਪੁੱਛਿਆ ਕਿ ਇਹ ਤੂੰ ਕੀ ਕਰ ਰਿਹਾ ਹੈਂ। ਉਸਨੇ ਬੜਾ ਨਿੱਡਰ ਹੋ ਕੇ ਕਿਹਾ ਇਥੋਂ ਦੁੱਧ ਵੇਚਣ ਵਾਲੇ ਦੋਧੀ ਸਾਈਕਲਾਂ 'ਤੇ ਜਾਂਦੇ ਹਨ ਉਨ੍ਹਾਂ ਦੇ ਸਾਈਕਲ ਦੇ ਟਾਇਰ ਵਿਚ ਕੰਡਾ ਵੱਜ ਕੇ ਹਵਾ ਨਿਕਲੇਗੀ। ਮੈਂ ਪੁੱਛਿਆ ਤੂੰ ਖੁਸ਼ ਹੋਵੇਂਗਾ, ਉਸ ਬੱਚੇ ਨੇ ਹਾਂ ਵਿਚ ਸਿਰ ਹਿਲਾਇਆ ਅਤੇ ਕਿਹਾ ਮੈਂ ਬੜਾ ਖੁਸ਼ ਹੁੰਦਾ ਹਾਂ। ਮੈਂ ਸੋਚ ਰਿਹਾ ਸਾਂ ਕਿ ਹੇ ਅਕਾਲ ਪੁਰਖ ਤੂੰ ਇਸ ਨੂੰ ਮਨੁੱਖਾ ਜਨਮ ਦਿੱਤਾ ਹੈ ਪਰ ਜਾਪਦਾ ਹੈ ਇਹ ਮਨੁੱਖ ਸਾਰੀ ਉਮਰ ਮਨੁੱਖਾਂ ਦੇ ਰਸਤੇ ਵਿਚ ਕੰਡੇ ਹੀ ਵਿਛਾਏਗਾ।

ਮੈਂ ਸੁਣਿਆ ਹੈ ਕਿ ਇਕ ਸ਼ਾਹ ਕੋਲ ਇਕ ਮਨੁੱਖ ਨੇ ਆਪਣੀ ਘਰ ਵਾਲੀ ਦੇ ਕੁਝ ਜ਼ੇਵਰ ਗਹਿਣੇ ਰੱਖ ਦਿੱਤੇ। ਵਾਪਸੀ ਦਾ ਸਮਾਂ ਨਿਸਚਤ ਸੀ ਪਰ ਉਹ ਪੈਸੇ ਦਾ ਪ੍ਰਬੰਧ ਕਰ ਨਹੀਂ ਸਕਿਆ। ਸ਼ਾਹ ਵੀ ਚਾਹੁੰਦਾ ਸੀ ਸ਼ਿਕਾਰ ਹੱਥ ਆਇਆ ਹੈ ਜਿੰਨਾ ਹੋ ਸਕਦਾ ਹੈ ਹਜ਼ਮ ਕਰ ਜਾਵਾਂ। ਉਸਨੇ ਕਹਿ ਦਿੱਤਾ ਕਿ ਜੇ ਤੂੰ ਸਵੇਰੇ ਪੈਸੇ ਨਾ ਦਿਤੇ ਤਾਂ ਮੈਂ ਤੈਨੂੰ ਜ਼ੇਵਰ ਨਹੀਂ ਦਿਆਂਗਾ। ਆਪਣੀ ਮਰਜ਼ੀ ਨਾਲ ਵੇਚ ਕੇ ਜੋ ਤੇਰਾ ਬਚਿਆ ਤੈਨੂੰ ਦਿਆਂਗਾ। ਇਸ ਬੰਦੇ ਨੂੰ ਰਾਤ ਨੀਂਦ ਨਾ ਆਈ ਅਤੇ ਅੱਧੀ ਰਾਤ ਸ਼ਾਹ ਦਾ ਦਰਵਾਜ਼ਾ ਖੜਕਾ ਦਿੱਤਾ। ਸ਼ਾਹ ਉਠਿਆ। ਉਸ ਨੇ ਸੋਚਿਆ ਕਿ ਪੈਸੇ ਦਾ ਪ੍ਰਬੰਧ ਹੋ ਗਿਆ ਹੋਵੇਗਾ ਇਹ ਦੇਣ ਵਾਸਤੇ ਆਇਆ ਹੈ। ਸ਼ਾਹ ਕਹਿਣ ਲੱਗਾ ਭਲੇ ਲੋਕਾ ਸਵੇਰੇ ਆ ਜਾਣਾ ਸੀ ਅੱਧੀ ਰਾਤ ਆ ਗਿਆ ਹੈਂ। ਸਵੇਰੇ ਆ ਕੇ ਪੈਸੇ ਦੇ ਜਾਂਦਾ ਜ਼ੇਵਰ ਲੈ ਜਾਂਦਾ। ਅੱਗੋਂ ਆਇਆ ਸੱਜਣ ਕਹਿਣ ਲੱਗਾ ਇਹ ਗੱਲ ਨਹੀਂ ਪੈਸੇ ਦਾ ਪ੍ਰਬੰਧ ਨਹੀਂ ਹੋ ਸਕਿਆ। ਮੈਂ ਤਾਂ ਇਹ ਕਹਿਣ ਆਇਆ ਹਾਂ ਕਿ ਕੁਝ ਦਿਨਾਂ ਦੀ ਮੁਹਲਤ ਹੋਰ ਦੇ ਦਿਉ। ਸ਼ਾਹ ਜੀ ਨਰਾਜ਼ ਹੋਏ ਤੇ ਕਹਿਣ ਲੱਗੇ ਤੂੰ ਇਹ ਗੱਲ ਅੱਧੀ ਰਾਤ ਕਹਿਣੀ ਸੀ। ਉਹ ਕਹਿਣ ਲੱਗਾ ਜੀ ਮੈਂ ਸੋਚਿਆ ਕਿ ਜੇ ਮੈਨੂੰ ਨੀਂਦ ਨਹੀਂ ਆ ਰਹੀ ਤਾਂ ਤੁਹਾਨੂੰ ਵੀ ਕਿਉਂ ਸੌਣ ਦਿਆਂ। ਦੋਵੇਂ ਹੀ ਰਲ ਕੇ ਜਾਗੀਏ। ਜੇ ਮੈਂ ਦੁਖੀ ਹਾਂ ਤਾਂ ਤੁਸੀਂ ਵੀ ਸੁਖ ਦੀ ਨੀਂਦਰ ਕਿਉਂ ਸੌਂ ਜਾਉ ?

ਐਸਾ ਵੀ ਵੇਖਣ ਵਿਚ ਆਇਆ ਹੈ ਕਿ ਜਿਨ੍ਹਾਂ ਦੀ ਨੀਂਦਰ ਕਿਸੇ ਬੀਮਾਰੀ ਦੇ ਕਾਰਨ ਜਾਂਦੀ ਰਹੀ, ਜਿਹੜੇ ਬੰਦੇ ਪਾਗਲ ਹੋ ਗਏ ਉਹ ਬੰਦੇ ਵੀ ਰਾਤ ਦੂਸਰਿਆਂ ਨੂੰ ਨਹੀਂ ਸੌਣ ਦਿੰਦੇ। ਮੈਂ ਐਸੇ ਸੱਜਣਾਂ ਨੂੰ ਜਾਣਦਾ ਹਾਂ ਜਿਨ੍ਹਾਂ ਦਾ ਕੰਮ ਹੈ ਕਿ ਆਪ ਨੂੰ ਦਿਮਾਗੀ ਖ਼ਰਾਬੀ ਦੇ ਕਾਰਨ ਨੀਂਦ ਨਹੀਂ ਆਉਂਦੀ। ਇਕ ਵਜੇ ਰਾਤ ਉਠ ਕੇ ਲੋਕਾਂ ਨੂੰ ਫੋਨ ਕਰਨੇ ਸ਼ੁਰੂ ਕਰ ਦਿੰਦੇ ਹਨ। ਫਿਰ ਫੋਨ 'ਤੇ ਧਾਰਮਿਕ ਗੱਲਾਂ ਕਹਿੰਦੇ ਹਨ ਪਿਆਰਿਉ ਉਠੋ ਇਹ ਵੇਲਾ ਸੌਣ ਦਾ ਹੈ ? ਉਠੋ ਨਾਮ ਜਪੋ। ਜੇ ਕਿਸੇ ਫੋਨ ਚੁੱਕਣ ਲੱਗਿਆਂ ਦੇਰੀ ਲਗਾਈ ਤਾਂ ਫਿਰ ਕਹਿਣਾ ਕਿ ਤੁਸੀਂ ਬੰਦੇ ਹੋ ਕਿ ਪਸ਼ੂ ਹੋ। ਜਦੋਂ ਇਲਾਜ ਨਾਲ ਉਹ ਬੰਦੇ ਠੀਕ ਹੋ ਗਏ ਫਿਰ ਉਹੀ ਬੰਦੇ ਸਾਰੀ ਦੁਨੀਆ ਦੇ ਉਠਣ ਤੋਂ ਬਾਅਦ ਉਠਦੇ ਰਹੇ। ਕਿਸੇ ਸੁੱਤੇ ਨੂੰ ਤਾਂ ਉਹ ਬੰਦਾ ਜਗਾਏ ਜਿਸਦਾ ਆਪਣਾ ਮਨ ਜਾਗਿਆ ਹੋਵੇ। ਜਿਹੜਾ ਬੰਦਾ ਰੱਬ ਦੇ ਪਿਆਰ ਵਿਚ ਜਾਗਿਆ ਹੋਵੇ, ਜਿਹੜਾ ਹਰਿ ਕੀਰਤਨ ਵਿਚ ਜਾਗਿਆ ਹੋਵੇ, ਜਿਸ ਨੂੰ ਅਨਦਿਨ ਹਰਿ ਲਿਵ ਲੱਗੀ ਹੋਵੇ, ਉਸ ਦੇ ਜਗਾਉਣ ਨਾਲ ਤਾਂ ਬੰਦੇ ਦੀ ਜਨਮਾਂ-ਜਨਮਾਂ ਦੀ ਸੁੱਤੀ ਤਕਦੀਰ ਵੀ ਜਾਗ ਜਾਵੇਗੀ। ਐਸੇ ਪੁਰਖ ਦੇ ਜਗਾਉਣ ਨਾਲ ਤਾਂ ਜਨਮ-ਜਨਮ ਕੀ ਸੋਈ ਜਾਗੀ ਵਾਲੀ ਬਖਸ਼ਸ਼ ਹੋਵੇਗੀ, ਪਰ ਬੀਮਾਰ ਬੰਦੇ ਦੇ ਜਗਾਉਣ ਨਾਲ ਤਾਂ ਲੋਕ ਸਿਰਫ ਬੀਮਾਰ ਹੀ ਹੁੰਦੇ ਹਨ। ਪਾਗਲ ਬੰਦਾ ਜਦੋਂ ਫੋਨ ਕਰਕੇ ਕਿਸੇ ਨੂੰ ਜਗਾ ਦੇਂਦਾ ਹੈ ਤਾਂ ਉਹ ਬੰਦਾ ਦੋ ਚਾਰ ਗਾਲ੍ਹੀਆਂ ਦੇ ਕੇ ਫਿਰ ਸੌਣ ਦਾ ਯਤਨ ਕਰਦਾ ਹੈ ਕਿ ਇਸ ਨੇ ਤਾਂ ਮੇਰੀ ਨੀਂਦ ਹੀ ਖ਼ਰਾਬ ਕਰ ਦਿੱਤੀ ਹੈ। ਮਨੁੱਖਤਾ ਦੇ ਮੰਦੇ ਭਾਗ ਹਨ ਕਿ ਜਗਤ ਨੂੰ ਸਵਾਰਨ ਵਾਲੇ ਆਗੂ

ਉਹ ਮਿਲਦੇ ਰਹੇ ਹਨ ਜਿਹੜੇ ਆਪ ਰੋਗੀ ਸਨ। ਅੰਦਰੋਂ ਨਹੀਂ ਸਨ ਜਾਗੇ ਉਹ ਪਾਗਲ ਸਨ ਅਤੇ ਉਨ੍ਹਾਂ ਦੀ ਆਪਣੀ ਨੀਂਦ ਹਰਾਮ ਹੋਈ ਸੀ। ਐਸੇ ਬੰਦੇ ਜਗਤ ਨੂੰ ਸਵਾਰ ਰਹੇ ਹਨ ਤਾਂ ਜਗਤ ਦਾ ਕੀ ਸਵਰੇਗਾ ? ਜਿਥੇ ਬੇਸਮਝ ਬੰਦਿਆਂ, ਬੇਕਾਰ ਬੰਦਿਆਂ ਜਾਂ ਪਾਗਲ ਬੰਦਿਆਂ ਦੇ ਹੱਥ ਵਿਚ ਸੁਧਾਰ ਦੀ ਜ਼ੁੰਮੇਵਾਰੀ ਆ ਜਾਏ ਉਸ ਜਗਤ ਦਾ ਜੋ ਹਾਲ ਹੋ ਸਕਦਾ ਹੈ, ਹੋਇਆ ਹੈ ਅਤੇ ਸਾਡੇ ਸਾਹਮਣੇ ਹੈ।

ਜਿਨ੍ਹਾਂ ਬੰਦਿਆਂ ਨੂੰ ਆਪਣਾ ਮੂੰਹ ਧੋਣਾ ਨਹੀਂ ਆਉਂਦਾ, ਜਿਨ੍ਹਾਂ ਦੇ ਪਾਸ ਬੈਠਿਆਂ ਹੀ ਬਦਬੂ ਆਉਂਦੀ ਹੋਵੇ ਐਸੇ ਬੰਦੇ ਦੂਸਰਿਆਂ ਨੂੰ ਆਤਮਿਕ ਇਸ਼ਨਾਨ ਕਰਵਾ ਰਹੇ ਹਨ। ਜਿਨ੍ਹਾਂ ਬੰਦਿਆਂ 'ਚ ਇੰਨੀ ਯੋਗਤਾ ਵੀ ਨਹੀਂ ਕਿ ਕੋਈ ਕਿਰਤ ਕਰਕੇ ਆਪਣੇ ਲਈ ਦੋ ਰੋਟੀਆਂ ਹੀ ਕਮਾ ਸਕਣ ਉਹ ਬੰਦੇ ਦੂਸਰਿਆਂ ਦੀ ਜਨਮਾਂ-ਜਨਮਾਂ ਦੀ ਭੁੱਖ ਮਿਟਾ ਰਹੇ ਹਨ। ਜਿਹੜੇ ਬੰਦੇ ਰਾਤ ਦਿਨ ਆਪ ਪ੍ਰੇਸ਼ਾਨ ਹਨ ਉਹ ਦੂਸਰਿਆਂ ਨੂੰ ਸ਼ਾਂਤੀ ਪ੍ਰਦਾਨ ਕਰ ਰਹੇ ਹਨ। ਜੇਕਰ ਧਾਰਮਿਕ ਅਸਥਾਨਾਂ 'ਤੇ ਅਤੇ ਧਾਰਮਿਕ ਬੰਦਿਆਂ ਦੇ ਪਾਸ ਬੈਠ ਕੇ ਵੀ ਸ਼ਾਂਤੀ ਨਹੀਂ ਮਿਲਦੀ ਤਾਂ ਫਿਰ ਸਾਨੂੰ ਸਮਝ ਲੈਣਾ ਚਾਹੀਦਾ ਹੈ ਕਿ ਸੁਧਾਰ ਉਹ ਕਰ ਰਹੇ ਹਨ ਜਿਹੜੇ ਆਪ ਨਹੀਂ ਸਵਰੇ ਹੋਏ।

ਗੁਰੂ ਨਾਨਕ ਦੇਵ ਜੀ ਦਾ ਬਚਨ ਹੈ—ਜਿਹੜੇ ਬੰਦੇ ਮੁਰਸ਼ਦ ਹੋਣ ਦਾ ਦਾਅਵਾ ਕਰਦੇ ਹਨ, ਗੱਦੀ ਥਾਪ ਲੈਂਦੇ ਹਨ ਸੇਲੀ ਟੋਪੀ ਦੂਸਰੇ ਨੂੰ ਦੇਂਦੇ ਹਨ। ਉਹ ਕਮਲੇ ਹਨ ਝੱਲੇ ਹਨ। ਵੱਡੇ ਨਿਲੱਜ ਬੰਦੇ ਉਹ ਹਨ ਜਿਹੜੇ ਗੱਦੀ ਲੈਂਦੇ ਹਨ। ਇਨ੍ਹਾਂ ਦੀ ਹਾਲਤ ਤਾਂ ਇਉਂ ਹੈ ਜਿਵੇਂ ਕੋਈ ਚੂਹਾ ਆਪ ਤਾਂ ਖੁੱਡ ਵਿਚ ਨਾ ਸਮਾ ਸਕੇ ਪਰ ਲੱਕ ਨਾਲ ਛੱਜ ਬੰਨ੍ਹ ਲੈਂਦਾ ਹੈ ਭਾਵ ਇਹ ਹੈ ਕਿ ਜਿਹੜੇ ਬੰਦੇ ਆਪਣੇ ਜੋਗੇ ਨਹੀਂ ਉਹ ਦੂਸਰਿਆਂ ਦੀ ਵੀ ਜ਼ੁੰਮੇਵਾਰੀ ਚੁੱਕ ਲੈਂਦੇ ਹਨ। ਦੂਸਰਿਆਂ ਨੂੰ ਲੰਮੇ ਜੀਵਨ ਦੀਆਂ ਅਸੀਸਾਂ ਦੇਣ ਵਾਲੇ ਵੀ ਮਰ ਜਾਂਦੇ ਹਨ, ਅਸੀਸਾਂ ਲੈਣ ਵਾਲੇ ਵੀ ਮਰ ਜਾਂਦੇ ਹਨ, ਪਰ ਪ੍ਰਮਾਤਮਾ ਦੀ ਰਜ਼ਾ ਬਾਰੇ, ਹੁਕਮ ਬਾਰੇ ਸਮਝਿਆ ਨਹੀਂ ਜਾ ਸਕਦਾ, ਕਿਹਾ ਨਹੀਂ ਜਾ ਸਕਦਾ ਕਿ ਐਸੇ ਬੇਕਾਰ ਤੇ ਬੇਸਮਝ ਬੰਦੇ ਮਰ ਕੇ ਕਿਥੇ ਜਾ ਪੈਂਦੇ ਹਨ। ਭਾਵ ਇਹ ਹੈ ਕਿ ਪ੍ਰਮਾਤਮਾ ਦੇ ਦਰ 'ਤੇ ਪ੍ਰਵਾਨ ਨਹੀਂ ਹੁੰਦੇ।

*ਕੁਲਹਾਂ ਦੇਂਦੇ ਬਾਵਲੇ ਲੈਂਦੇ ਵਡੇ ਨਿਲਜ ॥*
*ਚੂਹਾ ਖਡ ਨ ਮਾਵਈ ਤਿਕਲਿ ਬੰਨ੍ਹੈ ਛਜ ॥*
*ਦੇਨਿ ਦੁਆਈ ਸੇ ਮਰਹਿ ਜਿਨ ਕਉ ਦੇਨਿ ਸਿ ਜਾਹਿ ॥*
*ਨਾਨਕ ਹੁਕਮੁ ਨ ਜਾਪਈ ਕਿਥੈ ਜਾਇ ਸਮਾਹਿ ॥*

(ਸਲੋਕ ਮ: ੧ ਮਲਾਰ ਕੀ ਵਾਰ ਮ: ੧ ਪੰਨਾ ੧੨੮੬)

ਬਾਬਾ ਫ਼ਰੀਦ ਜੀ ਬੜਾ ਸੁੰਦਰ ਵਿਚਾਰ ਦਿੰਦੇ ਹਨ ਕਿ ਮੈਂ ਪ੍ਰਮਾਤਮਾ ਨੂੰ ਕਿਹਾ ਕਿ ਹੇ ਖ਼ੁਦਾ ਮੈਂ ਕਿਹੜੀ ਸੇਵਾ ਕਰਾਂ, ਪਰਉਪਕਾਰ ਕਰਾਂ। ਇਹ ਜਗਤ ਬੇਸ਼ਕ ਵਿਗੜਿਆ ਹੈ ਪਰ ਹੈ ਤਾਂ ਤੇਰਾ, ਇਹ ਘਰ ਬੇਸ਼ੱਕ ਢੱਠਾ ਪਿਆ ਹੈ ਇਹ

ਹੈ ਤਾਂ ਤੇਰਾ। ਮੈਂ ਤੇਰੀ ਤੇ ਤੇਰੇ ਜਗਤ ਦੀ ਸੇਵਾ ਕਰਨੀ ਚਾਹੁੰਦਾ ਹਾਂ ਤਾਂਕਿ ਮੈਂ ਤੇਰੇ ਦਰ 'ਤੇ ਪ੍ਰਵਾਨ ਹੋ ਸਕਾਂ। ਮੈਨੂੰ ਆਤਮਿਕ ਅਨੰਦ ਮਿਲ ਸਕੇ। ਬਾਬਾ ਫ਼ਰੀਦ ਜੀ ਕਹਿੰਦੇ ਹਨ ਮੈਨੂੰ ਖ਼ੁਦਾ ਨੇ ਕਿਹਾ ਫ਼ਰੀਦ ਆਪਣੇ ਹੱਥ ਚਿੱਕੜ ਨਾਲ ਭਰੇ ਹੋਣ ਤਾਂ ਕੀ ਤੂੰ ਕਿਸੇ ਦੇ ਕੱਪੜਿਆਂ ਦੀ ਗਰਦ ਝਾੜ ਸਕੇਂਗਾ ? ਜੇ ਸੇਵਾ ਕਰਨੀ ਹੈ ਆਪਣੇ ਹੱਥ ਪਵਿੱਤਰ ਕਰ, ਪਹਿਲਾਂ ਆਪਣਾ ਤਨ ਪਵਿੱਤਰ ਕਰ, ਆਪਣਾ ਮਨ ਪਵਿੱਤਰ ਕਰ। ਤੂੰ ਕਿਸੇ ਨੂੰ ਸਵਾਰਨ ਦੀ ਗੱਲ ਕਰਨ ਤੋਂ ਪਹਿਲਾਂ ਆਪਣਾ ਆਪ ਸਵਾਰ। ਜੇ ਤੂੰ ਆਪਣਾ ਆਪ ਸਵਾਰ ਲਵੇਂ ਤਾਂ ਮੈਨੂੰ ਮਿਲੇਂਗਾ। ਜੇ ਤੂੰ ਮੈਨੂੰ ਮਿਲੇਂਗਾ ਤਾਂ ਤੈਨੂੰ ਆਤਮਿਕ ਸੁਖ ਮਿਲੇਗਾ। ਹੇ ਫ਼ਰੀਦ ਜੇ ਤੂੰ ਮੇਰਾ ਬਣ ਜਾਏਂਗਾ ਫਿਰ ਮੇਰਾ ਬਣ ਕੇ ਤੂੰ ਜਗਤ ਦੀ ਸੇਵਾ ਕਰ, ਸੁਧਾਰ ਕਰ, ਫਿਰ ਜਗਤ ਤੇਰੇ ਬਚਨ 'ਤੇ ਭਰੋਸਾ ਕਰਕੇ, ਤੇਰੇ ਮੂੰਹੋਂ ਨਿਕਲਿਆ ਬਚਨ ਖ਼ਲਕਤ ਮੇਰਾ ਹੁਕਮ ਸਮਝ ਕੇ ਮੰਨੇਗੀ। ਸਾਰਾ ਜਗਤ ਹੀ ਤੇਰਾ ਹੋ ਜਾਵੇਗਾ।

*ਆਪ ਸਵਾਰਹਿ ਮੈ ਮਿਲਹਿ, ਮੈ ਮਿਲਿਆ ਸੁਖੁ ਹੋਇ।।*
*ਫਰੀਦਾ ਜੇ ਤੂ ਮੇਰਾ ਹੋਇ ਰਹਹਿ, ਸਭੁ ਜਗੁ ਤੇਰਾ ਹੋਇ।।*

ਬਾਬਾ ਫ਼ਰੀਦ ਜੀ ਏਸੇ ਵਾਸਤੇ ਆਪਣਾ ਆਪਾ ਵੇਖਣ ਵਾਸਤੇ, ਖੋਜਣ ਵਾਸਤੇ, ਆਪਣਾ ਆਪਾ ਸਵਾਰਨ ਵਾਸਤੇ ਪ੍ਰੇਰਣਾ ਦੇਂਦੇ ਹਨ। ਕਹਿੰਦੇ ਹਨ ਕਿ ਸਿਆਣੇ ਬੰਦੇ ਜੇ ਤੂੰ ਆਪਣੇ ਲੇਖ ਹੀ ਕਾਲੇ ਲਿਖੇ ਹਨ ਤਾਂ ਤੇਰੇ ਉਦਮ ਨਾਲ ਦੂਸਰੇ ਦੇ ਲੇਖ ਉੱਜਲ ਤੇ ਪਵਿੱਤਰ ਕਿਵੇਂ ਹੋਣ? ਤੂੰ ਕਿਸੇ ਦੇ ਲੇਖ ਸਵਾਰਨ ਤੋਂ ਪਹਿਲਾਂ ਆਪਣੇ ਗਿਰੀਵਾਨ ਵਿਚ ਝਾਤੀ ਮਾਰ ਕੇ ਦੇਖ।

*ਫ਼ਰੀਦਾ ਦੇ ਤੂ ਅਕਲਿ ਲਤੀਫੁ ਕਾਲੇ ਲਿਖੁ ਨ ਲੇਖ ।।*
*ਆਪਨੜੇ ਗਿਰੀਵਾਨ ਮਹਿ ਸਿਰੁ ਨੀਵਾਂ ਕਰਿ ਦੇਖੁ ।। ੬ ।।*

(ਸਲੋਕ ਫ਼ਰੀਦ ਪੰਨਾ ੧੩੭੮)

ਜਿਹੜਾ ਬੰਦਾ ਆਪਣਾ ਆਪਾ ਸਵਾਰ ਲਵੇ ਉਸ ਦੇ ਬਚਨਾਂ ਨਾਲ ਦੂਸਰਾ ਵੀ ਸਵਰੇਗਾ। ਉਸਦੇ ਜੀਵਨ ਦਾ ਪ੍ਰਭਾਵ ਦੂਸਰੇ 'ਤੇ ਪਵੇਗਾ। ਐਸਾ ਬੰਦਾ ਜੇ ਕਿਸੇ ਦੇ ਹੱਥ ਵੀ ਧੁਵਾਇਗਾ ਤਾਂ ਨਾਲ ਹੀ ਉਸਦਾ ਮਨ ਵੀ ਧੋ ਦੇਵੇਗਾ। ਜਿਸ ਬੰਦੇ ਦਾ ਆਪਣਾ ਆਪਾ ਨਹੀਂ ਸਵਰਿਆ ਐਸਾ ਬੰਦਾ ਦੂਸਰੇ ਦੇ ਸੁਧਾਰ ਦਾ ਬਹਾਨਾ ਕਰਕੇ ਆਪਣਾ ਸੁਆਰਥ ਪੂਰਾ ਕਰੇਗਾ। ਸੁਧਾਰ ਦੇ ਬਹਾਨੇ ਉਹ ਸਿਰਫ ਦੂਸਰੇ ਦਾ ਹੱਕ ਹੀ ਖੋਹੇਗਾ। ਪਰ ਜਿਸ ਬੰਦੇ ਨੇ ਆਪਣਾ ਆਪਾ ਸਵਾਰ ਲਿਆ ਹੈ, ਜਿਸ ਨੂੰ ਰੱਬ ਮਿਲਿਆ ਹੈ, ਜਿਸ ਨੂੰ ਆਤਮਿਕ ਸੁਖ ਮਿਲਿਆ, ਉਸਦੇ ਮਨ ਵਿਚ ਸਿਰਫ ਦੂਸਰੇ ਦਾ ਭਲਾ ਹੁੰਦਾ ਹੈ। ਉਹ ਚਾਹੁੰਦਾ ਹੈ ਜੋ ਮੈਨੂੰ ਮਿਲਿਆ ਹੈ ਇਹ ਦੂਸਰਿਆਂ ਨੂੰ ਵੰਡ ਦੇਵਾਂ। ਜਦੋਂ ਦਾਤ ਮੌਜੂਦ ਹੈ ਤਾਂ ਫ਼ਿਰ ਜਗਤ ਦੁਖੀ ਕਿਉਂ ਰਹੇ ? ਜਗਤ ਭੁੱਖਾ ਕਿਉਂ ਰਹੇ। ਜਿਵੇਂ ਮਾਂ ਦੁਖੀ ਤੇ ਭੁੱਖੇ ਬੱਚੇ ਨੂੰ ਨਹੀਂ ਵੇਖ ਸਕਦੀ ਉਸ ਨੂੰ ਸੁਖ ਦਿੰਦੀ ਹੈ, ਇਸੇ ਤਰ੍ਹਾਂ ਰੱਬ ਦੇ ਪਿਆਰੇ ਵੀ ਮਾਂ ਵਰਗਾ ਦਿਲ ਰੱਖਦੇ ਹਨ। ਉਨ੍ਹਾਂ ਦਾ ਸਵਾਰਥ ਕੋਈ ਨਹੀਂ ਪਰਉਪਕਾਰੀ ਜੀਵਨ ਹੈ। ਆਪ ਨੂੰ ਜੋ ਮਿਲਿਆ ਹੈ ਜਗਤ ਨੂੰ ਵੰਡਦੇ ਹਨ। ਜੈਸਾ ਕਿ ਸਤਿਗੁਰੂ ਨਾਨਕ ਦੇਵ ਜੀ ਨੇ ਕੀਤਾ ਹੈ ਪਰ ਆਪਣਾ ਜੀਵਨ ਸਵਾਰਨ ਦਾ ਚਾਅ ਤਾਂ ਹੀ ਪੈਦਾ ਹੋਵੇਗਾ ਜੇ ਬਹੀਐ ਪੜਿਆ ਪਾਸਿ ।

# ੨੨

# ਸਸੁੜਿ ਸੁਹੀਆ ਕਿਵ ਕਰੀ

*ਸਸੁੜਿ ਸੁਹੀਆ ਕਿਵ ਕਰੀ ਨਿਵਣੁ ਨ ਜਾਇ ਥਣੀ ॥*

(ਸਲੋਕ ਵਾਰਾਂ ਤੇ ਵਧੀਕ ਮ: ੧ ਪੰਨਾ ੧੪੧੦)

ਸਿਆਣਿਆਂ ਦੇ ਮੂੰਹੋਂ ਨਿਕਲੀ ਇਕ ਕਹਾਵਤ ਪ੍ਰਸਿੱਧ ਹੈ ਕਿ ਇਕ ਤੀਰ ਨਾਲ ਦੋ ਸ਼ਿਕਾਰ ਹੋਏ ਹਨ ਜਾਂ ਇਹ ਮਨੁੱਖ ਇਕ ਤੀਰ ਨਾਲ ਦੋ ਸ਼ਿਕਾਰ ਕਰਦਾ ਹੈ। ਜਿਸ ਵੇਲੇ ਕੋਈ ਮਨੁੱਖ ਐਸਾ ਕੰਮ ਕਰੇ ਕਿ ਉਸ ਨੂੰ ਇਕ ਖੇਚਲ ਕੀਤਿਆਂ ਦੋ ਦੁਸ਼ਮਨਾਂ ਨੂੰ ਨੁਕਸਾਨ ਪੁਜ ਜਾਏ ਭਾਵੇਂ ਉਹ ਗੱਲ ਹੋਵੇ ਭਾਵੇਂ ਕਰਮ, ਉਸ ਨੂੰ ਅਸੀਂ ਐਸਾ ਤੀਰ ਕਹਿੰਦੇ ਹਾਂ ਜਿਸ ਨਾਲ ਦੋ ਸ਼ਿਕਾਰ ਹੋਏ ਹਨ। ਤੀਰ ਨਾਲ ਸ਼ਿਕਾਰ ਮਾਰਿਆ ਜਾਂਦਾ ਹੈ, ਪਰ ਮੇਰੇ ਸਤਿਗੁਰੂ ਨਾਨਕ ਦੇਵ ਦੇ ਬਚਨ ਐਸੇ ਤੀਰ ਹਨ ਜਿਨ੍ਹਾਂ ਨਾਲ ਸ਼ਿਕਾਰ ਤਾਰਿਆ ਜਾਂਦਾ ਹੈ ਅਤੇ ਜਿਹੜਾ ਸਤਿਗੁਰੂ ਦੇ ਤੀਰ ਦਾ ਸ਼ਿਕਾਰ ਹੋ ਜਾਏ ਉਸਦਾ ਦੁਖੀ ਕਰਨ ਵਾਲਾ ਮਨ ਮਾਰਿਆ ਜਾਂਦਾ ਹੈ।



ਸਤਿਗੁਰੂ ਦੇ ਇਕ-ਇਕ ਬਚਨ ਰੂਪੀ ਤੀਰ ਨੇ ਕਈ ਸ਼ਿਕਾਰ ਕੀਤੇ ਹਨ।

ਸਤਿਗੁਰੂ ਦੇ ਇਕ ਬਚਨ ਨਾਲ ਸਿੱਖ ਦਾ ਲੋਕ ਵੀ ਸਵਰਦਾ ਹੈ ਪ੍ਰਲੋਕ ਵੀ ਸਵਰਦਾ ਹੈ। ਸਿੱਖ ਦਾ ਧਰਮ ਸਵਰਦਾ ਹੈ, ਪ੍ਰਵਾਰ ਸਵਰਦਾ ਹੈ, ਵਿਵਹਾਰ ਸਵਰਦਾ ਹੈ, ਸਮਾਜ ਸਵਰਦਾ ਹੈ ਅਤੇ ਰਾਜਨੀਤੀ ਸਵਰਦੀ ਹੈ। ਆਖਰ ਅਸੀਂ ਚੰਗੀ ਮੱਤ ਸਤਿਗੁਰੂ ਦਾ ਉਪਦੇਸ਼ ਏਸੇ ਵਾਸਤੇ ਚਾਹੁੰਦੇ ਹਾਂ ਕਿ ਸਾਡੇ ਜੀਵਨ ਵਿਚੋਂ ਕਲੇਸ਼ ਮੁੱਕ ਜਾਣ। ਜ਼ਿੰਦਗੀ ਦਾ ਜਿਹੜਾ ਵੀ ਦਿਨ ਆਵੇ ਉਹ ਅਨੰਦਮਈ ਹੋਵੇ। ਰੋਟੀ ਕਮਾਉਣੀ, ਖਾਣੀ, ਆਪਣੇ ਹੱਕ ਵਾਸਤੇ ਜੂਝਣਾ ਕੋਈ ਕਲੇਸ਼ ਨਹੀਂ। ਅਸਲ ਕਲੇਸ਼ ਤਾਂ ਉਹ ਹੈ ਕਿ ਆਪਣੀਆਂ ਗਲਤੀਆਂ ਨਾਲ ਆਪ ਵੀ ਦੁਖੀ ਹੋਣਾ। ਆਪਣੇ ਸੰਗੀ ਸਾਥੀਆਂ ਨੂੰ ਵੀ ਦੁਖੀ ਕਰਨਾ; ਘਰ ਤੇ ਪ੍ਰਵਾਰ ਨੂੰ ਨਰਕ ਬਣਾ ਛੱਡਣਾ। ਆਪਣੀ ਵੀ ਰੋਟੀ ਤੇ ਨੀਂਦ ਹਰਾਮ ਕਰ ਦੇਣੀ ਅਤੇ ਪਰਿਵਾਰ ਦੀ ਰੋਟੀ ਤੇ ਨੀਂਦ ਹਰਾਮ ਕਰ ਦੇਣੀ ਇਹੀ ਸਭ ਤੋਂ ਵੱਡਾ ਕਲੇਸ਼ ਹੈ।

ਨੀਤੀ ਨਿਪੁੰਨ ਸਿਆਣਿਆਂ ਨੇ ਕਿਹਾ ਹੈ ਕਿ ਵੱਡੀਆਂ ਜੰਗਾਂ ਦੇ ਮੂਲ ਕਾਰਣ ਤਿੰਨ ਹਨ। ਜ਼ਰ, ਜੋਰੂ, ਜ਼ਮੀਨ। ਧਨ ਵਾਸਤੇ ਲੜਾਈਆਂ ਹੋਈਆਂ, ਇਸਤਰੀਆਂ ਵਾਸਤੇ ਜੰਗਾਂ ਹੋਈਆਂ ਅਤੇ ਜ਼ਮੀਨ ਵਾਸਤੇ ਵੱਡੇ-ਵੱਡੇ ਯੁੱਧ ਹੋਏ ਹਨ। ਇਹ ਤਾਂ ਵੱਡੇ ਯੁੱਧਾਂ ਦੀ ਗੱਲ ਹੈ ਪਰ ਹਰ ਘਰ ਵਿਚ ਜੋ ਨਿੱਤ ਦਾ ਕਲੇਸ਼ ਹੈ ਜਿਸ ਵਿਚ

ਰਹਿਣ ਵਾਲਾ ਬੰਦਾ ਨਾ ਜਿਉਂਦਿਆਂ ਵਿਚ ਹੈ ਅਤੇ ਨਾ ਹੀ ਮੋਇਆਂ ਵਿਚ ਹੈ। ਬੰਦਾ ਅੱਧ ਵਿਚ ਲਟਕਿਆ ਪਿਆ ਹੈ। ਇਹ ਐਸਾ ਯੁੱਧ ਹੈ ਕਿ ਦੁਸ਼ਮਨਾਂ ਨੇ ਲੜਨਾ ਵੀ ਨਿਤ ਹੈ, ਰਹਿਣਾ ਵੀ ਇਕੱਠੇ ਹੈ, ਖਾਣਾ ਵੀ ਇੱਕਠੇ ਹੈ, ਸੌਣਾ ਵੀ ਇਕ ਘਰ ਵਿਚ ਹੈ। ਦੋ ਦੁਸ਼ਮਨ ਲੜਦੇ ਹਨ ਪਰ ਸੌਂਦੇ ਤਾਂ ਦੂਰ-ਦੂਰ ਹਨ। ਇਕੱਠੇ ਖਾਂਦੇ ਤਾਂ ਨਹੀਂ, ਪਰ ਇਨ੍ਹਾਂ ਇਕ ਪ੍ਰਵਾਰ ਵਿਚ ਰਹਿਣ ਵਾਲੇ ਦੁਸ਼ਮਨਾਂ ਦੀ ਕਿੰਨੀ ਤਰਸਯੋਗ ਹਾਲਤ ਹੈ। ਇਸ ਦਾ ਅੰਦਾਜ਼ਾ ਲਗਾ ਸਕਦੇ ਹਾਂ ਕਿ ਇਸ ਤੋਂ ਵੱਡਾ ਹੋਰ ਕੀ ਨਰਕ ਹੋਵੇਗਾ।

ਮੈਂ ਸੁਣਿਆ ਹੈ ਕਿ ਦੋ ਦੁਸ਼ਮਨ ਰਾਜਿਆਂ ਨੂੰ, ਜਿਹੜੇ ਸਾਰੀ ਉਮਰ ਲੜਦੇ ਹੀ ਰਹੇ ਸਨ, ਪ੍ਰਮਾਤਮਾ ਨੇ ਤਰਸ ਖਾ ਕੇ ਸਵਰਗ ਵਿਚ ਭੇਜ ਦਿੱਤਾ ਕਿ ਤੁਸੀਂ ਸਾਰੀ ਉਮਰ ਦੁਸ਼ਮਨੀ ਦਾ ਬੜਾ ਨਰਕ ਭੋਗ ਲਿਆ ਹੈ ਹੁਣ ਚਾਰ ਦਿਨ ਸਵਰਗ ਵਿਚ ਰਹੋ, ਪਰ ਨਾਲ ਇਕ ਸ਼ਰਤ ਹੈ ਕਿ ਸਵਰਗ ਵਿਚ ਤੁਹਾਨੂੰ ਇਕੱਠੇ ਰਹਿਣਾ ਪਵੇਗਾ ਅਤੇ ਤੁਸੀਂ ਆਪਸ ਵਿਚ ਲੜਨਾ ਨਹੀਂ। ਅਸੀਂ ਪੜ੍ਹ ਕੇ ਹੈਰਾਨ ਹੋਵਾਂਗੇ ਕਿ ਦੋਹਾਂ ਨੇ ਹੀ ਪ੍ਰਮਾਤਮਾ ਅੱਗੇ ਰਹਿਮ ਦੀ ਅਪੀਲ ਕਰ ਦਿੱਤੀ ਕਿ ਹੇ ਪ੍ਰਮਾਤਮਾ ਇਸ ਫੈਸਲੇ 'ਤੇ ਫਿਰ ਵਿਚਾਰ ਕੀਤਾ ਜਾਵੇ। ਪ੍ਰਮਾਤਮਾ ਨੇ ਇਕ-ਇਕ ਨੂੰ ਸੱਦ ਕੇ ਪੁੱਛਿਆ ਕਿ ਦੱਸੋ ਤੁਹਾਨੂੰ ਕੀ ਇਤਰਾਜ਼ ਹੈ ? ਇਸ ਤੋਂ ਚੰਗਾ ਹੋਰ ਕੀ ਫੈਸਲਾ ਹੋ ਸਕਦਾ ਹੈ ਕਿ ਤੁਸੀਂ ਸਾਰੀ ਉਮਰ ਕੋਈ ਚੰਗਾ ਕੰਮ ਨਹੀਂ ਕੀਤਾ ਫਿਰ ਵੀ ਮੈਂ ਤੁਹਾਨੂੰ ਸਵਰਗ ਦੇ ਰਿਹਾ ਹਾਂ, ਦੱਸੋ ਤੁਹਾਨੂੰ ਹੋਰ ਕੀ ਚਾਹੀਦਾ ਹੈ ? ਵਾਰੀ-ਵਾਰੀ ਦੋਹਾਂ ਕਿਹਾ ਪ੍ਰਮਾਤਮਾ ਭਾਵੇਂ ਬੁਰੇ ਤੋਂ ਬੁਰਾ ਨਰਕ ਦੇ ਦੇ ਉਥੇ ਰਹਿ ਲਵਾਂਗੇ ਪਰ ਇਕੱਠੇ ਰਹਿਣ ਦੀ ਸਜ਼ਾ, ਇਕੱਠੇ ਰਹਿਣ ਦਾ ਨਰਕ ਨਾ ਦੇ। ਸਾਨੂੰ ਭਾਵੇਂ ਨਰਕ ਵਿਚ ਰੱਖ ਭਾਵੇਂ ਸਵਰਗ ਵਿਚ ਰੱਖ, ਪਰ ਉੱਥੇ ਰੱਖ ਜਿਥੇ ਅਸੀਂ ਇਕ ਦੂਸਰੇ ਦੀ ਨਜ਼ਰੀਂ ਨਾ ਪਈਏ।

ਦੁਸ਼ਮਨ ਦਾ ਨਜ਼ਰੀਂ ਪੈ ਜਾਣਾ ਹੀ ਸਭ ਤੋਂ ਵੱਡਾ ਨਰਕ ਹੈ। ਦੁਸ਼ਮਨ ਦੇ ਦਿਸਦਿਆਂ ਹੀ ਬੰਦੇ ਦੇ ਅੰਦਰ ਕਰੋਧ ਦੀ ਅੱਗ ਬਲਣ ਲੱਗ ਪੈਂਦੀ ਹੈ। ਬੰਦੇ ਦਾ ਹਿਰਦਾ ਕੌਂਡੇ ਰਾਕਸ਼ ਦੇ ਤੇਲ ਦੇ ਕੜਾਹੇ ਵਾਂਗੂੰ ਤਪਣ ਲੱਗ ਪੈਂਦਾ ਹੈ। ਫਿਰ ਜਿਹੜੇ ਪ੍ਰਵਾਰ ਵਿਚ ਹੀ ਸਾਰੇ ਦੁਸ਼ਮਨ ਹੋਣ ਉਥੇ ਕਿਸੇ ਹੋਰ ਨਰਕ ਦੀ ਗੁੰਜਾਇਸ਼ ਕੀ ਰਹਿ ਜਾਂਦੀ ਹੈ ? ਇਕ ਵਾਰ ਇਕ ਸੱਸ ਤੇ ਨੂੰਹ ਇਕੱਠੀਆਂ ਹੀ ਮਰ ਗਈਆਂ। ਇਕ ਬੇੜੀ ਵਿਚ ਬੈਠੀਆਂ ਸਨ ਬੇੜੀ ਡੁੱਬ ਗਈ। ਹੋਰ ਲੋਕ ਵੀ ਡੁੱਬੇ ਇਹ ਵੀ ਡੁੱਬ ਗਈਆਂ। ਦਿਨ ਰਾਤ ਲੜਦੀਆਂ ਹੀ ਰਹਿੰਦੀਆਂ ਸਨ, ਸਵੇਰੇ ਉੱਠ ਕੇ ਸ਼ੁਰੂ, ਸੌਣ ਤੱਕ ਇਹ ਨੇਮ ਜਾਰੀ ਰਹਿੰਦਾ ਸੀ। ਮਰ ਕੇ ਪ੍ਰਮਾਤਮਾ ਦੀ ਹਜ਼ੂਰੀ ਵਿਚ ਪੁੱਜੀਆਂ। ਧਰਮ ਰਾਜ ਨੇ ਅਕਾਲ ਪੁਰਖ ਨੂੰ ਪੁੱਛਿਆ ਕਿ ਇਨ੍ਹਾਂ ਦੋਵਾਂ ਨਾਮ ਨਹੀਂ ਜਪਿਆ, ਸੇਵਾ ਨਹੀਂ ਕੀਤੀ, ਲੜਨ ਤੋਂ ਬਿਨਾਂ ਕੁਛ ਨਹੀਂ ਕੀਤਾ, ਦੱਸੋ ਇਨ੍ਹਾਂ ਨੂੰ ਕਿੱਥੇ ਭੇਜਿਆ ਜਾਏ। ਪ੍ਰਮਾਤਮਾ ਨੇ ਕਿਹਾ ਸਵਰਗ ਵਿਚ ਭੇਜ ਦਿਉ। ਧਰਮ ਰਾਜ ਵੀ ਹੈਰਾਨ ਸੀ ਕਿ ਇਨ੍ਹਾਂ ਨੂੰ ਸਵਰਗ ਵਿਚ ਭੇਜ ਦਿੱਤਾ

ਜਾਏ। ਪ੍ਰਮਾਤਮਾ ਨੇ ਕਿਹਾ ਨਰਕ ਤਾਂ ਇਹ ਸਭ ਤੋਂ ਵੱਡਾ ਭੋਗ ਆਈਆਂ ਹਨ। ਜਿਸ ਨਰਕ ਵਿਚ ਇਨ੍ਹਾਂ ਦਿਨ ਗੁਜ਼ਾਰੇ ਹਨ ਉਸ ਤੋਂ ਵੱਡਾ ਨਰਕ ਹੋਰ ਮੇਰੇ ਕੋਲ ਕੋਈ ਨਹੀਂ, ਇਸ ਲਈ ਇਨ੍ਹਾਂ ਨੂੰ ਸਵਰਗ ਵਿਚ ਭੇਜ ਦਿਉ।

ਮੈਨੂੰ ਜਾਪਦਾ ਹੈ ਇਸੇ ਕਲੇਸ਼ ਤੋਂ ਡਰਦਿਆਂ ਨਾ ਰੱਬ ਨੇ ਕੋਈ ਮਾਂ ਬਣਾਈ ਹੈ ਅਤੇ ਨਾ ਹੀ ਸ਼ਾਦੀ ਕਰਵਾਈ ਹੈ। ਉਸ ਨੂੰ ਪਤਾ ਸੀ ਕਿ ਮਾਂ ਹੋਈ ਤਾਂ ਸੱਸ ਬਣੇਗੀ, ਵਹੁਟੀ ਆ ਗਈ ਤਾਂ ਨੂੰਹ ਬਣੇਗੀ, ਸੱਸ ਨੂੰਹ ਦੀ ਲੜਾਈ ਹੋਵੇਗੀ ਦਿਨ-ਰਾਤ ਹੋਵੇਗੀ ਤੇ ਮੇਰੀ ਸ਼ਾਮਤ ਆ ਜਾਵੇਗੀ ਇਸੇ ਲਈ ਪ੍ਰਮਾਤਮਾ ਇਸ ਝੰਜਟ ਵਿਚ ਪਿਆ ਹੀ ਨਹੀਂ। ਪ੍ਰਵਾਰਕ ਕਲੇਸ਼ਾਂ ਨੂੰ ਧਿਆਨ ਨਾਲ ਵੇਖੀਏ ਤਾਂ ਇਸ ਕਲੇਸ਼ ਵਿਚ ਬਹੁਤ ਸਾਰਾ ਕਲੇਸ਼ ਸੱਸ ਅਤੇ ਨੂੰਹ ਦਾ ਹੀ ਹੈ। ਸਤਿਗੁਰੂ ਨਾਨਕ ਦੇਵ ਜੀ ਨੇ, ਗੁਰੂ ਅਰਜਨ ਦੇਵ ਨੇ ਅਤੇ ਕਬੀਰ ਸਾਹਿਬ ਜੀ ਨੇ ਮਾਇਆ ਵਾਸਤੇ, ਅਵਿੱਦਿਆ ਵਾਸਤੇ ਜੇ ਧੁਰ ਕੀ ਬਾਣੀ ਵਿਚ ਪ੍ਰਤੀਕ ਸੱਸ ਨੂੰ ਬਣਾਇਆ ਹੈ ਤਾਂ ਸੱਸ ਵਿਚ ਜ਼ਰੂਰ ਕੋਈ ਐਸੀ ਗੱਲ ਹੈ ਜਿਹੜੀ ਮਾਇਆ ਨਾਲ ਸਮਾਨਤਾ ਰੱਖਦੀ ਹੈ। ਜਿਵੇਂ ਸੱਸ ਜੇ ਨੂੰਹ ਨਾਲ ਈਰਖਾ ਕਰਦੀ ਹੈ ਤਾਂ ਉਹ ਲੜਕੇ ਤੇ ਨੂੰਹ ਵਿਚ ਦੀਵਾਰ ਬਣ ਕੇ ਖੜ੍ਹੀ ਹੋ ਜਾਂਦੀ ਹੈ। ਬੱਚਾ ਥੋੜ੍ਹੇ ਚਿਰ ਲਈ ਘਰ ਆਇਆ ਹੈ ਸੱਸ ਨੂੰਹ ਨੂੰ ਕਦੀ ਕਿਸੇ ਕੰਮ, ਕਦੀ ਕਿਸੇ ਕੰਮ ਭੇਜ ਦੇਂਦੀ ਹੈ। ਦੋਹਾਂ ਦਾ ਮੇਲ ਨਹੀਂ ਹੋਣ ਦੇਂਦੀ। ਮਾਇਆ ਮਨੁੱਖ ਨੂੰ ਪਦਾਰਥਾਂ ਦੇ ਜੰਜਾਲਾਂ ਵਿਚ ਦੌੜਾਈ ਫਿਰਦੀ ਹੈ ਪ੍ਰਮਾਤਮਾ ਨੂੰ ਮਿਲਣ ਨਹੀਂ ਦੇਂਦੀ।



*ਸਾਸੁ ਬੁਰੀ ਘਰਿ ਵਾਸ ਨਾ ਦੇਵੈ ਪਿਰ ਸਿਉ ਮਿਲਣ ਨ ਦੇਇ ਬੁਰੀ ॥*

(ਆਸਾ ਮ: ੧ ਪੰਨਾ ੩੫੫)

ਗੁਰੂ ਅਰਜਨ ਦੇਵ ਜੀ ਵੀ ਰਾਗ ਆਸਾ ਵਿਚ ਫ਼ੁਰਮਾਉਂਦੇ ਹਨ ਪਿਰ ਨੇ ਮੈਨੂੰ ਸੱਸ ਤੋਂ ਵੱਖ ਕਰ ਦਿੱਤਾ, ਪ੍ਰਮਾਤਮਾ ਨੇ ਮੈਨੂੰ ਮਾਇਆ ਦੇ ਪ੍ਰਭਾਵ ਤੋਂ ਬਚਾ ਲਿਆ ਹੈ।

(ਆਸਾ ਮ: ੫ ਪੰਨਾ ੩੭੦)

*ਸਸੂ ਤੇ ਪਿਰਿ ਕੀਨੀ ਵਾਖਿ ॥*

ਕਬੀਰ ਸਾਹਿਬ ਦਾ ਵੀ ਆਸਾ ਰਾਗ ਵਿਚ ਸ਼ਬਦ ਹੈ :

*ਸਾਸੁ ਕੀ ਦੁਖੀ ਸਸੁਰ ਕੀ ਪਿਆਰੀ ਜੇਠ ਕੇ ਨਾਮਿ ਡਰਉ ਰੇ॥*

(ਆਸਾ ਕਬੀਰ ਜੀ ਪੰਨਾ ੪੮੨)

ਰਾਮਕਲੀ ਕੀ ਵਾਰ ਵਿਚ ਗੁਰੂ ਅਰਜਨ ਦੇਵ ਜੀ ਦਾ ਸਲੋਕ ਹੈ :

*ਸਸੁ ਵਿਰਾਇਣਿ ਨਾਨਕ ਜੀਉ ਸਸੁਰਾ ਵਾਦੀ, ਜੇਠੋ ਪਉ ਪਉ ਲੂਹੈ ॥*
*ਹਭੇ ਭਸੁ ਪੁਣੇਦੇ ਵਤਨੁ ਜਾ ਮੈ ਸਜਣੁ ਤੂ ਹੈ ॥* (ਮ: ੫ ਪੰਨਾ ੯੬੩)

ਇਹ ਪ੍ਰਮਾਣ ਲਿਖਣ ਦਾ ਮੇਰਾ ਭਾਵ ਸਿਰਫ ਇਹ ਹੈ ਕਿ ਅਸੀਂ ਵੇਖ ਲਈਏ ਕਿ ਸੱਸ ਸ਼ਬਦ ਨੂੰ ਸਤਿਗੁਰਾਂ ਕਿਸ ਭਾਵ ਵਿਚ ਵਰਤਿਆ ਹੈ। ਮਨੋਵਿਗਿਆਨੀ ਕਹਿੰਦੇ ਹਨ ਮਾਂ ਪੁੱਤਰ 'ਤੇ ਪੂਰਾ ਕਬਜ਼ਾ ਕਰਕੇ ਬੈਠੀ ਹੁੰਦੀ ਹੈ। ਉਸਨੇ ਜਨਮ

ਦਿੱਤਾ ਹੈ, ਪਾਲਿਆ ਹੈ, ਪਰ ਅਚਾਨਕ ਹੀ ਆ ਕੇ ਨੂੰਹ ਦੇ ਰੂਪ ਵਿਚ ਦੂਸਰੀ ਔਰਤ ਕਬਜ਼ਾ ਕਰ ਲੈਂਦੀ ਹੈ। ਮਾਂ ਕੋਲੋਂ ਇਹ ਬਰਦਾਸ਼ਤ ਨਹੀਂ ਹੁੰਦਾ। ਈਰਖਾ ਜਾਗਦੀ ਹੈ। ਪਹਿਲਾਂ ਮਾਂ ਦਾ ਹੁਕਮ ਚੱਲਦਾ ਸੀ ਹੁਣ ਨੂੰਹ ਦਾ ਹੁਕਮ ਚੱਲੇਗਾ। ਸਤਿਗੁਰਾਂ ਨੇ ਜੋ ਮਤਿ ਦਿੱਤੀ ਹੈ ਉਸ ਅਨੁਸਾਰ ਸਤਿ ਨੂੰ ਸਮਝਣਾ ਹੈ ਕਿ ਨੂੰਹ ਤੋਂ ਬਿਨਾਂ ਅੱਗੋਂ ਸੰਸਾਰ ਨਹੀਂ ਚੱਲ ਸਕਦਾ। ਫਿਰ ਇਕ ਗੱਲ ਹੋਰ ਵੀ ਸੋਚਣ ਵਾਲੀ ਹੈ ਜੀਵਨ ਹੀ ਸਾਥ ਬਿਨਾਂ ਨਹੀਂ ਚਲ ਸਕਦਾ। ਜੇ ਮਾਂ ਨੂੰ ਸਾਥ ਚਾਹੀਦਾ ਹੈ ਤਾਂ ਪੁੱਤਰ ਨੂੰ ਵੀ ਜੀਵਨ ਦਾ ਸਾਥ ਚਾਹੀਦਾ ਹੈ। ਮਾਂ ਨੂੰ ਇਹ ਗੱਲ ਸਮਝ ਲੈਣੀ ਚਾਹੀਦੀ ਹੈ ਕਿ ਜੇ ਨੂੰਹ ਪੁੱਤਰ ਦਾ ਸਾਥ ਸਫਲ ਹੈ, ਸੁਖਦਾਈ ਹੈ ਤਾਂ ਮਾਂ ਬਾਪ ਦੀ ਸੇਵਾ ਵੀ ਹੋ ਸਕੇਗੀ ਅਤੇ ਸਨਮਾਨ ਵੀ ਮਿਲ ਸਕੇਗਾ ਪਰ ਜੇ ਨੂੰਹ ਪੁੱਤਰ ਦਾ ਹੀ ਸਾਥ, ਕਲੇਸ਼ ਦਾ ਸਾਥ ਹੋਇਆ ਤਾਂ ਇਸ ਕਲੇਸ਼ ਵਿਚ ਮਾਂ ਬਾਪ ਦੀ ਵੀ ਕਿਸੇ ਬਾਤ ਨਹੀਂ ਪੁੱਛਣੀ। ਭਾਈ ਗੁਰਦਾਸ ਜੀ ਨੇ ਸਤਿਗੁਰੂ ਨਾਨਕ ਦੇਵ ਜੀ ਦੇ ਆਸ਼ੇ ਅਨੁਸਾਰ ਹੀ ਨੂੰਹ ਨੂੰ ਇਕ ਸਿੱਖਿਆ ਦਿਤੀ। ਉਹ ਸਮਝਦੇ ਹਨ ਸੱਸ ਦਾ ਹੰਕਾਰ ਪੁਰਾਣਾ ਹੈ। ਸੱਸ ਨਾਲੋਂ ਨੂੰਹ ਨੂੰ ਛੇਤੀ ਸਮਝਾਇਆ ਜਾ ਸਕਦਾ ਹੈ। ਇਹੀ ਕਾਰਨ ਹੈ ਕਿ ਵਿਆਹ ਵੇਲੇ ਬੱਚੇ ਬੱਚੀ ਨੂੰ ਹੀ ਸਿੱਖਿਆ ਦੇਂਦੇ ਹਾਂ ਸੱਸ ਸਹੁਰੇ ਨੂੰ ਨਹੀਂ। ਨੂੰਹ ਵੀ ਸਮਝ ਜਾਏ ਤਾਂ ਕੱਲ੍ਹ ਨੂੰ ਉਸ ਨੇ ਵੀ ਸੱਸ ਬਣਨਾ ਹੈ। ਕੱਲ੍ਹ ਨੂੰ ਆਪਣੀ ਨੂੰਹ ਨਾਲ ਚੰਗਾ ਵਿਵਹਾਰ ਕਰੇਗੀ। ਸਮਾਜ ਨੂੰ ਇਕ ਸਵਰੀ ਹੋਈ ਸੱਸ ਤੇ ਨੂੰਹ ਮਿਲੇਗੀ। ਭਾਈ ਗੁਰਦਾਸ ਜੀ ਤਾੜਨਾ ਕਰਦੇ ਹੋਏ ਕਹਿੰਦੇ ਹਨ ਕਿ ਟੂਣੇਹਾਰ ਔਰਤ ਤੂੰ ਆਉਂਦਿਆਂ ਹੀ ਪਤੀ 'ਤੇ ਜਾਦੂ ਕਰ ਦਿੱਤਾ ਹੈ। ਇਸਨੇ ਜੰਮਦੇ ਨੇ ਰੱਬ ਭੁਲਾ ਦਿਤਾ ਅਤੇ ਵਿਆਹ ਤੋਂ ਬਾਅਦ ਮਾਂ ਬਾਪ ਵੀ ਵਿਸਾਰ ਦਿੱਤੇ ਹਨ।

*ਕਾਮਣਿ! ਕਾਮਣੁਆਰੀਏ ਕੀਤੋ ਕਾਮਣੁ ਕੰਤੁ ਪਿਆਰੇ।*
*ਜੰਮੇ ਸਾਈ ਵਿਸਾਰਿਆ ਵੀਆਹਿਆ ਮਾਂ ਪਿਉ ਵਿਸਾਰੇ।* (ਭਾ. ਗੁ.)

ਨੂੰਹ ਸੱਸ ਦਾ ਪਿਆਰ ਕਦੀ ਸੱਚਾ ਪਿਆਰ ਹੋ ਜਾਵੇ ਤਾਂ ਇਹ ਜਗਤ ਦਾ ਬਹੁਤ ਕੁਛ ਸਵਾਰ ਸਕਦਾ ਹੈ, ਪਰ ਇਹ ਪਿਆਰ ਸਿਰਫ ਸਤਿਗੁਰੂ ਦੇ ਉਪਦੇਸ਼ ਦੁਆਰਾ, ਆਤਮਿਕ ਗਿਆਨ ਦੁਆਰਾ ਹੀ ਹੋ ਸਕਦਾ ਹੈ। ਐਸੇ ਪਿਆਰ ਵਿਚੋਂ ਚੰਗਾ ਪ੍ਰਵਾਰ ਬਣੇਗਾ, ਪ੍ਰਵਾਰ ਮਿਲ ਕੇ ਚੰਗਾ ਸਮਾਜ ਬਣੇਗਾ। ਜਗਤ ਵਿਚ ਜੋ ਪ੍ਰੇਮ ਦੀ ਭੁੱਖ ਵਾਪਰੀ ਹੈ ਜੇ ਨੂੰਹ ਸੱਸ ਦਾ ਅਧਿਆਤਮਿਕ ਨਾਤਾ ਜੁੜ ਜਾਏ ਤਾਂ ਸਾਰਾ ਪ੍ਰਵਾਰ ਹੀ ਇਕ ਸਤਸੰਗ ਬਣ ਸਕਦਾ ਹੈ। ਜੀਵਨ ਦਾ ਕਾਫ਼ੀ ਕਲੇਸ਼ ਮੁੱਕ ਸਕਦਾ ਹੈ। ਇੰਡੀਆ ਵਿਚ ਟੀ.ਵੀ. 'ਤੇ ਜੋ ਘਰੋਗੀ ਸਿਖਿਆ ਵਾਸਤੇ ਜਾਂ ਮਨੋਰੰਜਨ ਵਾਸਤੇ ਪ੍ਰੋਗਰਾਮ ਵਿਖਾਏ ਜਾਂਦੇ ਹਨ ਹਫਤੇ ਵਿਚ ਇਕ ਪ੍ਰੋਗਰਾਮ ਆ ਰਿਹਾ ਹੈ। ਤੂੰ ਤੂੰ ਮੈਂ ਮੈਂ। ਇਹ ਵੇਖ ਕੇ ਮੈਂ ਸੋਚ ਰਿਹਾ ਸਾਂ ਕਿ ਨੂੰਹ ਸੱਸ ਦਾ ਪ੍ਰੋਗਰਾਮ ਸਿਰਫ ਤੂੰ ਤੂੰ ਮੈਂ ਮੈਂ ਹੀ ਰਹੇਗਾ। ਇਹ ਸਦੀਆਂ ਤੋਂ ਚਲਿਆ ਆ ਰਿਹਾ ਹੈ। ਕੋਈ ਐਸਾ ਉਪਰਾਲਾ ਹੋ ਸਕੇ ਕਿ ਸੱਸ ਨੂੰਹ ਦਾ ਨਾਤਾ ਤੂੰ ਤੂੰ ਮੈਂ ਮੈਂ ਹੀ ਨਾ ਰਹੇ ਇਹ ਤੂੰ

ਮੈਂ, ਮੈਂ ਤੂੰ ਬਣੇ। ਅੱਖਰ ਤਾਂ ਉਹੀ ਰਹਿਣਗੇ, ਪਰ ਤਰਤੀਬ ਬਦਲ ਜਾਏਗੀ। ਸੱਸ ਕਹਿ ਸਕੇ ਕਿ ਬੱਚੀ ਤੇਰੇ ਵਿਚ ਤੇ ਮੇਰੇ ਵਿਚ ਕੋਈ ਫ਼ਰਕ ਨਹੀਂ। ਚੰਗਾ ਹੈ ਵੱਡਿਆਂ ਦੇ ਆਦਰ ਲਈ ਛੋਟੇ ਹੀ ਪਹਿਲ ਕਰਨ। ਸਤਿਗੁਰਾਂ ਨੇ ਇਸੇ ਵਾਸਤੇ ਕਿਹਾ ਸੀ ਹੇ ਜਵਾਨ ਬੱਚੀ ! ਜਵਾਨੀ ਦਾ ਮਾਣ ਨਾ ਕਰਕੇ ਭਰ ਜੋਬਨ ਕਰਕੇ ਤੈਥੋਂ ਝੁਕਿਆ ਨਹੀਂ ਜਾਂਦਾ, ਇਥੇ ਤਾਂ ਚੂਨੇ ਗਚ ਮਹੱਲ, ਜੋ ਪਰਬਤਾਂ ਵਰਗੇ ਸਨ ਉਹ ਵੀ ਮੈਂ ਡਿੱਗਦੇ ਵੇਖੇ ਹਨ ਇਸ ਲਈ ਤੂੰ ਬਜ਼ੁਰਗਾਂ ਦਾ ਸਨਮਾਨ ਕਰ। ਆਕੜ ਛੱਡ ਦੇ ਤੇ ਨਿਮਰਤਾ ਦਾ ਧਨ ਇਕੱਠਾ ਕਰ। ਇਸ ਨਾਲ ਤੇਰਾ ਲੋਕ-ਪ੍ਰਲੋਕ ਸਵਰ ਜਾਏਗਾ।

ਸਤਿਗੁਰੂ ਨਾਨਕ ਦੇਵ ਫ਼ੁਰਮਾਉਂਦੇ ਹਨ—

*ਉਤੰਗੀ ਪੈਓਹਰੀ ਗਹਿਰੀ ਗੰਭੀਰੀ ॥*
*ਸਸੁੜਿ ਸੁਹੀਆ ਕਿਵ ਕਰੀ ਨਿਵਣੁ ਨ ਜਾਇ ਥਣੀ ॥*
*ਗਚੁ ਜਿ ਲਗਾ ਗਿੜਵੜੀ ਸਖੀਏ ਧਉਲਹਰੀ ॥*
*ਸੇ ਭੀ ਢਹਿੰਦੇ ਡਿਠੁ ਮੈ ਮੁੰਧ ਨ ਗਰਬੁ ਥਣੀ ॥* (ਮ: ੧ ਪੰਨਾ ੧੪੧੦)

ਪਰ ਇਹ ਨਿਮਰਤਾ ਤੇ ਆਦਰ ਭਾਵ ਤਾਂ ਹੀ ਮਿਲੇਗਾ ਜੇ ਬਹੀਐ ਪੜਿਆ ਪਾਸਿ।





# ੨੩

## ਐਸਾ ਮੀਤੁ ਕਰਹੁ ਸਭੁ ਕੋਇ ॥

*ਅਪਨੇ ਲੋਭ ਕਉ ਕੀਨੋ ਮੀਤੁ ॥ ਸਗਲ ਮਨੋਰਥ ਮੁਕਤਿ ਪਦੁ ਦੀਤੁ ॥*
*ਐਸਾ ਮੀਤੁ ਕਰਹੁ ਸਭੁ ਕੋਇ ॥ ਜਾ ਤੇ ਬਿਰਥਾ ਕੋਇ ਨਾ ਹੋਇ ॥*

(ਗਉੜੀ ਮ: ੫ ॥ ਪੰਨਾ ੧੯੫)

ਮਨੁੱਖ ਵਿਚ ਲੋਭ ਪ੍ਰਧਾਨ ਹੋਵੇਗਾ ਤਾਂ ਮਨੁੱਖ ਦੀ ਰੁਚੀ ਹੋਵੇਗੀ ਕਿ ਹਰ ਥਾਂ ਤੋਂ, ਹਰ ਇਕ ਬੰਦੇ ਪਾਸੋਂ ਮੈਨੂੰ ਕੁਝ ਮਿਲ ਜਾਵੇ। ਲੋਭੀ ਮਨੁੱਖ ਵੀ ਮਿਤ੍ਰ ਬਣਾਉਂਦਾ ਹੈ ਅਤੇ ਮਿਤਰਤਾ ਦਾ ਵਿਖਾਵਾ ਵੀ ਬਹੁਤ ਕਰੇਗਾ ਪਰ ਉਹ ਸਾਰੀ ਖੁਸ਼ਾਮਦ ਹੁੰਦੀ ਹੈ ਅਤੇ ਵਕਤੀ ਤੌਰ 'ਤੇ ਹੁੰਦੀ ਹੈ। ਉਸਦਾ ਸਾਰਾ ਧਿਆਨ ਇਸ ਪਾਸੇ ਹੁੰਦਾ ਹੈ ਕਿ ਮੈਨੂੰ ਇਥੋਂ ਮਿਲੇਗਾ ਕੀ ? ਲੋਭੀ ਬੰਦਾ ਵੀ ਮਿਤ੍ਰ ਬਣਾਉਂਦਾ ਹੈ ਪਰ ਮਿਤ੍ਰ ਉਨ੍ਹਾਂ ਨੂੰ ਹੀ ਬਣਾਏਗਾ ਜਿਥੇ ਕੁਝ ਦੇਣਾ ਨਾ ਪਵੇ ਕੁਝ ਨਾ ਕੁਝ ਮਿਲ ਜਾਏ। ਜੇ ਕਿਤੇ ਐਸੀ ਮੁਸ਼ਕਿਲ ਸਿਰ 'ਤੇ ਆ ਹੀ ਪਵੇ ਤਾਂ ਲੋਭੀ ਬੰਦਾ ਚਾਹੇਗਾ ਕਿ ਦਸ ਦੇ ਦਿਆਂ ਤੇ ਸੌ ਵਾਪਸ ਆ ਜਾਵੇ। ਦਾਨ ਪਾਤਰਾਂ ਦਾ ਇਹ ਪ੍ਰਚਾਰ ਕਿ ਤੁਸੀਂ ਇਕ ਦਿਉ ਤੇ ਕਰੋੜਾਂ ਵਾਪਸ ਮਿਲਣਗੇ। ਇਸ ਦੇ ਮਗਰ ਇਹੀ ਧਾਰਨਾ ਕੰਮ ਕਰ ਰਹੀ ਹੈ। ਨਹੀਂ ਤਾਂ ਇੰਨੀ ਜਲਦੀ ਸਿਰਫ਼ ਬੀਮਾਰੀ ਦੇ ਕੀਟਾਣੂ ਹੀ ਇੰਨੀ ਮਿਕਦਾਰ ਵਿਚ ਵਧ ਸਕਦੇ ਹਨ ਧਨ ਨਹੀਂ। ਲੋਭੀ ਬੰਦਾ ਕਦੀ ਕਿਸੇ ਗਰੀਬ ਨੂੰ ਮਿੱਤਰ ਨਹੀਂ ਬਣਾਏਗਾ ਉਹ ਮਿੱਤਰ ਆਪਣੇ ਤੋਂ ਧਨਵਾਨਾਂ ਨੂੰ ਹੀ ਬਣਾਏਗਾ।

ਪ੍ਰੇਮੀ ਬੰਦਾ ਸਾਰੇ ਜਗਤ ਨੂੰ ਮਿਤ੍ਰ ਬਣਾਏਗਾ। ਪ੍ਰੇਮੀ ਨੇ ਜਗਤ ਦੇ ਮਾਲਕ ਨੂੰ ਮਿਤ੍ਰ ਬਣਾਇਆ ਹੁੰਦਾ ਹੈ ਇਸ ਲਈ ਜਦੋਂ ਪ੍ਰਮਾਤਮਾ ਮਿੱਤਰ ਬਣ ਜਾਏ, ਕਰਤਾ ਹੀ ਮਿੱਤਰ ਬਣ ਜਾਏ ਤਾਂ ਫਿਰ ਕਿਰਤ ਨਾਲ ਵੀ ਪਿਆਰ ਬਣ ਜਾਂਦਾ ਹੈ। ਪ੍ਰੇਮੀ ਇਹ ਨਹੀਂ ਵੇਖਦਾ ਕਿ ਜਿਸ ਨੂੰ ਮਿਤ੍ਰ ਕਹਿ ਰਿਹਾ ਹਾਂ ਇਹ ਅਮੀਰ ਹੈ ਕਿ ਗਰੀਬ ਹੈ। ਪ੍ਰੇਮੀ ਲਈ ਸਾਰੇ ਹੀ ਬਰਾਬਰ ਹਨ। ਪ੍ਰੇਮੀ ਨੇ ਸਾਰਿਆਂ ਨੂੰ ਸੁਖ ਦੇਣਾ ਹੈ ਤੇ ਦੂਸਰੇ ਦਾ ਦੁਖ ਲੈਣਾ ਹੈ। ਲੋਭੀ ਬੰਦਾ ਹਮੇਸ਼ਾ ਦੂਸਰੇ ਕੋਲੋਂ ਸੁਖ ਲੈਂਦਾ ਹੈ ਤੇ ਆਪਣਾ ਦੁਖ ਦੂਸਰੇ ਨੂੰ ਦੇਂਦਾ ਹੈ, ਪਰ ਪ੍ਰੇਮੀ ਸੁਖ ਦੇਂਦਾ ਹੈ ਤੇ ਦੁਖ ਲੈ ਲੈਂਦਾ ਹੈ। ਪ੍ਰੇਮ ਦੀ ਇਕ ਹੀ ਕਸਵੱਟੀ ਹੈ ਕਿ ਪ੍ਰੇਮੀ ਹਮੇਸ਼ਾ ਦੂਸਰੇ ਨੂੰ ਸੁਖੀ ਵੇਖ ਕੇ ਅਨੰਦਤ ਹੋ ਜਾਵੇਗਾ, ਕੋਲੋਂ ਕੁਝ ਦੇ ਕੇ ਖੁਸ਼ ਹੋਵੇਗਾ। ਭਾਈ ਗੁਰਦਾਸ ਜੀ ਨੇ ਲਿਖਿਆ ਹੈ ਕਿ ਗੁਰੂ ਦੇ ਸਿੱਖ ਦੀ ਇਹ ਬਿਰਤੀ ਹੈ ਕਿ–ਹਥਹੁ

ਦੇ ਕੇ ਭਲਾ ਮਨਾਵੈ । ਲੋਭੀ ਬੰਦਾ ਕਿਸੇ ਨੂੰ ਸੁਖੀ ਵੇਖ ਕੇ ਦੁਖੀ ਹੋਵੇਗਾ। ਉਸਦੇ ਅੰਦਰ ਇਕ ਲਾਲਸਾ ਜਾਗੇਗੀ ਕਿ ਇਸਦਾ ਸੁਖ, ਇਸਦੀ ਸ਼ੋਭਾ, ਇਸਦਾ ਧਨ, ਇਸਦਾ ਰੂਪ ਇਹ ਇਸਦੇ ਘਰ ਨਹੀਂ ਇਹ ਤਾਂ ਮੇਰੇ ਘਰ ਚਾਹੀਦੇ ਹਨ। ਲੋਭੀ ਬੰਦਾ ਦੂਸਰੇ ਨੂੰ ਸੁਖੀ ਵੇਖ ਹੀ ਨਹੀਂ ਸਕਦਾ। ਲੋਭੀ ਬੰਦਾ ਤਾਂ ਕਿਸੇ ਸੁਖੀ ਨੂੰ ਮਿਤ੍ਰ ਬਣਾ ਵੀ ਲਵੇ ਤਾਂ ਉਹ ਜਦੋਂ ਤੱਕ ਮਿਤ੍ਰ ਦੇ ਘਰ ਨੂੰ ਉਜਾੜ ਕੇ ਨਾ ਰੱਖ ਦੇਵੇ ਅੰਦਰੋਂ ਚੈਨ ਨਾਲ ਨਹੀਂ ਬੈਠੇਗਾ। ਬਾਹਰੋਂ-ਬਾਹਰੋਂ ਕਹਿ ਰਿਹਾ ਹੋਵੇਗਾ ਕਿ ਮੈਂ ਤੇਰੇ ਤੋਂ ਜਾਨ ਵਾਰ ਦਿਆਂਗਾ, ਪਰ ਅੰਦਰੋਂ ਭਾਵਨਾ ਹੋਵੇਗੀ ਕਿ ਕਿਹੜਾ ਵੇਲਾ ਹੋਵੇ, ਉਹ ਦਿਨ ਕਦੋਂ ਆਵੇ ਤੈਨੂੰ ਘਰੋਂ ਹੀ ਨਾ ਕੱਢਾਂ ਸਗੋਂ ਤੇਰੀ ਜਾਨ ਵੀ ਕੱਢ ਲਵਾਂ। ਸੰਸਾਰ ਵਿਚ ਐਸਾ ਮਿਤ੍ਰ ਲੱਭਣ ਜਾਈਏ ਤਾਂ ਕਿਥੇ ਲੱਭੇਗਾ। ਸ਼ਾਇਦ ਜ਼ਿੰਦਗੀ ਵਿਚ ਵੱਡਾ ਮਸਲਾ ਐਸਾ ਮਿਤ੍ਰ ਲੱਭਣ ਦਾ ਨਹੀਂ ਸਗੋਂ ਐਸੇ ਮਿਤ੍ਰ ਆਪ ਬਣਨ ਦਾ ਹੈ। ਕੋਈ ਐਸਾ ਮਿਤ੍ਰ ਪਤਾ ਨਹੀਂ ਲੱਭੇ ਕਿ ਨਾ ਇਹ ਤਾਂ ਗੱਲ ਦੂਸਰੇ ਨਾਲ ਸੰਬੰਧ ਰੱਖਦੀ ਹੈ, ਪਰ ਇਹ ਗੱਲ ਮੇਰੇ ਨਾਲ ਸੰਬੰਧ ਰੱਖਦੀ ਹੈ ਕਿ ਜੋ ਮੇਰੇ ਪਾਸ ਹੈ ਸਭ ਕੁਝ ਦੂਸਰਿਆਂ ਤੋਂ ਕੁਰਬਾਨ ਕਰ ਦੇਵਾਂ। ਜੇ ਐਸੀ ਬਿਰਤੀ ਕਿਸੇ ਦੀ ਬਣ ਜਾਏ ਤਾਂ ਸਮਝੋ ਉਸਦੇ ਜੀਵਨ ਦਾ ਮਸਲਾ ਹੱਲ ਹੋ ਗਿਆ ਹੈ।

ਪਰ ਜੇ ਮਨੁੱਖ ਇਥੇ ਆ ਕੇ ਵਾਰ-ਵਾਰ ਹਾਰ ਜਾਏ ਤੇ ਹਰ ਵਾਰ ਐਸਾ ਹੀ ਹੋਵੇ ਕਿ ਤੁਰਿਆ ਸੀ ਘਰੋਂ ਦਾਨ ਕਰਨ ਵਾਸਤੇ ਪਰ ਦੂਸਰਿਆਂ ਕੋਲੋਂ ਭਿੱਛਿਆ ਮੰਗ ਕੇ ਘਰ ਵਾਪਸ ਆ ਜਾਵੇ। ਹੁੰਦਾ ਐਸਾ ਹੀ ਹੈ ਜਿਹੜੇ ਕੁਰਬਾਨੀ ਕਰਨ ਵਾਸਤੇ ਘਰੋਂ ਤੁਰਦੇ ਹਨ ਉਹ ਦੂਸਰਿਆਂ ਨੂੰ ਕੁਰਬਾਨ ਕਰਕੇ ਵਾਪਸ ਆ ਜਾਂਦੇ ਹਨ ਅਤੇ ਸ਼ਹੀਦ ਹੋਏ ਸਾਥੀਆਂ ਦੀਆਂ ਅਸਥੀਆਂ 'ਤੇ ਆਪਣੇ ਤਖ਼ਤ ਵਿਛਾ ਕੇ ਆਰਾਮ ਨਾਲ ਜ਼ਿੰਦਗੀ ਗੁਜ਼ਾਰ ਦੇਣਗੇ। ਜਿਹੜੇ ਘਰੋਂ ਪਰਉਪਕਾਰ ਵਾਸਤੇ ਤੁਰਦੇ ਹਨ ਸਾਰੀ ਦੁਨੀਆ ਤੋਂ ਪਰਉਪਕਾਰ ਲਈ ਚੰਦੇ ਇਕੱਠੇ ਕਰਕੇ ਉਗਰਾਹੀਆਂ ਕਰਕੇ ਆਖਰ ਉਸ ਧਨ ਉੱਤੇ ਸੱਪ ਵਾਂਗੂੰ ਕੁੰਡਲ ਮਾਰ ਕੇ ਬੈਠ ਜਾਣਗੇ। ਸਕੂਲਾਂ ਦੇ ਨਾਂ 'ਤੇ ਚੰਦੇ, ਹਸਪਤਾਲਾਂ ਦੇ ਨਾਂ 'ਤੇ ਚੰਦੇ, ਯਤੀਮਾਂ ਦੇ ਨਾਂ 'ਤੇ ਚੰਦੇ, ਸ਼ਹੀਦਾਂ ਦੇ ਨਾਂ 'ਤੇ ਚੰਦੇ। ਐਸੇ ਬੰਦੇ ਦੇ ਮੂੰਹ ਨੂੰ ਐਸਾ ਖੂਨ ਲੱਗ ਜਾਂਦਾ ਹੈ ਕਿ ਉਹ ਨੀਵੇਂ ਤੋਂ ਨੀਵਾਂ ਕੰਮ ਕਰਨ ਤੋਂ ਨਹੀਂ ਟਲਦਾ ਅਤੇ ਧਿਆਨ ਹੀ ਨਹੀਂ ਆਉਂਦਾ ਕਿ ਮੈਂ ਤਾਂ ਦਾਤਾ ਬਣ ਕੇ ਚਲਿਆ ਸਾਂ ਮੈਂ ਮਿਤ੍ਰਤਾ ਦਾ ਦਾਅਵਾ ਕੀਤਾ ਸੀ ਪਰ ਮੈਂ ਤਾਂ ਮਹਾਨ ਪਾਖੰਡੀ, ਭਿਖਾਰੀ ਹੋ ਨਿਬੜਿਆ ਹਾਂ ਅਤੇ ਮਿਤ੍ਰ ਦੀ ਬਜਾਏ ਜਗਤ ਦਾ ਵੈਰੀ ਹੋ ਨਿਬੜਿਆ ਹਾਂ। ਕਾਸ਼ ਕਦੀ ਐਸੇ ਬੰਦੇ ਨੂੰ ਆਪਣੀ ਹਾਰ ਨਜ਼ਰ ਆ ਜਾਵੇ ! ਆਮ ਕਰਕੇ ਇਸੇ ਤਰ੍ਹਾਂ ਹੀ ਬੰਦਾ ਹਾਰ ਰਿਹਾ ਹੈ।

ਜੇ ਬੰਦਾ ਆਪ ਸੱਚਾ ਮਿਤ੍ਰ ਬਣਨ ਵਿਚ ਨਾਕਾਮ ਰਿਹਾ ਹੈ, ਫਿਰ ਘੱਟੋ ਘੱਟ ਇੰਨਾ ਤਾਂ ਕਰੇ ਕਿ ਮਿਤ੍ਰ ਤਾਂ ਉਸ ਪ੍ਰਮਾਤਮਾ ਨੂੰ ਬਣਾਵੇ ਜਿਸਦੇ ਘਰ ਵਿਚ ਸਭ ਕੁਝ ਹੈ। ਇਹ ਭਿਖਾਰੀਆਂ ਨੂੰ ਮੰਗਣ ਵਾਸਤੇ ਤਾਂ ਨਾ ਤੁਰ ਪਵੇ। ਆਪ ਤਾਂ ਮੰਗਤਾ ਹੈ ਹੀ, ਮੰਗਤਿਆਂ ਨੂੰ ਮੰਗਣ ਵਾਸਤੇ ਤਾਂ ਨਾ ਜਾਵੇ। ਭਾ: ਗੁਰਦਾਸ ਜੀ ਫ਼ੁਰਮਾਉਂਦੇ ਹਨ

ਸਤਿਗੁਰ ਸਾਹਿਬ ਛਡਕੇ ਮੰਗਤਿਆਂ ਨੋ ਮੰਗਨ ਜਾਹੀ ।

ਇਸ ਗੱਲ ਵਿਚ ਤਾਂ ਕੋਈ ਸ਼ੱਕ ਨਹੀਂ ਕਿ ਜਗਤ ਲੋਭੀ ਹੈ, ਭਿਖਾਰੀ ਹੈ। ਹਰ ਬੰਦਾ ਇਥੇ ਮੰਗ ਰਿਹਾ ਹੈ ਫ਼ਰਕ ਇੰਨਾ ਕੁ ਹੈ ਕਿ ਛੋਟਾ ਭਿਖਾਰੀ ਵੱਡੇ ਭਿਖਾਰੀ ਨੂੰ ਮੰਗ ਰਿਹਾ ਹੈ। ਰਾਜਾ ਜ਼ਰਾ ਵੱਡਾ ਭਿਖਾਰੀ ਹੈ ਸੜਕ 'ਤੇ ਮੰਗਣ ਵਾਲਾ ਛੋਟਾ ਭਿਖਾਰੀ ਹੈ। ਹੈਨ ਤਾਂ ਆਖਰ ਦੋਵੇਂ ਹੀ ਭਿਖਾਰੀ। ਇਕ ਵਾਰ ਇਕ ਬਾਦਸ਼ਾਹ ਦੇ ਪਾਸ ਇਕ ਭਿਖਾਰੀ ਮੰਗਣ ਗਿਆ। ਬਾਦਸ਼ਾਹ ਪ੍ਰਾਰਥਨਾ ਕਰ ਰਿਹਾ ਸੀ। ਭਿਖਾਰੀ ਸੁਣਨ ਲੱਗਾ ਬਾਦਸ਼ਾਹ ਕਹਿ ਰਿਹਾ ਸੀ "ਹੇ ਪ੍ਰਮਾਤਮਾ ਮੇਰੇ ਰਾਜ ਵਿਚ ਸੁਖ ਵਰਤਾਈਂ। ਮੇਰਾ ਰਾਜ ਕਾਇਮ ਰਹੇ। ਇਸ ਇਲਾਕੇ ਦਾ ਮਹਿਸੂਲ ਆ ਜਾਏ ਖ਼ਜ਼ਾਨਾ ਖ਼ਾਲੀ ਹੈ। ਮੇਰੀਆਂ ਫ਼ੌਜਾਂ ਵਫ਼ਾਦਾਰ ਰਹਿਣ। ਇਸ ਇਲਾਕੇ ਵਿਚ ਬਗ਼ਾਵਤ ਹੋਣ ਦਾ ਡਰ ਹੈ ਕਿਰਪਾ ਕਰੀਂ ਬਗ਼ਾਵਤ ਦਬ ਜਾਏ ! ਏਨੇ ਹਾਥੀ ਹੋਰ ਦੇ ਦੇ, ਘੋੜੇ ਹੋਰ ਦੇ ਦੇ, ਹੀਰੇ ਮੋਤੀ ਹੋਰ ਦੇ ਦੇ, ਜੇ ਮਿਹਰ ਕਰੇਂ ਤਾਂ ਗਵਾਂਢੀ ਰਾਜਿਆਂ ਦੇ ਰਾਜ ਵੀ ਮੇਰੇ ਰਾਜ ਵਿਚ ਸ਼ਾਮਿਲ ਹੋ ਜਾਣ ! ਮੈਂ ਚਕ੍ਰਵਰਤੀ ਰਾਜਾ ਬਣ ਜਾਵਾਂ।" ਇਸ ਭਿਖਾਰੀ ਨੇ ਸੁਣਿਆ। ਕਹਿਣ ਲੱਗਾ, "ਚੱਲ ਮਨਾ ਇਥੋਂ ਚਲ ਇਸ ਭਿਖਾਰੀ ਦਾ ਤਾਂ ਆਪਣਾ ਹੀ ਕਾਸਾ ਨਹੀਂ ਭਰਨਾ। ਕਿਤੇ ਚੱਲ ਕੇ ਰੱਬ ਦਾ ਵਿਹਲਾ ਜਿਹਾ ਪਾਸਾ ਵੇਖ, ਇਥੇ ਤਾਂ ਇੰਨੀਆਂ ਮੰਗਾਂ ਹਨ ਕਿ ਇਥੇ ਤੇਰੀ ਵਾਰੀ ਕਿਥੇ ਆਵੇਗੀ।"

ਫ਼ਕੀਰ ਵਾਪਸ ਤੁਰਿਆ। ਬਾਦਸ਼ਾਹ ਪ੍ਰਾਰਥਨਾ ਮੁਕਾ ਚੁੱਕਾ ਸੀ। ਆਵਾਜ਼ ਦਿੱਤੀ ਕਿ ਸਾਈਂ ਵਾਪਸ ਕਿਉਂ ਜਾ ਰਿਹਾ ਹੈਂ ? ਫਕੀਰ ਨੇ ਕਿਹਾ ਤ੍ਰਿਪਤੀ ਹੋ ਗਈ ਵੱਡਾ ਦੁੱਖ ਵੇਖ ਕੇ ਛੋਟਾ ਦੁੱਖ ਭੁੱਲ ਜਾਂਦਾ ਹੈ। ਤੇਰੇ ਨਾਲੋਂ ਮੈਂ ਬੜਾ ਹੀ ਸੁਖੀ ਹਾਂ। ਤੂੰ ਤਾਂ ਬੜੀ ਮੁਸੀਬਤ ਵਿਚ ਹੈਂ। ਤੂੰ ਤਾਂ ਆਪ ਹੀ ਪ੍ਰਮਾਤਮਾ ਵਾਸਤੇ ਸਿਰਦਰਦੀ ਬਣਿਆ ਹੈਂ। ਮੈਂ ਤੈਨੂੰ ਕੀ ਦੱਸਾਂ ? ਫਿਰ ਜੇ ਤੂੰ ਰੱਬ ਕੋਲੋਂ ਹੀ ਮੰਗ ਕੇ ਦੇਣਾ ਹੈ ਤਾਂ ਜਿੰਨੀ ਕੁ ਲੋੜ ਹੋਈ ਅਸੀਂ ਆਪੇ ਉਸ ਕੋਲੋਂ ਹੀ ਮੰਗ ਲਵਾਂਗੇ। ਵੈਸੇ ਤਾਂ ਮੈਨੂੰ ਉਸ ਪਿਆਰੇ ਰੱਬ 'ਤੇ ਵੀ ਤਰਸ ਆ ਰਿਹਾ ਹੈ ਕਿ ਉਸ ਕੋਲੋਂ ਵੀ ਕੀ ਮੰਗਣਾ ਹੈ ? ਤੇਰੇ ਵਰਗਿਆਂ ਨੇ ਉਸ ਕੋਲੋਂ ਦਿਨ-ਰਾਤ ਮੰਗ-ਮੰਗ ਕੇ ਉਸ ਦਾ ਕੀ ਹਾਲ ਕਰ ਛੱਡਿਆ ਹੋਵੇਗਾ। ਮੈਨੂੰ ਮੁਆਫ਼ ਕਰ ! ਮੈਂ ਵਾਪਸ ਜਾਵਾਂ ਮੈਂ ਇੱਡਾ ਵੱਡਾ ਭਿਖਾਰੀ ਨਹੀਂ। ਰਾਜੇ ਨੂੰ ਅੱਜ ਆਪਣਾ ਆਪਾ ਦਿੱਸਿਆ ਕਿ ਮੈਂ ਤਾਂ ਸੱਚਮੁੱਚ ਹੀ ਉਹ ਭਿਖਾਰੀ ਹਾਂ ਜਿਹੜਾ ਰੱਬ ਪਾਸੋਂ ਆਪਣਾ ਭਲਾ ਹੀ ਨਹੀਂ ਮੰਗਦਾ ਸਗੋਂ ਦੂਜਿਆਂ ਦਾ ਬੁਰਾ ਵੀ ਮੰਗਦਾ ਹਾਂ। ਸੱਚ ਹੈ ਇਸ ਜਗਤ ਵਿਚ ਸਾਰੇ ਹੀ ਭਿਖਾਰੀ ਹਨ। ਫਿਰ ਜੇ ਲੋਭ ਵਾਸਤੇ ਵੀ ਮਿਤ੍ਰ ਬਣਾਉਣਾ ਹੈ ਤਾਂ ਪ੍ਰਮਾਤਮਾ ਨੂੰ ਹੀ ਮਿਤ੍ਰ ਬਣਾ। ਇਸ ਗੱਲ ਵਿਚ ਤਾਂ ਕੋਈ ਸ਼ੱਕ ਨਹੀਂ ਕਿ ਅਸੀਂ ਰੱਬ ਨੂੰ ਵੀ ਮਿਤ੍ਰ ਬਣਾਵਾਂਗੇ ਤਾਂ ਲੋਭ ਵਾਸਤੇ ਹੀ ਬਣਾਵਾਂਗੇ। ਅਸੀਂ ਪ੍ਰਾਰਥਨਾ ਕਰਾਂਗੇ ਲੋਭ ਵਾਸਤੇ, ਪੂਜਾ ਕਰਾਂਗੇ ਲੋਭ ਵਾਸਤੇ। ਮੈਂ ਕਈ ਵਾਰ ਸੋਚਦਾ ਹਾਂ ਕਿ ਜਿਥੇ ਬੜੀਆਂ ਧੂਪਾਂ ਧੁਖ ਰਹੀਆਂ ਹਨ ਉੱਥੇ ਅਸੀਂ ਨਹੀਂ ਬੈਠ ਸਕਦੇ ਪਰ ਜਿਸ ਭਗਵਾਨ ਦੇ ਆਸੇ-ਪਾਸੇ ਇਨਾਂ ਧੂੰਆਂ ਹੈ ਉਸਦਾ ਕੀ ਹਾਲ ਹੋਵੇਗਾ ? ਮੈਨੂੰ ਜ਼ਿਆਦਾ ਧੂਪਾਂ ਦਾ ਇਕ ਹੀ ਮੰਤਵ ਜਾਪਦਾ ਹੈ ਕਿ ਧੂਪਾਂ ਧੁਖਾ-ਧੁਖਾ ਕੇ ਭਗਵਾਨ

ਦਾ ਨੱਕ ਵਿਚ ਦਮ ਕਰ ਦਿਉ ਤੇ ਫਿਰ ਪੁੱਛੇ ਕਿ ਕਿਉਂ ਕੀ ਹਾਲ ਹੈ ? ਮੰਗ ਪੂਰੀ ਕਰੇਂਗਾ ਕਿ ਚਾਰ ਧੂਪਾਂ ਹੋਰ ਲਾਵਾਂ ? ਜਦੋਂ ਦਮ ਘੁਟੇਗਾ, ਮਰਨ ਲਗੇਗਾ ਆਪੇ ਮੰਗ ਪੂਰੀ ਕਰੇਗਾ। ਸਾਡੀ ਪੂਜਾ ਵੀ ਲੋਭ ਦੀ ਪੂਜਾ ਹੈ।

ਲੋਭੀ ਬੰਦਾ ਬੰਦੇ ਨੂੰ ਲੋਭ ਵਾਸਤੇ ਮਿਤ੍ਰ ਬਣਾ ਲਵੇ ਆਪਣੇ ਆਪ ਬੰਦਾ ਬੰਦੇ ਨੂੰ ਉਹੀ ਚੀਜ਼ ਦੇਵੇਗਾ ਜੋ ਇਸ ਕੋਲ ਵਾਧੂ ਤੇ ਫਾਲਤੂ ਹੈ। ਕੰਮ ਦੀ ਚੀਜ਼ ਕੌਣ ਕਿਸੇ ਨੂੰ ਦੇਂਦਾ ਹੈ ? ਲੈਣ ਦੇਣ ਤੋਂ ਤਾਂ ਚਿਰਾਂ ਦੀਆਂ ਦੋਸਤੀਆਂ ਟੁੱਟ ਜਾਂਦੀਆਂ ਹਨ। ਇਕ ਮਿਤ੍ਰ ਕੋਲੋਂ ਦੂਸਰੇ ਨੇ ਦਸ ਹਜ਼ਾਰ ਰੁਪੈ ਮੰਗੇ, ਉਸ ਨੇ ਸਿਰ ਨੀਵਾਂ ਕਰ ਲਿਆ। ਮਿਤ੍ਰ ਨੇ ਕਿਹਾ ਬੱਸ ਏਨੀ ਹੀ ਦੋਸਤੀ ਸੀ। ਮੈਂ ਪੈਸੇ ਮੰਗੇ ਹਨ ਤੂੰ ਸਿਰ ਨੀਵਾਂ ਕਰ ਲਿਆ ਹੈ। ਮਿਤ੍ਰ ਨੇ ਅੱਗੋਂ ਕਿਹਾ ਇਹ ਗੱਲ ਨਹੀਂ, ਗੱਲ ਇਸ ਤੋਂ ਵੀ ਦੁਖਦਾਈ ਹੈ। ਸਮੇਂ ਨੇ ਐਸੇ ਨਾਜ਼ੁਕ ਮੋੜ 'ਤੇ ਲਿਆ ਖੜ੍ਹਾ ਕੀਤਾ ਹੈ ਸੋਚ ਰਿਹਾ ਹਾਂ ਬਾਕੀ ਸਾਰੇ ਮਿਤ੍ਰ ਗਵਾ ਬੈਠਾ ਹਾਂ ਤੂੰ ਹੀ ਬਚਿਆ ਸੀ। ਹੁਣ ਤੈਨੂੰ ਵੀ ਗਵਾਵਾਂ ਕਿ ਬਚਾਵਾਂ। ਜਿਨ੍ਹਾਂ-ਜਿਨ੍ਹਾਂ ਨੂੰ ਪੈਸੇ ਦਿੱਤੇ ਸਨ ਪੈਸੇ ਵੀ ਗਏ ਮਿਤ੍ਰ ਵੀ ਗਏ। ਨਾ ਹੀ ਪੈਸੇ ਵਾਪਸ ਆਏ ਅਤੇ ਨਾ ਹੀ ਮਿਤ੍ਰ ਵਾਪਸ ਆਏ। ਹੁਣ ਮੈਂ ਤੈਨੂੰ ਨਹੀਂ ਗਵਾਉਣਾ ਚਾਹੁੰਦਾ ਇਸੇ ਲਈ ਪੈਸੇ ਨਹੀਂ ਦਿਆਂਗਾ।

ਬੰਦਾ ਬੰਦੇ ਨੂੰ ਕੀ ਦੇਵੇਗਾ ਉਸ ਕੋਲ ਕਿੰਨਾ ਵੀ ਹੋਵੇ, ਸੀਮਤ ਹੈ ਗਿਣਤੀ-ਮਿਣਤੀ ਦਾ ਹੈ, ਇਸੇ ਲਈ ਕਈ ਵਾਰ ਮਿਤ੍ਰਾਂ ਨੂੰ ਬੜੇ ਪਿਆਰੇ ਮਿਤ੍ਰਾਂ ਕੋਲੋਂ ਖ਼ਾਲੀ ਹੱਥ ਨਿਰਾਸ਼ ਹੋ ਕੇ ਮੁੜਨਾ ਪੈਂਦਾ ਹੈ। ਸਤਿਗੁਰਾਂ ਏਸੇ ਵਾਸਤੇ ਕਿਹਾ ਹੈ ਇਕ ਨੂੰ ਹੀ ਮਿਤ੍ਰ ਬਣਾ ਉਹ ਤੈਨੂੰ ਕਦੀ ਨਿਰਾਸ਼ ਨਹੀਂ ਕਰੇਗਾ। ਸਤਿਗੁਰੂ ਫ਼ੁਰਮਾਉਂਦੇ ਹਨ—



ਅਸੀਂ ਆਪਣੇ ਲੋਭ ਵਾਸਤੇ ਉਸ ਪ੍ਰਮਾਤਮਾ ਨੂੰ ਮਿਤ੍ਰ ਬਣਾਇਆ ਸੀ। ਅਸੀਂ ਪਦਾਰਥ ਹੀ ਮੰਗੇ ਹਨ। ਸਾਡੀਆਂ ਮੰਗਾਂ ਰੋਟੀ, ਕੱਪੜਾ, ਮਕਾਨ ਜਾਂ ਪੁੱਤਰ, ਧੀਆਂ ਦੁਨਿਆਵੀ ਇੱਜ਼ਤ ਤੱਕ ਹੀ ਰਹਿ ਜਾਂਦੀਆਂ ਹਨ। ਅਸੀਂ ਮੰਗੀਆਂ, ਉਸ ਨੇ ਇਹ ਮੰਗਾਂ ਤਾਂ ਪੂਰੀਆਂ ਕਰ ਦਿੱਤੀਆਂ ਤੇ ਕਹਿਣ ਲੱਗੇ ਤੇਰੀ ਮੰਗ, ਤੇਰੀ ਅਕਲ ਤੱਕ ਹੀ ਸੀਮਤ ਹੈ। ਜੋ ਤੈਨੂੰ ਚਾਹੀਦਾ ਸੀ ਉਹ ਤਾਂ ਤੂੰ ਮੰਗਿਆ ਹੀ ਨਹੀਂ। ਤੁਹ ਮੰਗ ਕੇ ਚਲਾ ਚਲਿਆ ਹੈਂ ਚਾਵਲ ਤਾਂ ਛੱਡ ਹੀ ਚਲਿਆ ਹੈਂ। ਤੂੜੀ ਮੰਗ ਕੇ ਚਲਿਆ ਜਾ ਰਿਹਾ ਹੈਂ ਕਣਕ ਦਾ ਤੈਨੂੰ ਧਿਆਨ ਹੀ ਨਹੀਂ ਆਇਆ। ਪਦਾਰਥ ਮੰਗ ਕੇ ਹੀ ਜਾ ਰਿਹਾ ਹੈ ਮੁਕਤਿ ਪਦਾਰਥ ਦਾ ਤੈਨੂੰ ਧਿਆਨ ਹੀ ਨਹੀਂ ਆਇਆ। ਮੈਂ ਪਦਾਰਥ ਵੀ ਤੈਨੂੰ ਦਿੱਤੇ ਤੇ ਮੋਖ ਵੀ ਤੈਨੂੰ ਦਿੱਤਾ। ਆਮ ਬੰਦੇ ਦਾ ਖ਼ਿਆਲ ਹੁੰਦਾ ਹੈ ਕਿ ਮਿਤ੍ਰ ਮਾਮੂਲੀ ਚੀਜ਼ ਲੈ ਕੇ ਚਲਾ ਜਾਏ, ਕਿਤੇ ਕੰਮ ਦੀ ਚੀਜ਼ ਮੰਗ ਨਾ ਲਵੇ। ਪਰ ਪ੍ਰਮਾਤਮਾ ਦਾ ਖ਼ਿਆਲ ਹੁੰਦਾ ਹੈ ਕਿ ਬੰਦਾ ਕੰਮ ਦੀ ਚੀਜ਼ ਲੈਣੀ ਭੁੱਲ ਨਾ ਜਾਏ, ਇਸ ਲਈ ਉਹ ਅਸਲ ਮੰਗ ਬਿਨਾਂ ਮੰਗਿਆਂ ਵੀ ਯਾਦ ਕਰਾ ਦੇਂਦਾ ਹੈ ਅਤੇ ਦੇ ਵੀ ਦੇਂਦਾ ਹੈ, ਪਰ ਐਸਾ ਮਿਤ੍ਰ ਬਣਾਉਣ ਦਾ ਮਨ ਤਾਂ ਹੀ ਬਣੇਗਾ ਜੇ ਬਹੀਐ ਪੜਿਆ ਪਾਸਿ।

• • •

# ੨੪

## ਏਤੁ ਮਾਰਗਿ ਜਾਣਾ

*ਖੰਨਿਅਹੁ ਤਿਖੀ ਵਾਲਹੁ ਨਿਕੀ ਏਤੁ ਮਾਰਗਿ ਜਾਣਾ ॥*
*ਗੁਰ ਪਰਸਾਦੀ ਜਿਨੀ ਆਪੁ ਤਜਿਆ ਹਰਿ ਵਾਸਨਾ ਸਮਾਣੀ ॥*

(ਅਨੰਦ ਰਾਮਕਲੀ ਮ: ੩)

ਸਾਡੀ ਸੁਰਤ ਵਾਸਤੇ ਦੋ ਮਾਰਗ ਹਨ ਇਕ ਸ਼ਬਦ ਦਾ ਦੂਸਰਾ ਵਾਸਨਾ ਦਾ। ਇਕ ਮਾਰਗ ਸੱਤ ਹੈ ਦੂਸਰਾ ਭਰਮ ਹੈ। ਮਨੁੱਖ ਲਈ ਮੁਸ਼ਕਿਲ ਇਹ ਹੈ ਕਿ ਜੋ ਸੱਤ ਹੈ ਉਹ ਭਰਮ ਲਗਦਾ ਹੈ, ਜੋ ਭਰਮ ਹੈ ਉਹ ਸੱਤ ਮਹਿਸੂਸ ਹੁੰਦਾ ਹੈ। ਸ਼ਬਦ ਦਾ ਮਾਰਗ ਸੱਤ ਹੈ ਜੀਵ ਦੇ ਜਨਮ ਦਾ ਆਧਾਰ ਹੈ। ਜੀਵਨ ਦਾ ਆਧਾਰ ਹੈ, ਜੀਵਨ ਜੁਗਤਿ ਦਾ ਆਧਾਰ ਹੈ ਅਤੇ ਅਨੰਦ ਦਾ ਮਾਰਗ ਹੈ, ਪਰ ਇਸ ਜੀਵ ਦੀ ਕਿੰਨੀ ਔਖੀ ਪ੍ਰੀਖਿਆ ਹੈ ਕਿ ਸ਼ਬਦ ਦਾ ਮਾਰਗ ਇਕ ਭਰਮ ਲੱਗਦਾ ਹੈ ਤੇ ਭਰਮ ਵੀ ਐਸਾ ਕਿ ਜਿਵੇਂ ਸਮੁੰਦਰ ਵਿਚ ਰਹਿੰਦੀ ਹੋਈ ਇਕ ਮੱਛੀ ਆਖੇ ਕਿ ਮੈਂ ਤਾਂ ਮੰਨਦੀ ਹੀ ਨਹੀਂ ਪਾਣੀ ਹੈ, ਕਿਥੇ ਹੈ ਸਾਗਰ ਕਿੱਥੇ ਹੈ ਪਾਣੀ। ਖ਼ੈਰ ਮੱਛੀ ਨੂੰ ਤਾਂ ਸਮਝਾਇਆ ਜਾ ਸਕਦਾ ਹੈ ਕੋਈ ਮਛੇਰਾ ਆਇਗਾ, ਜਾਲ ਸੁੱਟੇਗਾ ਮੱਛੀ ਪਾਣੀ ਤੋਂ ਬਾਹਰ ਆ ਕੇ ਤੜਪੇਗੀ ਹੁਣ ਪਤਾ ਲੱਗੇਗਾ ਕਿ ਇਹ ਹੈ ਪਾਣੀ ਜਿਸ ਤੋਂ ਬਿਨਾਂ ਮੈਂ ਤੜਪ-ਤੜਪ ਕੇ ਮਰ ਰਹੀ ਹਾਂ।

ਪਰ ਮਨੁੱਖ ਦੀ ਹਾਲਤ ਤਾਂ ਇਸ ਮੱਛੀ ਤੋਂ ਵੀ ਬਦਤਰ ਹੈ। ਮੱਛੀ ਤਾਂ ਪਾਣੀ ਤੋਂ ਬਾਹਰ ਆ ਕੇ ਪਾਣੀ-ਪਾਣੀ ਯਾਦ ਕਰਦੀ ਮਰ ਜਾਂਦੀ ਹੈ। ਉਸਦੇ ਜਲੇ ਹੋਏ ਟੁਕੜੇ ਵੀ ਪਾਣੀ ਨੂੰ ਯਾਦ ਕਰਦੇ ਹਨ ਜਿਵੇਂ ਕਿ ਭਗਤ ਰਵਿਦਾਸ ਜੀ ਲਿਖਦੇ ਹਨ—

*ਮੀਨੁ ਪਕਰਿ ਫਾਂਕਿਓ ਅਰੁ ਕਾਟਿਓ ਰਾਂਧਿ ਕੀਓ ਬਹੁ ਬਾਨੀ ॥*
*ਖੰਡ ਖੰਡ ਕਰਿ ਭੋਜਨੁ ਕੀਨੋ ਤਊ ਨ ਬਿਸਰਿਓ ਪਾਨੀ ॥*

(ਸੋਰਠਿ ਰਵਿਦਾਸ ਜੀ ਪੰਨਾ ੬੫੮)

ਮਨੁੱਖ ਦਾ ਸਾਗਰ ਮੱਛੀ ਤੋਂ ਵਿਸ਼ਾਲ ਹੈ। ਮਨੁੱਖ ਦਾ ਸਾਗਰ ਪ੍ਰਮਾਤਮਾ ਸਰਬ ਵਿਆਪਕ ਹੈ। ਇਸ ਲਈ ਮਨੁੱਖ ਆਪਣੇ ਸਾਗਰ ਤੋਂ ਬਾਹਰ ਹੋ ਹੀ ਨਹੀਂ ਸਕਦਾ। ਮੱਛੀ ਆਪਣੇ ਸਾਗਰ ਤੋਂ ਵਿਛੜ ਸਕਦੀ ਹੈ ਕਿਉਂਕਿ ਮੱਛੀ ਦੇ ਸਾਗਰ ਦਾ ਕਿਨਾਰਾ ਹੈ, ਪਰ ਮਨੁੱਖ ਤਾਂ ਆਪਣੇ ਸਾਗਰ ਤੋਂ ਨਹੀ ਵਿਛੜ ਸਕਦਾ ਕਿਉਂਕਿ

ਮਨੁੱਖ ਦੇ ਸਾਗਰ ਪ੍ਰਮਾਤਮਾ ਦਾ ਕੋਈ ਕਿਨਾਰਾ ਨਹੀਂ। ਮੱਛੀ ਤਾਂ ਪਾਣੀ ਤੋਂ ਵਿਛੜ ਕੇ ਰੋਂਦੀ ਹੈ ਤੇ ਪਾਣੀ ਨੂੰ ਯਾਦ ਕਰਦੀ ਹੈ, ਪਰ ਇਹ ਮਨੁੱਖ ਐਸਾ ਹੈ ਇਹ ਸਾਗਰ ਵਿਚ ਰਹਿੰਦਾ ਹੋਇਆ ਆਪਣੇ ਸਾਗਰ ਨੂੰ ਭੁੱਲ ਕੇ ਦੁਖੀ ਹੁੰਦਾ ਹੈ ਤੇ ਇਹ ਆਪਣੇ ਸਾਗਰ ਪ੍ਰਮਾਤਮਾ ਨੂੰ ਯਾਦ ਕਰਨ ਦੀ ਬਜਾਏ ਮਛੇਰੇ ਨੂੰ ਯਾਦ ਕਰਦਾ ਹੈ। ਇਹ ਜਾਲ ਨੂੰ ਯਾਦ ਕਰਦਾ ਹੈ। ਇਹ ਮੁਕਤ ਕਰਨ ਵਾਲੇ ਗੁਰੂ ਨੂੰ ਯਾਦ ਨਹੀਂ ਕਰਦਾ, ਇਹ ਮਾਇਆ ਨੂੰ ਯਾਦ ਕਰਦਾ ਹੈ। ਜਿਸ ਮਾਇਆ ਦੇ ਕਾਰਨ ਪਹਿਲੇ ਦੁਖੀ ਹੋਇਆ ਫਿਰ ਉਸੇ ਮਾਇਆ ਨੂੰ ਹੀ ਦੁੱਖ ਦਾ ਦਾਰੂ ਸਮਝਦਾ ਹੈ। ਇਸ ਨੂੰ ਸਮਝ ਨਹੀਂ ਆਉਂਦੀ ਕਿ ਮੇਰੇ ਦੁੱਖ ਦਾ ਮੂਲ ਕਾਰਨ ਮਾਇਆ ਹੀ ਹੈ, ਇਸ ਤੋਂ ਮੁਕਤ ਹੋ ਜਾਵਾਂ ਤਾਂ ਸੁਖੀ ਹਾਂ। ਇਹੋ ਹੀ ਤਾਂ ਭਰਮ ਹੈ—ਮੋਹ ਦਾ ਜਾਲ ਹੈ। ਜੀਵਨ ਮਨੋਰਥ ਤਾਂ ਇਹ ਹੈ ਕਿ ਇਹ ਭਰਮ ਜਿਉਂਦਿਆਂ ਹੀ ਟੁੱਟ ਜਾਏ ਤੇ ਦੁਖ ਵੇਲੇ ਜੀਵ ਜਾਲ ਨੂੰ ਯਾਦ ਨਾ ਕਰੇ। ਜਾਲ ਕੱਟਣ ਵਾਲੇ ਬੰਦੀ ਛੋੜ ਸ਼ਬਦ ਗੁਰੂ ਨੂੰ ਯਾਦ ਕਰੇ, ਪਰ ਨਹੀਂ, ਇਹ ਮਾਇਆ ਤੇ ਮਾਇਆ ਤੋਂ ਉਪਜੀ ਵਾਸਨਾ ਦੀ ਸ਼ਰਣ ਛੱਡਦਾ ਨਹੀਂ। ਇਹ ਭਰਮ ਟੁੱਟਦਾ ਜ਼ਰੂਰ ਹੈ ਪਰ ਉਸ ਵੇਲੇ, ਜਦੋਂ ਇਹ ਸੰਸਾਰ ਤੋਂ ਤੁਰਨ ਲੱਗਦਾ ਹੈ। ਮਾਇਆ ਦੀ ਬੇਵਫ਼ਾਈ ਪ੍ਰਤੱਖ ਤੌਰ 'ਤੇ ਸਾਹਮਣੇ ਆ ਜਾਂਦੀ ਹੈ ਪਰ ਹੁਣ ਸਮਝਿਆ ਤਾਂ ਕੀ ਸਮਝਿਆ, ਕੰਮ ਕਰ ਸਕਣ ਦੇ ਸਮੇਂ ਦੇ ਮੁੱਕ ਜਾਣ ਤੋਂ ਬਾਅਦ ਸਮਝ ਆਈ ਕਿ ਕੀ ਕਰਨਾ ਚਾਹੀਦਾ ਸੀ। ਇਸਦਾ ਫਲ ਤਾਂ ਸਿਰਫ ਪਛਤਾਵਾ ਹੀ ਹੋ ਸਕਦਾ ਹੈ।



ਸਤਿਗੁਰੂ ਨਾਨਕ ਦੇਵ ਫ਼ੁਰਮਾਉਂਦੇ ਹਨ—

*ਮਛੁਲੀ ਵਿਛੁੰਨੀ ਨੈਣ ਰੁੰਨੀ ਜਾਲੁ ਬਧਿਕਿ ਪਾਇਆ ॥*
*ਸੰਸਾਰੁ ਮਾਇਆ ਮੋਹੁ ਮੀਠਾ ਅੰਤਿ ਭਰਮੁ ਚੁਕਾਇਆ ॥*

(ਰਾਗ ਆਸਾ ਮ: ੧ ਪੰਨਾ ੪੩੯)

ਪ੍ਰਮਾਤਮਾ ਸਭ ਕੁਛ ਹੀ ਦੇਂਦਾ ਹੈ ਉਹ ਸਾਗਰ ਤਾਂ ਵਾਰ-ਵਾਰ ਬੁਲਾ ਰਿਹਾ ਹੈ ਕਿ ਹੇ ਜੀਵ ! ਤੂੰ ਮੇਰੇ ਪਾਸ ਆ। ਤੂੰ ਮੇਰੀ ਅੰਸ਼ ਹੈਂ, ਤੂੰ ਸਾਗਰ ਦੀ ਬੂੰਦ ਹੈਂ। ਮੇਰੇ ਕੋਲ ਜੋ ਹੈ ਸਭ ਕੁਛ ਤੇਰਾ ਹੀ ਹੈ। ਤੈਨੂੰ ਇਹ ਕਿਉਂ ਭਰਮ ਹੈ ਕਿ ਤੂੰ ਮੇਰੇ ਤੋਂ ਵੱਖ ਹੈਂ। ਆ ਮੇਰੇ ਪਾਸ ਆ। ਪਰ ਮਾਇਆ ਵਿਚ ਆ ਜਾਂਦੀ ਹੈ। ਮਾਇਆ ਕਹਿੰਦੀ ਹੈ ਨਾ ਜਾਈਂ ਏਡਾ ਵੱਡਾ ਸਾਗਰ ਤੈਨੂੰ ਖਾ ਜਾਏਗਾ। ਵੇਖ ਪਹਿਲੀਆਂ ਬੂੰਦਾਂ ਜੋ ਗਈਆਂ ਹਨ ਕਿਤੇ ਨਜ਼ਰ ਆਉਂਦੀਆਂ ਹਨ। ਤੂੰ ਮੇਰੀ ਮੰਨ ਜੇ ਆਪਣੀ ਹਸਤੀ ਕਾਇਮ ਰੱਖਣੀ ਹੈ ਤਾਂ ਮੈਂ ਤੇਰੀ ਸਹਾਇਤਾ ਲਈ ਤਿਆਰ ਹਾਂ। ਮੈਂ ਤੈਨੂੰ ਇਸਦੇ ਮੁਕਾਬਲੇ ਦਾ ਸਾਗਰ ਬਣਾਵਾਂਗੀ। ਮੈਂ ਤੈਨੂੰ ਇਸ ਤੋਂ ਵੀ ਵੱਡਾ ਰਾਜਾ ਬਣਾਵਾਂਗੀ। ਜਿਵੇਂ ਇਸ ਨੇ ਬੂੰਦਾਂ ਇਕੱਠੀਆਂ ਕੀਤੀਆਂ ਹਨ ਤੇ ਇਹ ਸਾਗਰ ਬਣ ਗਿਆ ਹੈ, ਤੂੰ ਹਿੰਮਤ ਨਹੀਂ ਕਰ ਸਕਦਾ, ਕਰ ਹਿੰਮਤ ਵੇਖ ਕਿਤਨਾ ਕੁਝ ਸੰਸਾਰ ਵਿਚ ਪਿਆ ਹੈ। ਸਿਰਫ ਇਕੱਠੇ ਕਰਨ ਦੀ ਲੋੜ ਹੈ। ਤੂੰ ਹਿੰਮਤ ਕਰੇਂ ਤਾਂ ਇਕੱਠਾ ਕਰ ਸਕਦਾ ਹੈਂ।

ਮਾਇਆ ਦੀ ਧੀ ਵਾਸਨਾ ਜੀਵ ਦੇ ਅੰਦਰ ਵੱਸ ਜਾਂਦੀ ਹੈ। ਇਹ ਜੀਵ ਵਾਸਨਾ ਦੇ ਪਿੱਛੇ ਤੁਰ ਪੈਂਦਾ ਹੈ ਸ਼ਬਦ ਦਾ ਪੱਲਾ ਛੱਡ ਦੇਂਦਾ ਹੈ। ਇਹ ਸੱਚ ਹੈ ਕਿ ਵਾਸਨਾ ਨੇ ਅੱਜ ਤੱਕ ਸਿਰਫ ਲਾਰੇ ਹੀ ਦਿੱਤੇ ਹਨ। ਅਸਲ ਵਿਚ ਕਿਸੇ ਨੂੰ ਵੀ ਕੁਝ ਨਹੀਂ ਦਿੱਤਾ। ਲਾਰੇ ਇਹ ਹਨ ਅੱਜ ਮਿਲ ਜਾਏਗਾ ਕੱਲ੍ਹ ਮਿਲ ਜਾਏਗਾ। ਭੁੱਖ ਤੇ ਥਕਾਨ ਜ਼ਰੂਰ ਵਧਦੀ ਹੈ ਪਰ ਤ੍ਰਿਪਤੀ ਅੱਜ ਤੱਕ ਕਿਸੇ ਦੀ ਨਹੀਂ ਹੋਈ। ਦੌੜ-ਦੌੜ ਕੇ ਬੰਦਾ ਥੱਕ ਜਾਂਦਾ ਹੈ ਆਖਰ ਮਰ ਜਾਂਦਾ ਹੈ ਤੇ ਮਰਦਿਆਂ ਇੰਨਾ ਬੇਹੋਸ਼ ਹੋ ਕੇ ਮਰਦਾ ਹੈ ਕਿ ਕਿਸੇ ਦੂਸਰੇ ਨੂੰ ਆਪਣਾ ਅਨੁਭਵ ਦੱਸ ਵੀ ਨਹੀਂ ਸਕਦਾ ਕਿ ਜਿਸ ਮਾਰਗ 'ਤੇ ਮੈਂ ਆਪਣਾ ਜੀਵਨ ਬਰਬਾਦ ਕੀਤਾ ਹੈ ਇਹ ਗਲਤ ਸੀ ਤੇ ਭਰਮ ਭੁਲੇਖਾ ਸੀ। ਜਿਥੇ ਦੌੜ-ਦੌੜ ਕੇ ਪਿਤਾ ਮਰ ਜਾਂਦਾ ਹੈ ਉਥੋਂ ਹੀ ਪੁੱਤਰ ਦੌੜ ਸ਼ੁਰੂ ਕਰ ਦਿੰਦਾ ਹੈ। ਇਸਦੀ ਹਾਲਤ 'ਤੇ ਫਿਰ ਤਰਸ ਆਉਂਦਾ ਹੈ। ਸ਼ਬਦ ਗੁਰੂ ਫਿਰ ਰੌਸ਼ਨੀ ਦਿੰਦੇ ਹਨ ਕਿ ਖੂਹ ਵਿਚ ਨਾ ਡਿੱਗ। ਇੱਧਰ ਮੇਰੇ ਵੱਲ ਆ ਜਾ। ਤੂੰ ਦੱਸ ਇਸ ਮਾਇਆ ਦੇ ਚੱਕਰ ਵਿਚ ਤਾਂ ਤੇਰੇ ਵੱਡੇ ਵਡੇਰੇ ਮਰ ਗਏ ਹਨ। ਕਿਸੇ ਨੇ ਅੱਜ ਤੱਕ ਮਾਇਆ ਦੇ ਕਾਰਜ ਪੂਰੇ ਕੀਤੇ ਹਨ ? ਇਹ ਮਾਰਗ ਹੈ ਹੀ ਨਹੀਂ। ਇਹ ਮਾਰਗ ਦਾ ਭਰਮ ਹੈ ਇਹ ਹਰਿ ਚੰਦੌਉਰੀ ਹੈ ਇਹ ਠਗਨੀਰਾ ਹੈ।

*ਕਰਿ ਕਰਿ ਥਾਕੇ ਵਡੇ ਵਡੇਰੇ ॥ ਕਿਨਹੀ ਨ ਕੀਏ ਕਾਜ ਮਾਇਆ ਪੂਰੇ ॥*
*ਹਰਿ ਹਰਿ ਨਾਮੁ ਜਪੈ ਜਨ ਕੋਇ ॥ ਤਾਕੀ ਆਸਾ ਪੂਰਨ ਹੋਇ ॥*

(ਰਾਮਕਲੀ ਮ: ੫ ਪੰਨਾ ੮੮੯)



ਪ੍ਰਮਾਤਮਾ ਦੇ ਮੰਦਰ ਨੂੰ ਇਸ ਜੀਵ ਨੇ ਸਾਂਹਸੀਆਂ ਦਾ ਡੇਰਾ ਬਣਾ ਛੱਡਿਆ ਹੈ। ਸਤਿਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ ਜਿਵੇਂ ਸਾਂਹਸੀਆਂ ਨੇ ਕੁੱਤੇ-ਕੁੱਤੀਆਂ ਰੱਖੇ ਹਨ ਤੇ ਸਵੇਰੇ ਉਠ ਕੇ ਸ਼ਿਕਾਰ ਨੂੰ ਚਲ ਪੈਂਦੇ ਹਨ। ਸਵੇਰੇ-ਸਵੇਰੇ ਕੁੱਤੀਆਂ ਤੇ ਕੁੱਤੇ ਰਲ ਕੇ ਭੌਂਕਦੇ ਹਨ। ਜਿਥੇ ਇਕ ਕੁੱਤਾ ਹੀ ਭੌਂਕਦਾ ਹੋਵੇ ਉਥੇ ਸ਼ਾਂਤੀ ਨਹੀਂ ਰਹਿ ਸਕਦੀ ਪਰ ਜਿਥੇ ਬਹੁਤੇ ਭੌਂਕਦੇ ਹੋਣ ਉੱਥੇ ਉਸ ਘਰ ਵਿਚ ਕੀ ਹਾਲ ਹੋਵੇਗਾ ? ਇਹ ਅੰਦਾਜ਼ਾ ਆਪ ਲਗਾ ਸਕਦੇ ਹਾਂ। ਇਕ ਲੋਭ ਰੂਪੀ ਕੁੱਤਾ ਤੇ ਆਸ਼ਾ ਤੇ ਤ੍ਰਿਸ਼ਨਾ ਦੋ ਕੁੱਤੀਆਂ ਅੰਮ੍ਰਿਤ ਵੇਲੇ ਹੀ ਇਸ ਮਨੁੱਖ ਦੇ ਹਿਰਦੇ ਵਿਚ ਭੌਂਕਣ ਲੱਗ ਪੈਂਦੀਆਂ ਹਨ। ਵਾਸਨਾ-ਗ੍ਰਸਤ ਜੀਵ ਕੂੜ ਦਾ ਛੁਰਾ ਬੰਨ੍ਹ ਕੇ ਤੁਰਦਾ ਹੈ। ਪਰਾਇਆ ਹੱਕ ਮੁਰਦਾਰ ਖਾਂਦਾ ਹੈ। ਇਸਦਾ ਧਾਣਕ ਰੂਪ ਹੈ। ਸਤਿਗੁਰਾਂ ਨੇ ਅਕਾਲ ਪੁਰਖ ਅੱਗੇ ਜੋਦੜੀ ਕਰਨ ਲਈ ਤੇ ਜੀਵ ਦਾ ਅਸਲ ਹਿਰਦਾ ਵਿਖਾਉਣ ਲਈ ਇਹ ਸ਼ਬਦ ਆਪਣੇ ਨਾਲ ਜੋੜਿਆ ਹੈ ਕਿ ਮੇਰੀ ਇਹ ਹਾਲਤ ਹੈ :

*ਏਕੁ ਸੁਆਨੁ ਦੁਇ ਸੁਆਨੀ ਨਾਲਿ ॥ ਭਲਕੇ ਭਉਕਹਿ ਸਦਾ ਬਇਆਲਿ ॥*
*ਕੂੜੁ ਛੁਰਾ ਮੁਠਾ ਮੁਰਦਾਰੁ ॥ ਧਾਣਕ ਰੂਪਿ ਰਹਾ ਕਰਤਾਰ ॥*

(ਸਿਰੀ ਰਾਗ ਮ: ੧ ਪੰਨਾ ੨੪)

ਰੱਬ ਦੇ ਰੂਪ ਇਸ ਜੀਵ ਦੀ ਕਿੰਨੀ ਦੁਰਦਸ਼ਾ ਹੈ। ਜਿਹੜਾ ਮਨੁੱਖ ਸਿਰਫ ਭਟਕਿਆ ਹੀ ਹੋਵੇ ਮਿਲਿਆ ਕੁਝ ਵੀ ਨਾ ਹੋਵੇ, ਨਾ ਕੁਝ ਖਾਣ ਲਈ ਨਾ ਕੁਝ ਪਾਣ ਲਈ। ਸਵੇਰ ਤੋਂ ਸ਼ਾਮ ਤੱਕ ਭਟਕਦਾ ਰਿਹਾ ਹੋਵੇ ਜਿਵੇਂ ਕਿ ਕਈ ਮਾਸੂਮ ਬੱਚੇ ਮੇਲਿਆਂ ਵਿਚ ਗਵਾਚ ਜਾਂਦੇ ਹਨ। ਜਦੋਂ ਸ਼ਾਮ ਨੂੰ ਮਾਂ ਬਾਪ ਨੂੰ ਮਿਲਦੇ ਹਨ ਤਾਂ ਉਨ੍ਹਾਂ ਦੀ ਕੀ ਦਸ਼ਾ ਹੁੰਦੀ ਹੈ। ਇਹ ਤਾਂ ਇਕ ਦਿਨ ਦੀ ਗੱਲ ਹੈ ਪਰ ਇਹ ਜੀਵ ਤਾਂ ਪੂਰਾ ਜਨਮ ਹੀ ਭਟਕਦਾ ਹੈ। ਕਈ ਜਨਮ ਭਟਕਦਾ ਫਿਰਦਾ ਹੈ। ਮਾਇਆ ਲਾਰੇ ਲਾਈ ਜਾਂਦੀ ਹੈ—ਥੋੜ੍ਹਾ ਹੋਰ ਅੱਗੇ ਹੋ ਬਸ ਤ੍ਰਿਪਤੀ ਮਿਲੀ ਕਿ ਮਿਲੀ। ਪਰ ਇਹ ਪਿਆਸੇ ਹਰਨ ਵਾਂਗੂੰ ਦੌੜਦਾ-ਦੌੜਦਾ ਹੀ ਮਰ ਜਾਂਦਾ ਹੈ ਪਰ ਮੰਜ਼ਿਲ ਨਹੀਂ ਆਉਂਦੀ—ਲਾਰੇ ਮਿਲਦੇ ਹਨ ਲੰਗਰ ਨਹੀਂ ਮਿਲਦਾ।

ਕਬੀਰ ਸਾਹਿਬ ਨੇ ਬੜਾ ਸੁੰਦਰ ਦ੍ਰਿਸ਼ਟਾਂਤ ਦਿੱਤਾ ਹੈ ਕਿ ਜਿਵੇਂ ਕੋਈ ਪਨਿਹਾਰੀ ਉਸ ਖੂਹੀ ਵਿਚੋਂ ਪਾਣੀ ਭਰਨ ਦਾ ਯਤਨ ਕਰ ਰਹੀ ਹੋਵੇ ਜਿਸ ਖੂਹੀ ਵਿਚ ਪਾਣੀ ਦਾ ਭੁਲੇਖਾ ਪੈ ਰਿਹਾ ਹੈ ਪਰ ਪਾਣੀ ਹੈ ਨਹੀਂ। ਆਖਰ ਹੁੰਦਾ ਕੀ ਹੈ। ਵਾਰ-ਵਾਰ ਖੂਹੀ ਵਿਚ ਘੜੀ ਵਗਾਉਂਦੀ ਹੈ ਆਖਰ ਲੱਜ ਟੁਟ ਜਾਂਦੀ ਹੈ। ਪਨਿਹਾਰੀ ਨਿਰਾਸ਼ ਹੋ ਕੇ ਚਲੀ ਜਾਂਦੀ ਹੈ ਕਿ ਇੰਨਾ ਸਮਾਂ ਵੀ ਬਰਬਾਦ ਹੋਇਆ ਅਤੇ ਖੇਚਲ ਵੀ ਹੋਈ ਤੇ ਪਾਣੀ ਫਿਰ ਵੀ ਨਹੀਂ ਪ੍ਰਾਪਤ ਹੋਇਆ। ਇਹ ਜਗਤ ਤ੍ਰਿਸ਼ਨਾ ਦੀ ਖੂਹੀ ਹੈ। ਵਾਸਨਾ ਦੀ ਘੜੀ ਹੈ ਅਤੇ ਸਵਾਸਾਂ ਦੀ ਡੋਰੀ ਲੱਜ ਹੈ। ਆਖਰ ਹੁੰਦਾ ਕੀ ਹੈ ਸਵਾਸਾਂ ਦੀ ਡੋਰੀ ਟੁੱਟ ਜਾਂਦੀ ਹੈ ਤੇ ਜੀਵ ਇਸਤ੍ਰੀ ਪਨਿਹਾਰੀ ਨਿਰਾਸ਼ ਹੋ ਕੇ ਉਠ ਕੇ ਤੁਰ ਪੈਂਦੀ ਹੈ।

*ਓਹ ਜਿ ਦਿਸੈ ਖੂਹੜੀ ਕਉਨ ਲਾਜੁ ਵਹਾਰੀ ॥*
*ਲਾਜੁ ਘੜੀ ਸਿਉ ਤੂਟਿ ਪੜੀ, ਉਠਿ ਚਲੀ ਪਨਿਹਾਰੀ ॥*

(ਗਉੜੀ ਕਬੀਰ ਜੀ ਪੰਨਾ ੩੩੩)

ਜਿਸ ਨੂੰ ਇਹ ਸਮਝ ਆ ਜਾਵੇ ਕਿ ਜੇ ਸੰਸਾਰ ਮਿਥਿਆ ਹੈ ਤਾਂ ਫਿਰ ਸੰਸਾਰ ਦੀ ਆਸ ਵੀ ਮਿਥਿਆ ਹੈ। ਇਹ ਸੰਸਾਰ ਦੀ ਆਸ ਐਸੀ ਹੈ ਕਿ ਜਿਸ ਵਿਚ ਸਿਰਫ ਦੁਖ ਹੀ ਦੁਖ ਹੈ। ਇਹ ਜਿਸ ਨੂੰ ਮਿਲ ਗਿਆ ਹੈ ਉਹ ਵੀ ਰੋਂਦਾ ਹੈ। ਜਿਸ ਨੂੰ ਨਹੀਂ ਮਿਲਿਆ ਉਹ ਵੀ ਰੋਂਦਾ ਹੈ। ਜਿਸ ਨੂੰ ਨਹੀਂ ਮਿਲਿਆ ਉਹ ਇਸ ਲਈ ਰੋਂਦਾ ਹੈ ਕਿ ਜੇ ਮਿਲ ਜਾਂਦਾ ਤਾਂ ਪਤਾ ਨਹੀਂ ਕਿੰਨਾ ਕੁ ਸੁਖ ਮਿਲ ਜਾਂਦਾ। ਮੈਂ ਉਸ ਸੁਖ ਤੋਂ ਵਾਂਝਾ ਰਹਿ ਗਿਆ ਹਾਂ, ਪਰ ਜਿਸ ਨੂੰ ਮਿਲ ਗਿਆ ਉਹ ਰੋਂਦਾ ਹੈ ਕਿ ਇਸ ਦੇ ਮਿਲਣ ਨਾਲ ਸਿਰਫ ਦੁਖ ਹੀ ਮਿਲਿਆ ਹੈ। ਦੋ ਮਨੁੱਖ ਪਾਗਲ ਹੋ ਗਏ। ਉਨ੍ਹਾਂ ਦੋਵਾਂ ਬਾਰੇ ਛਾਣਬੀਨ ਕੀਤੀ ਗਈ ਕਿ ਇਹ ਪਾਗਲ ਕਿਉਂ ਹੋਏ ਹਨ। ਪਤਾ ਲੱਗਾ ਕਿ ਦੋਵੇਂ ਹੀ ਪੁੱਤਰ ਦੇ ਕਾਰਨ, ਇਕ ਨੂੰ ਪੁੱਤਰ ਨਹੀਂ ਮਿਲਿਆ ਪਤਨੀ ਨੇ ਸ਼ਰੀਕੇ ਦੇ ਤਾਅਨੇ ਮਿਹਣਿਆਂ ਤੋਂ ਤੰਗ ਆ ਕੇ ਖ਼ੁਦਕਸ਼ੀ ਕਰ ਲਈ। ਉਹ ਦੁਖੀ ਸੀ ਕਿ ਪੁੱਤਰ ਮਿਲ ਜਾਂਦਾ ਤਾਂ ਪਤਨੀ ਨਾ ਮਰਦੀ ਇਹ ਪਾਗਲ ਹੋ

ਗਿਆ। ਦੂਸਰੇ ਨੂੰ ਪੁੱਤਰ ਮਿਲ ਗਿਆ ਪਰ ਉਹ ਇੰਨਾ ਬੁਰਾ ਨਿਕਲਿਆ ਕਿ ਮਾਂ ਨੇ ਕੁਕਰਮਾਂ ਤੋਂ ਰੋਕਿਆ ਤਾਂ ਉਸਨੇ ਮਾਂ ਨੂੰ ਕਤਲ ਹੀ ਕਰ ਦਿੱਤਾ। ਇਸ ਦੁੱਖ ਦੇ ਕਾਰਨ ਬਾਪ ਪਾਗਲ ਹੋ ਗਿਆ। ਦੋਵੇਂ ਹੀ ਪੁੱਤਰ ਦੇ ਕਾਰਨ ਪਾਗਲ ਹੋ ਗਏ। ਜਿਸ ਨੂੰ ਪੁੱਤਰ ਮਿਲਿਆ ਉਹ ਵੀ, ਜਿਸ ਨੂੰ ਨਹੀਂ ਮਿਲਿਆ ਉਹ ਵੀ। ਇਸ ਸੰਸਾਰ ਦੀ ਆਸ਼ਾ ਵਿਚੋਂ ਸਿਰਫ ਦੁਖ ਹੀ ਮਿਲਦਾ ਹੈ। ਸਤਿਗੁਰਾਂ ਦਾ ਫ਼ੁਰਮਾਨ ਹੈ–

*ਆਸਾ ਵਿਚਿ ਅਤਿ ਦੁਖੁ ਘਣਾ ਮਨਮੁਖਿ ਚਿਤੁ ਲਾਇਆ ॥*
*ਗੁਰਮੁਖਿ ਭਏ ਨਿਰਾਸ ਪਰਮ ਸੁਖੁ ਪਾਇਆ ॥*

(ਸਾਰੰਗ ਕੀ ਵਾਰ ਮ: ੪ ਪਉੜੀ ਨੰ. ੩੧ ਪੰਨਾ ੧੨੪੯)

ਕਬੀਰ ਸਾਹਿਬ ਫ਼ੁਰਮਾਉਂਦੇ ਹਨ ਜਿਨ੍ਹਾਂ 'ਤੇ ਅਕਾਲ ਪੁਰਖ ਦੀ ਮਿਹਰ ਹੋ ਜਾਂਦੀ ਹੈ।

*ਸਾਹਿਬੁ ਹੋਇ ਦਇਆਲੁ ਕ੍ਰਿਪਾ ਕਰੇ, ਅਪੁਨਾ ਕਾਰਜੁ ਸਵਾਰੇ ॥*
*ਤਾ ਸੋਹਾਗਣਿ ਜਾਣੀਐ, ਗੁਰ ਸਬਦੁ ਬੀਚਾਰੇ ॥*

(ਗਉੜੀ ਕਬੀਰ ਜੀ ਪੰਨਾ ੩੩੩)

ਫਿਰ ਐਸੀ ਜੀਵ ਇਸਤ੍ਰੀ ਸੰਸਾਰ ਦੀ ਇੱਛਾ ਰੂਪੀ ਖੂਹੀ ਤੋਂ ਪਾਣੀ ਨਹੀਂ ਭਰਦੀ। ਉਸਦੀ ਸੁਰਤ ਵਾਸਨਾ ਦੇ ਪਿੱਛੇ ਨਹੀਂ ਚਲਦੀ। ਉਸਦਾ ਮਾਰਗ ਸ਼ਬਦ ਬਣ ਜਾਂਦਾ ਹੈ। ਗੁਰੂ ਦੀ ਕ੍ਰਿਪਾ ਨਾਲ ਜਿਨ੍ਹਾਂ ਨੇ ਆਪਣੀ ਹਉਮੈ ਤਿਆਗ ਦਿੱਤੀ ਹੈ ਪ੍ਰਮਾਤਮਾ ਦੀ ਯਾਦ ਵਿਚ ਉਨ੍ਹਾਂ ਦੀ ਵਾਸਨਾ ਦਾ ਅੰਧਕਾਰ ਮਿਟ ਜਾਂਦਾ ਹੈ। ਸ਼ਬਦ ਦੇ ਪ੍ਰਕਾਸ਼ ਦੇ ਸਾਹਮਣੇ ਵਾਸਨਾ ਦਾ ਅੰਧਕਾਰ ਨਹੀਂ ਰਹਿ ਸਕਦਾ। ਫਿਰ ਇਹ ਪਨਿਹਾਰੀ ਸਤਿਗੁਰੂ ਦੇ ਪਿੱਛੇ ਚਲਦੀ ਹੈ। ਜਦੋਂ ਸੁਰਤ ਪਨਿਹਾਰੀ ਅੰਤਰਮੁਖੀ ਹੋ ਜਾਂਦੀ ਹੈ ਤਾਂ ਹੈਰਾਨ ਹੋ ਜਾਂਦੀ ਹੈ ਕਿ ਅੰਮ੍ਰਿਤ ਦਾ ਖੂਹ ਤਾਂ ਅੰਦਰ ਭਰਿਆ ਪਿਆ ਹੈ। ਮੈਂ ਵਿਅਰਥ ਹੀ ਬਾਹਰ ਭਟਕਦੀ ਰਹੀ ਹਾਂ। ਸ਼ਬਦ ਦੀ ਬਰਕਤ ਨਾਲ ਇਹ ਪਨਿਹਾਰੀ ਜਦੋਂ ਗੁਰ ਸ਼ਬਦ ਦੀ ਵੀਚਾਰ ਕਰਦੀ ਹੈ, ਝਿਮ-ਝਿਮ ਅੰਮ੍ਰਿਤ ਬਰਸਣ ਲਗ ਪੈਂਦਾ ਹੈ ਸ਼ਬਦ ਦੀ ਵੀਚਾਰ ਦੁਆਰਾ ਮਨ ਅੰਮ੍ਰਿਤ ਪੀਣ ਲੱਗ ਪੈਂਦਾ ਹੈ। ਮਨ ਖੀਵਾ ਹੋ ਜਾਂਦਾ ਹੈ ਸੁਰਤ ਮਤਵਾਲੀ ਹੋ ਜਾਂਦੀ ਹੈ।

*ਝਿਮਿ ਝਿਮਿ ਵਰਸੈ ਅੰਮ੍ਰਿਤਧਾਰਾ ॥ ਮਨੁ ਪੀਵੈ ਸੁਨਿ ਸਬਦੁ ਬੀਚਾਰਾ ॥*
*ਅਨਦ ਬਿਨੋਦ ਕਰੇ ਦਿਨ ਰਾਤੀ ਸਦਾ ਸਦਾ ਹਰਿ ਕੇਲਾ ਜੀਉ ॥*

(ਮਾਝ ਮ: ੫ ਪੰਨਾ ੧੦੨)

ਜੀਵ ਪਹਿਲਾਂ ਘਾਲਣਾ ਵਿਚੋਂ ਗੁਜ਼ਰਦਾ ਹੈ ਤਾਂ ਅੰਮ੍ਰਿਤ ਦਾ ਖੂਹ ਮਿਲਦਾ ਹੈ। ਜਦੋਂ ਬਖਸ਼ਸ਼ ਹੋ ਜਾਂਦੀ ਹੈ ਤਾਂ ਖੂਹ ਬਰਸਾਤ ਬਣ ਕੇ ਉਪਰੋਂ ਬਰਸਣ ਲੱਗ ਪੈਂਦਾ ਹੈ।

ਹੁਣ ਇਹ ਪਨਿਹਾਰੀ ਨਿਰਾਸ਼ ਹੋ ਕੇ ਨਹੀਂ ਜਾਂਦੀ। ਇਹ ਖੂਹੀ ਭਰਮ ਦੀ ਖੂਹੀ ਨਹੀਂ ; ਸਗੋਂ–

*ਰਸਨਾ ਹਰਿ ਰਸੁ ਪੀਜੈ ਅੰਤਰੁ ਭੀਜੈ ਸਾਚ ਸਬਦਿ ਬੀਚਾਰੀ ॥*
*ਅੰਤਰਿ ਖੂਹਟਾ ਅੰਮ੍ਰਿਤਿ ਭਰਿਆ ਸਬਦੇ ਕਾਢਿ ਪੀਐ ਪਨਿਹਾਰੀ ॥*

(ਵਡਹੰਸ ਮ: ੩ ਪੰਨਾ ੫੭੦)

ਸ਼ਬਦ ਦਾ ਮਾਰਗ ਖੰਡੇ ਦੀ ਧਾਰ 'ਤੇ ਚੱਲਣਾ ਹੈ। ਵਾਲ ਤੋਂ ਨਿੱਕਾ ਹੈ ਪਰ ਹੈ ਇਹੀ ਮਾਰਗ। ਵਾਸਨਾ ਦਾ ਮਾਰਗ ਨਵੇਂ ਤੋਂ ਨਵੇਂ ਸੁਪਨੇ ਦੇਂਦਾ ਹੈ, ਲੋਰੀਆਂ ਦੇਂਦਾ ਹੈ, ਲਾਰੇ ਦੇਂਦਾ ਹੈ ਪਰ ਆਖਰ ਜਨਮ ਗਵਾ ਕੇ ਨਿਰਾਸ਼ ਹੋ ਕੇ ਇਸ ਪਨਿਹਾਰੀ ਨੂੰ ਜਾਣਾ ਪੈਂਦਾ ਹੈ। ਸ਼ਬਦ ਦਾ ਮਾਰਗ ਹੀ ਅਸਲ ਮਾਰਗ ਹੈ ਅਤੇ ਸੁਰਤ ਇਸ ਮਾਰਗ ਤੋਂ ਚਲ ਕੇ ਅੰਮ੍ਰਿਤ ਦੇ ਖੂਹ ਤੱਕ ਪੁੱਜ ਸਕਦੀ ਹੈ ਤੇ ਜਨਮਾਂ-ਜਨਮਾਂ ਦੀ ਪਿਆਸ ਬੁਝ ਸਕਦੀ ਹੈ ਪਰ ਸ਼ਬਦ ਦਾ ਮਾਰਗ ਤਾਂ ਹੀ ਮਿਲਦਾ ਹੈ ਜੇ ਬਹੀਐ ਪੜਿਆ ਪਾਸਿ।



# ੨੫

# ਸਾਦੁ ਨਾਹੀ ਇਵੇਹੀ ਗਲੈ

*ਮਾਣੂ ਘਲੈ ਉਠੀ ਚਲੈ ॥ ਸਾਦੁ ਨਾਹੀ ਇਵੇਹੀ ਗਲੈ ॥*

(ਸਲੋਕ ਵਾਰਾਂ ਤੇ ਵਧੀਕ ਮ ੧ ਪੰਨਾ ੧੪੧੨)

ਮਨੁੱਖਾ ਜੀਵਨ ਵਿਚ ਐਸੀ ਕਿਹੜੀ ਪ੍ਰਾਪਤੀ ਹੈ, ਜਿਹੜੀ ਨਾ ਹੋਵੇ ਤਾਂ ਜੀਵਨ ਬੇਰਸਾ, ਬੇਸੁਆਦਾ ਹੋ ਜਾਂਦਾ ਹੈ ਤੇ ਜੇ ਪ੍ਰਾਪਤੀ ਹੋਵੇ ਤਾਂ ਮਨੁੱਖ ਕਹਿ ਸਕੇ ਕਿ ਜੀਵਨ ਦਾ ਅਨੰਦ ਆ ਗਿਆ ਹੈ। ਆਖ਼ਰ ਉਹ ਪ੍ਰਾਪਤੀ ਕਿਹੜੀ ਹੈ ਜਿਸ ਵਾਸਤੇ ਸਤਿਗੁਰੂ ਨਾਨਕ ਦੇਵ ਜੀ ਸਾਨੂੰ ਸੁਚੇਤ ਕਰਦੇ ਹਨ ਕਿ ਮਨੁੱਖ ਨੂੰ ਪ੍ਰਮਾਤਮਾ ਇਸ ਜਗਤ ਵਿਚ ਘੱਲਦਾ ਹੈ ਤੇ ਮਨੁੱਖ ਬਿਨਾਂ ਹੀ ਉਸ ਪ੍ਰਾਪਤੀ ਤੋਂ ਉਠ ਕੇ ਚਲਾ ਜਾਵੇ ਇਸ ਗੱਲ ਦਾ ਤਾਂ ਕੋਈ ਸਵਾਦ ਨਾ ਆਇਆ। ਅਵਸਰ ਵੀ ਮਿਲਿਆ ਸੀ, ਬੜੀ ਦੇਰ ਬਾਅਦ ਮਿਲਿਆ ਸੀ, ਬੜੀ ਮੁਸ਼ਕਿਲ ਨਾਲ ਮਿਲਿਆ ਸੀ, ਫਾਈਨਲ ਵਿਚ ਖੇਡਣਾ ਕਿਸੇ ਭਾਗਾਂ ਵਾਲੇ ਖਿਡਾਰੀ ਨੂੰ ਹੀ ਨਸੀਬ ਹੁੰਦਾ ਹੈ। ਸਾਰੀ ਦੁਨੀਆ ਦੀਆਂ ਨਜ਼ਰਾਂ ਉਨ੍ਹਾਂ ਖਿਡਾਰੀਆਂ 'ਤੇ ਲੱਗੀਆਂ ਹੁੰਦੀਆਂ ਹਨ ਕਿ ਹੁਣ ਕੌਣ ਜਿੱਤਦਾ ਹੈ, ਕੌਣ ਹਾਰਦਾ ਹੈ ? ਮਨੁੱਖਾ ਜਨਮ ਫਾਈਨਲ ਮੈਚ ਸੀ। ਸਤਿਗੁਰੂ ਨਾਨਕ ਦੇਵ ਜੀ ਸਾਨੂੰ ਇਸੇ ਲਈ ਨਸੀਹਤ ਕਰਦੇ ਹਨ ਕਿ :-

***ਐਸੀ ਕਲਾ ਨ ਖੇਡੀਐ ਜਿਤੁ ਦਰਗਹ ਗਇਆ ਹਾਰੀਐ॥***

(ਵਾਰ ਆਸਾ ਪੰਨਾ ੪੬੯)

ਪਰ ਜਿਹੜਾ ਬੰਦਾ ਐਸੇ ਅਮੁੱਲ ਸਮੇਂ ਵਿਚ ਨਸ਼ੇ ਵਿਚ ਧੁੱਤ ਹੋ ਕੇ ਡਿਗ ਪਵੇ ਤੇ ਖੇਡਣ ਦਾ ਸਮਾਂ ਹੀ ਨਿਕਲ ਜਾਏ ਜਾਂ ਐਸੀ ਗ਼ਲਤ ਗੇਮ ਖੇਡੇ ਕਿ ਰੈਫ਼ਰੀ ਉਸ ਨੂੰ ਲਾਲ ਕਾਰਡ ਵਿਖਾ ਕੇ ਗਰਾਊਂਡ ਵਿਚੋਂ ਬਾਹਰ ਕੱਢ ਦੇਵੇ। ਐਸੇ ਖਿਡਾਰੀ ਨੂੰ ਬਾਹਰ ਨਿਕਲਦਿਆਂ ਨੂੰ ਤੁਸੀਂ ਰੋਂਦੇ ਵੇਖਦੇ ਹੋ। ਸਤਿਗੁਰੂ ਫ਼ੁਰਮਾਉਂਦੇ ਹਨ-

*ਰੈਣਿ ਵਿਹਾਣੀ ਪਛੁਤਾਣੀ ਉਠਿ ਚਲੀ ਗਈ ਨਿਰਾਸਿ ॥*

(ਬਾਰਹ ਮਾਹਾ ਮਾਝ ਪੰਨਾ ੧੩੪)

ਸਤਿਪੁਰਸ਼ਾਂ ਨੂੰ ਕਹਿਣਾ ਪੈਂਦਾ ਹੈ ਕਿ ਤੇਰਾ ਅਖਾੜੇ ਵਿਚ ਆਉਣ ਦਾ ਕੋਈ ਸੁਆਦ ਨਹੀਂ ਆਇਆ। ਇਕ ਅਦੀਬ ਕਹਿੰਦੇ ਹਨ-

*ਸੌ ਬਰਸ ਕਾ ਜੀਨਾ ਭੀ ਬੇਕਾਰ ਕਾ ਜੀਨਾ ਹੈ*
*ਦੋ ਬਰਸ ਜੀਆ ਹੋਤਾ ਕੁਛ ਕਰਕੇ ਜੀਆ ਹੋਤਾ ।*

ਮਨੁੱਖ ਦੇ ਅਸਫਲ ਰਹਿਣ ਦਾ ਕਾਰਨ ਕੀ ਹੈ ? ਪ੍ਰਮਾਤਮਾ ਨੇ ਮਨੁੱਖ ਨੂੰ ਜੋ ਸ਼ਕਤੀ ਦਿੱਤੀ ਹੈ ਉਹ ਬੜੀ ਪ੍ਰਬਲ ਹੈ। ਸ਼ਕਤੀ ਦਾ ਇਕ ਸੁਭਾਅ ਹੈ ਕਿ ਜੇ ਕਾਬੂ ਵਿਚ ਰਹੇ ਤਾਂ ਸੁਖ ਦੇਂਦੀ ਹੈ, ਸੇਵਾ ਕਰਦੀ ਹੈ। ਜੇ ਸ਼ਕਤੀ ਬੇਕਾਬੂ ਹੋ ਜਾਏ ਤਾਂ ਦੁਖ ਦੇਂਦੀ ਹੈ ਤੇ ਕਈ ਵਾਰ ਜਾਨ ਵੀ ਲੈ ਲੈਂਦੀ ਹੈ। ਇੰਜ ਸਮਝੋ ਕਿ ਇਕ ਕਾਰ ਖੜੀ ਹੈ ਸ਼ਕਤੀ ਹੈ ਪਰ ਸੁੱਤੀ ਹੈ। ਇਸ ਨੂੰ ਚਲਾ ਦਿੱਤਾ ਹੁਣ ਸ਼ਕਤੀ ਜਾਗ ਪਈ, ਹਰਕਤ ਵਿਚ ਆ ਗਈ। ਵਿਚ ਬੈਠਾ ਹੋਇਆ ਮਨੁੱਖ ਜੇ ਸਿਆਣਾ ਡਰਾਈਵਰ ਹੈ ਤਾਂ ਇਹ ਸ਼ਕਤੀ ਸੁਖ ਦੇਵੇਗੀ, ਸੇਵਾ ਕਰੇਗੀ ਅਤੇ ਜਿਥੇ ਪੈਦਲ ਤੁਰ ਕੇ ਜਾਂਦਿਆਂ ਬਹੁਤ ਸਮਾਂ ਲੱਗਦਾ ਸੀ ਉਥੇ ਬੜੀ ਛੇਤੀ ਪਹੁੰਚਾ ਦੇਵੇਗੀ, ਪਰ ਜੇ ਡਰਾਈਵਰ ਅਨਜਾਣ ਹੈ, ਸ਼ਕਤੀ ਬੇਕਾਬੂ ਹੋ ਜਾਏ ਤਾਂ ਵਿਚ ਬੈਠੇ ਜਾਂ ਮਰ ਜਾਣਗੇ ਜਾਂ ਫੱਟੜ ਹੋ ਕੇ ਅੰਗਹੀਣ ਹੋਣਗੇ, ਦੁਖੀ ਹੋਣਗੇ। ਸ਼ਕਤੀ ਸਾਡੀ ਮਿਤ੍ਰ ਵੀ ਨਹੀਂ ਸਾਡੀ ਦੁਸ਼ਮਨ ਵੀ ਨਹੀਂ। ਸ਼ਕਤੀ ਦੀ ਠੀਕ ਵਰਤੋਂ ਸਾਡੀ ਮਿਤ੍ਰ ਹੈ। ਸ਼ਕਤੀ ਦੀ ਦੁਰਵਰਤੋਂ ਹੀ ਸਾਡੀ ਦੁਸ਼ਮਨ ਹੈ। ਪਸ਼ੂ ਪੰਛੀਆਂ ਪਾਸ ਚਿੰਤਾ ਰੋਗ ਨਹੀਂ ਪਸ਼ੂ ਪੰਛੀ ਅਰਾਮ ਨਾਲ ਸੌਂਦੇ ਹਨ। ਪਸ਼ੂ ਪੰਛੀਆਂ ਨੂੰ ਕੱਲ੍ਹ ਦੀ ਕੋਈ ਚਿੰਤਾ ਨਹੀਂ। ਸਤਿਗੁਰੂ ਨਾਨਕ ਦੇਵ ਜੀ ਮਾਝ ਕੀ ਵਾਰ ਵਿਚ ਫ਼ੁਰਮਾਉਂਦੇ ਹਨ-

*ਪਰੰਦਏ ਨ ਗਿਰਾਹ ਜਰ ॥ ਦਰਖਤ ਆਬ ਆਸ ਕਰ ॥*
*ਦਿਹੰਦ ਸੁਈ ॥ ਏਕ ਤੁਈ ਏਕ ਤੁਈ ॥* (ਮ: ੧ ਪੰਨਾ ੧੪੪)

ਕੋਈ ਪਸ਼ੂ ਪੰਛੀ ਨੀਂਦ ਦੀ ਗੋਲੀ ਨਹੀਂ ਲੈਂਦਾ। ਇਹ ਬੰਦੇ ਦੇ ਭਾਗਾਂ ਵਿਚ ਹੀ ਮੁਸੀਬਤ ਹੈ ਕਿ ਦਿਮਾਗ਼ ਵਿਚ ਕੋਈ ਸਮੱਸਿਆ ਆ ਗਈ, ਉਸ ਨੇ ਚਿੰਤਾ ਲਗਾ ਦਿੱਤੀ ਕਿ ਕੱਲ ਨੂੰ ਪਤਾ ਨਹੀਂ ਕੀ ਹੋਵੇਗਾ ਤਾਂ ਸਾਰੀ ਰਾਤ ਹੀ ਪਾਸੇ ਬਦਲਦਿਆਂ ਨਿਕਲ ਜਾਂਦੀ ਹੈ। ਚਿੰਤਾ ਵਿਚ ਬੰਦੇ ਦੀ ਭੁੱਖ ਪਿਆਸ ਵੀ ਖ਼ਤਮ ਹੋ ਜਾਂਦੀ ਹੈ। ਚਿੰਤਾ ਵਿਚ ਬੰਦਾ ਖਾ ਵੀ ਲਵੇ ਤਾਂ ਖਾਧਾ ਹੋਇਆ ਪਚਦਾ ਵੀ ਨਹੀਂ। ਚਿੰਤਾ ਵਿਚ ਖਾਧੇ ਦਾ ਕੋਈ ਰਸ ਵੀ ਨਹੀਂ ਰਹਿ ਜਾਂਦਾ। ਕਈ ਵਾਰ ਤਾਂ ਐਸਾ ਹੁੰਦਾ ਹੈ ਜੇ ਜਾਨ ਦੀ ਚਿੰਤਾ ਹੋਵੇ, ਮੌਤ ਸਿਰ 'ਤੇ ਹੋਵੇ ਤਾਂ ਬੰਦੇ ਨੂੰ ਇਹ ਵੀ ਪਤਾ ਨਹੀਂ ਰਹਿੰਦਾ ਕਿ ਕੀ ਖਾਧਾ ਹੈ ? ਅਤੇ ਉਸ ਵਿਚ ਨਮਕ ਮਿਰਚ ਮਿੱਠਾ ਹੈ ਵੀ ਸੀ ਕਿ ਨਹੀਂ। ਸੱਚ ਤਾਂ ਇਹ ਹੈ ਕਿ ਚਿੰਤਾਤੁਰ ਬੰਦੇ ਨੇ ਖਾਣਾ ਕੀ ਹੈ ਸਗੋਂ ਬੰਦੇ ਨੂੰ ਚਿੰਤਾ ਹੀ ਖਾ ਜਾਂਦੀ ਹੈ। ਪ੍ਰਸ਼ੀਅਨ ਦੇ ਇਕ ਮਹਾਨ ਆਲਮ ਕਹਿੰਦੇ ਹਨ—

ਮੈਂ ਇਕ ਐਸਾ ਪੰਛੀ ਦੇਖਿਆ ਹੈ ਜਿਸ ਦੇ ਨਾ ਪੈਰ ਹਨ ਨਾ ਹੀ ਪੰਖ ਹਨ। ਨਾ ਉਹ ਕਿਸੇ ਮਾਂ ਦੇ ਪੇਟ ਤੋਂ ਪੈਦਾ ਹੋਇਆ ਹੈ ਨਾ ਪਿਤਾ ਦੀ ਕੁੱਲ ਹੈ—ਭਾਵ ਪਿਤਾ ਵੀ ਨਹੀਂ। ਉਹ ਮਾਂ ਬਾਪ ਤੋਂ ਬਿਨਾਂ ਹੀ ਪੈਦਾ ਹੋਇਆ ਹੈ। ਨਾ ਹੀ ਉਹ ਪੰਛੀ ਅਸਮਾਨ 'ਤੇ ਹੈ ਨਾ ਹੀ ਜ਼ਮੀਨ 'ਤੇ ਰਹਿੰਦਾ ਹੈ। ਹਾਂ ਇਕ ਗੱਲ ਪੱਕੀ ਹੈ ਕਿ ਉਹ ਮਨੁੱਖ ਦਾ ਮਾਸ ਖਾਂਦਾ ਹੈ ਤੇ ਹਮੇਸ਼ਾ ਹੀ ਖਾਂਦਾ ਰਹਿੰਦਾ ਹੈ। ਇਹ ਪੰਛੀ ਚਿੰਤਾ ਹੈ।

ਯਕੇ ਮੁਰਗ ਦੀਦਮ ਨਾ ਪਾਂਉ ਨਾ ਪਰ ।
ਨਾ ਅਜ਼ ਸ਼ਿਕਮੇ ਮਾਦਰ ਨਾ ਪੁਸ਼ਤੇ ਪਿਦਰ ।
ਨਾ ਬਰ ਆਸਮਾਂ ਨਾ ਜ਼ੇਰੇ ਜ਼ਮੀਂ ।
ਹਮੇਸ਼ਾ ਖੁਰਦ ਗੋਸ਼ਤੇ ਆਦਮੀ ।

ਪਰ ਐਸਾ ਨਾ ਸਮਝਣਾ ਕਿ ਪੰਛੀਆਂ ਦੇ ਪਾਸ ਚਿੰਤਾ ਨਹੀਂ, ਪਸ਼ੂਆਂ ਦੇ ਪਾਸ ਚਿੰਤਾ ਨਹੀਂ, ਤ੍ਰਿਗਦ ਜੂਨਾਂ ਦੇ ਪਾਸ ਚਿੰਤਾ ਨਹੀਂ ਤਾਂ ਇਹ ਕੋਈ ਬ੍ਰਹਮਗਿਆਨੀ ਹੋ ਗਏ ਹਨ। ਨਹੀਂ, ਇਹ ਇਨ੍ਹਾਂ ਦੀ ਮਜਬੂਰੀ ਹੈ ਜਿਸ ਬੁੱਧ ਤੋਂ ਚਿੰਤਾ ਪੈਦਾ ਹੋਣੀ ਸੀ ਇਨ੍ਹਾਂ ਦੇ ਪਾਸ ਬੁੱਧ ਹੀ ਨਹੀਂ। ਬੁੱਧ ਦੀ ਦਾਤ ਸਿਰਫ ਮਨੁੱਖ ਨੂੰ ਹੀ ਮਿਲੀ ਹੈ। ਸੁਰਤ ਮਤਿ ਮਨ ਬੁਧ ਦਾ ਸਮੂਹ ਅੰਤਸ਼ਕਰਣ ਹੈ। ਇਹ ਪਸ਼ੂ ਪੰਛੀਆਂ ਦੇ ਪਾਸ ਨਹੀਂ। ਪਸ਼ੂ ਦੇ ਪਾਸ ਆਤਮਾ ਹੈ ਤੇ ਸਰੀਰ ਹੈ ਪਰ ਅੰਤਸ਼ਕਰਣ ਨਹੀਂ। ਪਸ਼ੂ ਦੇ ਪਾਸ ਨਾ ਹੀ ਬਚਨ ਹੈ ਨਾ ਹੀ ਮਨ ਹੈ। ਪਸ਼ੂ ਜੇ ਆਪਣੀ ਆਵਾਜ਼ ਨੂੰ ਅੱਖਰ ਨਹੀਂ ਦੇ ਸਕਿਆ ਤਾਂ ਉਸਦਾ ਕਾਰਨ ਸਿਰਫ ਇਹੀ ਹੈ ਕਿ ਪਸ਼ੂ ਦੇ ਪਾਸ ਮਨ ਨਹੀਂ। ਪਸ਼ੂ ਦੇ ਪਾਸ ਜਿਹੜੇ ਕਰਮ ਹਨ ਉਨ੍ਹਾਂ ਕਰਮਾਂ ਦੇ ਮਗਰ ਵੀਚਾਰ ਨਹੀਂ, ਉਹ ਕਰਮ ਸੁਭਾਵਕ ਹਨ। ਆਪਣੇ-ਆਪਣੇ ਸੁਭਾਅ ਅਨੁਸਾਰ ਪਸ਼ੂ ਕਰਮ ਕਰਦੇ ਹਨ ਉਨ੍ਹਾਂ ਕਰਮਾਂ ਦੇ ਮਗਰ ਵੀਚਾਰ ਨਾ ਹੋਣ ਕਰਕੇ ਉਨ੍ਹਾਂ ਕਰਮਾਂ ਦੀ ਕੋਈ ਮਹਾਨਤਾ ਨਹੀਂ। ਬੰਦੇ ਨੇ ਜੇ ਪਸ਼ੂ ਪਾਸੋਂ ਆਪਣੀਆਂ ਸਹੂਲਤਾਂ ਲਈ ਕੁਝ ਕੰਮ ਲਏ ਹਨ ਤਾਂ ਇਹ ਕਰਮ ਪਸ਼ੂ ਨੇ ਖੁਸ਼ੀ ਨਾਲ ਕੀਤੇ ਨਹੀਂ ਸਗੋਂ ਉਸ ਪਸ਼ੂ ਕੋਲੋਂ ਬੰਦੇ ਨੇ ਜ਼ਬਰਦਸਤੀ ਕਰਵਾਏ ਹਨ। ਪਸ਼ੂ ਦੇ ਪਾਸ ਮਨ ਨਹੀਂ ਇਸ ਲਈ ਪਸ਼ੂ ਦੇ ਪਾਸ ਮਨ ਤੋਂ ਪੈਦਾ ਹੋਏ ਦੁਖ ਵੀ ਨਹੀਂ। ਪਸ਼ੂ ਦੇ ਪਾਸ ਬਚਨ ਨਹੀਂ ਇਸੇ ਲਈ ਪਸ਼ੂ ਦੇ ਪਾਸ ਬਚਨਾਂ ਤੋਂ ਪੈਦਾ ਹੋਏ ਦੁਖ ਵੀ ਨਹੀਂ। ਇਹੀ ਕਾਰਨ ਹੈ ਕਿ ਕੋਈ ਪਸ਼ੂ ਚਿੰਤਾਤੁਰ ਨਹੀਂ ਪਰ ਦੂਸਰੀ ਗੱਲ ਵੀ ਠੀਕ ਹੈ ਕੋਈ ਪਸ਼ੂ ਅਨੰਦਤ ਵੀ ਨਹੀਂ। ਪਸ਼ੂ ਸਿਰਫ ਬੇਹੋਸ਼ੀ ਵਿਚ ਜੀ ਰਿਹਾ ਹੈ। ਜਿਥੇ ਚੇਤਨਾ ਜਾਗ ਰਹੀ ਹੈ ਉਥੇ ਦੁਖ ਸੁਖ ਦਾ ਅਨੁਭਵ ਹੋਵੇਗਾ। ਸਰੀਰਕ ਦੁਖ ਨੂੰ ਤਾਂ ਪਸ਼ੂ ਵੀ ਮਹਿਸੂਸ ਕਰਦਾ ਹੈ ਪਰ ਮਾਨਸਿਕ ਪੀੜਾ ਦਾ ਪਸ਼ੂ ਨੂੰ ਕੋਈ ਅਨੁਭਵ ਨਹੀਂ। ਪਸ਼ੂ ਦੇ ਪਾਸ ਮਾਨਸਿਕ ਅਨੰਦ ਵੀ ਨਹੀਂ। ਪਸ਼ੂ ਬੇਹੋਸ਼ ਹੈ। ਮਨੁੱਖ ਵਿਚ ਮਨ ਵਰਗੀ ਸ਼ਕਤੀ ਜਾਗ ਪਈ ਹੈ ਅਤੇ ਮਨ ਦੇ ਇਸ਼ਾਰੇ 'ਤੇ ਇਸ ਦੀਆਂ ਕਰਮ ਇੰਦਰੀਆਂ, ਗਿਆਨ ਇੰਦਰੀਆਂ ਹਰਕਤ ਵਿਚ ਆ ਗਈਆਂ ਹਨ। ਮਨ ਸਾਰਥੀ ਹੈ, ਇੰਦ੍ਰੀਆਂ ਦੇ ਘੋੜੇ ਹਨ ਅਤੇ ਸਰੀਰ ਰੱਥ ਹੈ। ਆਤਮਾ ਮਹਾਰਥੀ ਇਸ ਰੱਥ 'ਤੇ ਸਵਾਰ ਹੈ। ਮੈਂ ਇਕ ਵਾਰ ਮਹਾਭਾਰਤ ਦੀਆਂ ਯਾਦਾਂ ਸਾਖਸ਼ਾਤ ਰੂਪ ਵਿਚ ਜਲੰਧਰ ਸ਼ਹਿਰ ਵੇਖੀਆਂ ਸਨ। ਰੱਥ ਸੀ ਪੰਜ ਘੋੜੇ ਅੱਗੇ ਜੋੜੇ ਸਨ ਜੋ ਕਿ ਟਾਂਗੇ ਵਾਲਿਆਂ ਤੋਂ ਕਿਰਾਏ 'ਤੇ ਲਏ ਸਨ। ਨਾ ਰੱਥ ਚਲਾਉਣ ਵਾਲੇ ਦਾ ਕੋਈ ਅਭਿਆਸ ਸੀ ਤੇ ਜਿਹੜਾ ਸੱਜਣ ਅਰਜਨ ਬਣ ਕੇ ਖੜ੍ਹਾ ਸੀ ਉਸ ਦੀ ਤਾਂ ਹਾਲਤ ਵੇਖਣ ਵਾਲੀ ਸੀ। ਡਰ ਸੀ ਕਿ ਹੁਣੇ ਡਿਗਾ ਕਿ ਡਿਗਾ। ਵਿਚਾਰਾ ਸਾਰਥੀ ਵੀ ਬੜੀ ਮੁਸੀਬਤ

ਵਿਚ ਸੀ। ਜੋ ਕ੍ਰਿਸ਼ਨ ਰੂਪ ਵਿਚ ਸੀ, ਹੋ ਸਕਦਾ ਹੈ ਕੋਈ ਟਾਂਗੇ ਵਾਲਾ ਹੀ ਹੋਵੇ ਪਰ ਉਹ ਇਕ ਘੋੜਾ ਟਾਂਗੇ ਅੱਗੇ ਚਲਾਉਂਦਾ ਹੋਵੇਗਾ ਪਰ ਇਥੇ ਤਾਂ ਪੰਜ ਸਨ। ਵੇਖਣ ਵਾਲੇ ਲੋਕ ਬੜੇ ਹੱਸ ਰਹੇ ਸਨ। ਇਕ ਸੱਜਣ ਕਹਿਣ ਲੱਗੇ ਜੇ ਸੱਚਮੁੱਚ ਅਰਜਨ ਐਸਾ ਹੀ ਯੋਧਾ ਸੀ ਫਿਰ ਤਾਂ ਮਹਾਭਾਰਤ ਵੇਖਣ ਵਾਲਾ ਹੋਵੇਗਾ। ਮੈਂ ਅਕਾਲ ਪੁਰਖ ਦਾ ਸ਼ੁਕਰ ਕਰ ਰਿਹਾ ਹਾਂ ਕਿ ਅੱਜ ਇਸ ਬਜ਼ਾਰ ਵਿਚੋਂ ਬੜਾ ਹੀ ਕੀਮਤੀ ਅਨੁਭਵ ਮਿਲਿਆ ਹੈ। ਇਹ ਤਾਂ ਹਰ ਬੰਦੇ ਦੇ ਅੰਦਰ ਦੀ ਹਾਲਤ ਹੈ।

ਬੰਦੇ ਦਾ ਮਨ ਸਾਰਥੀ ਹੈ। ਮਨ ਹੀ ਅਨਜਾਣ ਹੈ। ਫਿਰ ਪੰਜ ਘੋੜੇ ਕਰਮ ਇੰਦ੍ਰੇ ਅੱਥਰੇ ਘੋੜੇ ਕਾਬੂ ਵਿਚ ਨਹੀਂ, ਸਰੀਰ ਰਥ ਟੁੱਟਣ ਦੇ ਕਰੀਬ ਹੈ। ਆਤਮਾ ਕੰਬ ਰਹੀ ਹੈ ਕਿ ਕਿਸ ਰੱਥ 'ਤੇ ਸਵਾਰ ਹੈ, ਜਿਥੇ ਜਾਣਾ ਸੀ ਕਿਵੇਂ ਪੁਜਾਂਗਾ। ਜਿਸ ਮਾਲਕ ਨੇ ਭੇਜਿਆ ਹੈ ਉਸ ਕੋਲ ਕਿਵੇਂ ਪੁੱਜਾਂਗਾ ? ਘੋੜੇ ਚੱਲਣ ਦੀ ਬਜਾਏ ਇਧਰ-ਉੱਧਰ ਖਿੱਚ ਕੇ ਰੱਥ ਤੋੜ ਰਹੇ ਹਨ। ਦਿਨ ਵੀ ਬਤੀਤ ਹੋ ਰਿਹਾ ਹੈ। ਰਾਤ ਵੀ ਜਾ ਰਹੀ ਹੈ ਪਰ ਯਾਤਰਾ ਕੋਈ ਹੋ ਨਹੀਂ ਰਹੀ। ਪਤਾ ਨਹੀਂ ਪ੍ਰਮਾਤਮਾ ਮੈਨੂੰ ਕੀ ਆਖੇਗਾ। ਕਬੀਰ ਸਾਹਿਬ ਜੀ ਇਸ ਹਾਲਤ ਨੂੰ ਬੜਾ ਸੁਹਣਾ ਲਿਖਦੇ ਹਨ—

*ਥਰਹਰ ਕੰਪੈ ਬਾਲਾ ਜੀਉ ॥ ਨਾ ਜਾਨਉ ਕਿਆ ਕਰਸੀ ਪੀਉ ॥*
*ਰੈਨਿ ਗਈ, ਮਤ ਦਿਨ ਭੀ ਜਾਇ ॥ ਭਵਰ ਗਏ, ਬਗ ਬੈਠੇ ਆਇ ॥*

(ਸੂਹੀ ਕਬੀਰ ਜੀ ਪੰਨਾ ੭੯੨)



ਜੇ ਇਹ ਜੀਵ ਮਨ ਨੂੰ ਸਾਰਥੀ ਬਣਾਉਣ ਦੀ ਬਜਾਏ ਗੁਰੂ ਨੂੰ ਸਾਰਥੀ ਬਣਾ ਲਵੇ ਤਾਂ ਯਾਤਰਾ ਸੁਗਮ ਹੀ ਹੋ ਸਕਦੀ ਹੈ, ਪਰ ਤੁਸੀਂ ਸੰਸਾਰ ਦੇ ਬੰਦਿਆਂ ਨੂੰ ਵੇਖੋ ਜੇ ਵੇਖਣਾ ਆ ਜਾਏ ਤਾਂ ਹੈਰਾਨ ਹੋ ਜਾਵਾਂਗੇ ਕਿ ਹਰ ਇਕ ਸਰੀਰ ਰਥ ਦਾ ਸਾਰਥੀ ਮਨ ਹੀ ਹੈ। ਅਰਜਨ ਬੜਾ ਸਿਆਣਾ ਹੋਵੇਗਾ। ਸਾਰੇ ਵਿਦਵਾਨ ਇਸ ਗੱਲ ਨਾਲ ਸਹਿਮਤ ਹਨ ਕਿ ਸਾਰਾ ਮਹਾਭਾਰਤ ਇਕ ਯੋਧੇ 'ਤੇ ਆਧਾਰਤ ਹੈ। ਅਗਰ ਉਹ ਮਰ ਜਾਏ ਤਾਂ ਦੁਰਯੋਧਨ ਦੀ ਜਿੱਤ ਯਕੀਨੀ ਹੈ। ਉਹ ਯੋਧਾ ਹੈ ਅਰਜਨ। ਗੁਰੂ ਅਰਜਨ ਦੇਵ ਦੀ ਉਪਮਾ ਕਰਦੇ ਹੋਏ ਭੱਟਾਂ ਨੇ ਪੰਜਾਂ ਪਾਂਡਵਾਂ ਵਿਚੋਂ ਸਿਰਫ਼ ਅਰਜਨ ਦਾ ਨਾਂ ਲਿਆ ਅਤੇ ਕਿਹਾ ਹੈ ਕਿ ਗੁਰੂ ਅਰਜਨ ਦੇਵ ਜੀ ਦੇ ਬਚਨ ਅਟਲ ਹਨ। ਗੁਰੂ ਅਰਜਨ ਦੇਵ ਜੀ ਅਰਜਨ ਵਾਂਗੂ ਮੈਦਾਨ ਵਿਚ ਅਹਿਲ ਹਨ ਡੋਲਦੇ ਨਹੀਂ—

*ਗੁਰੂ ਅਰਜਨੁ ਪੁਰਖੁ ਪ੍ਰਮਾਣੁ, ਪਾਰਥਉ ਚਾਲੈ ਨਾਹੀ ॥*
*ਨੇਜਾ ਨਾਮ ਨੀਸਾਣੁ ਸਤਿਗੁਰ ਸਬਦਿ ਸਵਾਰਿਅਉ ॥*

(ਸਵਈਏ ਮ: ਪੰਜਵੇਂ ਕੇ ਪੰਨਾ ੧੪੦੮)

ਭਾਈ ਸੰਤੋਖ ਸਿੰਘ ਜੀ ਨੇ ਵੀ ਸਤਿਗੁਰੂ ਅਰਜਨ ਦੇਵ ਜੀ ਦੇ ਬਚਨਾਂ ਨੂੰ ਅਰਜਨ ਦੇ ਤੀਰਾਂ ਨਾਲ ਤੁਲਨਾ ਦਿੱਤੀ ਹੈ ਕਿ ਅਰਜਨ ਦਾ ਤੀਰ ਖ਼ਾਲੀ ਨਹੀਂ

ਸੀ ਜਾਂਦਾ—ਵੈਰੀ ਨੂੰ ਮਾਰ ਹੀ ਦਿੰਦਾ ਸੀ। ਸਤਿਗੁਰੂ ਅਰਜਨ ਦੇਵ ਦਾ ਬਚਨ ਬਿਰਥਾ ਨਹੀਂ ਜਾਂਦਾ—ਮੋਹ ਨੂੰ ਮਾਰ ਹੀ ਦਿੰਦਾ ਹੈ—

*ਅਰਜਨ ਸੁਨਤ ਸੋ ਦਾਸਨ ਕੋ ਦਾਨ ਦੇਤ*
*ਮੋਹ ਕੇ ਬਿਦਾਰਬੇ ਕੋ ਵਾਕ ਸਰ ਅਰਜਨ ।* (ਗੁ ਪ੍ਰ ਸੂ)

ਅਰਜਨ ਦੀ ਇੰਨੀ ਮਹਿਮਾ ਕਿਉਂ ਹੈ। ਉਸ ਬੰਦੇ ਦੀ ਸਾਰਥੀ ਦੀ ਚੋਣ ਕਮਾਲ ਹੈ। ਅਰਜਨ ਦੀ ਜਿੱਤ ਦਾ ਕਾਰਨ ਕ੍ਰਿਸ਼ਨ ਦਾ ਸਾਰਥੀ ਹੋਣਾ ਹੈ। ਉਸ ਨੇ ਸਮੇਂ ਅਨੁਸਾਰ ਅਰਜਨ ਦੇ ਰੱਥ ਤੇ ਘੋੜਿਆਂ ਨੂੰ ਵੀ ਸਾਂਭਿਆ ਹੈ ਅਤੇ ਵੱਡੀ ਗੱਲ ਹੈ ਕਿ ਅਰਜਨ ਦੇ ਡੋਲਦੇ ਥਿੜਕਦੇ ਮਨ ਨੂੰ ਵੀ ਸਾਂਭਿਆ ਹੈ। ਅਰਜਨ ਵਾਰ-ਵਾਰ ਡੋਲਦਾ ਹੈ ਉਹ ਵਾਰ-ਵਾਰ ਖੜ੍ਹਾ ਕਰਦੇ ਹਨ। ਜਿਹੜਾ ਬੰਦਾ ਮਨ ਨੂੰ ਇੰਦ੍ਰੀਆਂ ਸੌਂਪ ਦੇਵੇ ਉਹ ਕਿਸੇ ਖੱਡੇ ਵਿਚ ਡਿੱਗ ਕੇ ਰਥ ਤੋੜ ਦੇਵੇਗਾ ਅਤੇ ਆਪ ਮਰੇਗਾ। ਜੀਵਨ ਦੀ ਬਾਜ਼ੀ ਹਾਰ ਜਾਵੇਗਾ। ਉਸ ਨੂੰ ਦੁਰਯੋਧਨ ਸੌਖਾ ਹੀ ਜਿੱਤ ਜਾਵੇਗਾ ਪਰ ਜਿਸ ਨੇ ਆਪਣਾ ਸਾਰਥੀ ਮਨ ਦੀ ਮੱਤ ਨੂੰ ਨਹੀਂ ਬਣਾਇਆ। ਗੁਰਮਤਿ ਨੂੰ ਗਿਆਨ ਇੰਦ੍ਰੇ ਕਰਮ ਇੰਦ੍ਰੀਆਂ ਦੀਆਂ ਵਾਗਾਂ ਸੌਂਪੀਆਂ ਹਨ ਉਹ ਬੰਦਾ ਜੀਵਨ ਖੇਡ ਵਿਚ ਹਾਰੇਗਾ ਨਹੀਂ ਉਹ ਜ਼ਰੂਰ ਜਿੱਤ ਕੇ ਜਾਏਗਾ। ਅਰਜਨ ਦੇ ਸਾਹਮਣੇ ਬੜੇ ਵੱਡੇ-ਵੱਡੇ ਯੋਧੇ ਆਉਂਦੇ ਹਨ ਜਿਨ੍ਹਾਂ ਨੂੰ ਵਰ ਸੀ ਕਿ ਮਰਜ਼ੀ ਨਾਲ ਮਰਨਗੇ। ਭੀਸ਼ਮ ਵਰਗੇ ਯੋਧੇ ਪਰ ਅਰਜਨ ਇਕ-ਇਕ ਨੂੰ ਮਾਰ ਲੈਂਦਾ ਹੈ। ਇਸੇ ਤਰ੍ਹਾਂ ਸਤਿਗੁਰੂ ਦਾ ਸਿੱਖ ਗੁਰੂ ਸ਼ਬਦ ਦੇ ਸਹਾਰੇ ਨੂੰ, ਸ਼ਬਦ ਨੂੰ ਸਾਰਥੀ ਬਣਾ ਕੇ ਇਕ-ਇਕ ਅਵਗੁਣ ਨੂੰ ਮਾਰ ਲੈਂਦਾ ਹੈ ਤੇ ਜਿੱਤ ਪ੍ਰਾਪਤ ਕਰਦਾ ਹੈ। ਜਿਵੇਂ ਵਿਗਿਆਨਕ ਨੇ ਸ਼ਕਤੀ 'ਤੇ ਕੰਟਰੋਲ ਕਰ ਲਿਆ ਤੇ ਦੁਨੀਆ ਨੂੰ ਸਹੂਲਤਾਂ ਮਿਲੀਆਂ ਹਨ, ਇਸੇ ਤਰ੍ਹਾਂ ਜੇ ਰੱਬ ਦਾ ਪਿਆਰਾ ਮਨ ਬਚਨ ਕਰਮ ਨੂੰ ਕੰਟਰੋਲ ਕਰ ਲਵੇ ਤਾਂ ਜੀਵਨ ਚਿੰਤਾ ਨਹੀਂ ਬਣੇਗਾ। ਜੀਵਨ ਇਕ ਅਨੰਦ ਬਣੇਗਾ। ਇਕ ਫ਼ਰਕ ਹੈ ਉਸ ਨੂੰ ਸਮਝ ਲੈਣਾ ਬੜਾ ਜ਼ਰੂਰੀ ਹੈ। ਜਿਵੇਂ ਇਕ ਸਾਇੰਸਦਾਨ ਸ਼ਕਤੀ ਦੇ ਨਿਯਮਾਂ ਨੂੰ ਸਮਝ ਕੇ ਉਸ ਨੂੰ ਕਾਬੂ ਵਿਚ ਕਰਕੇ ਕੰਮ ਲੈਂਦਾ ਹੈ ਇਸ ਤਰ੍ਹਾਂ ਅਸੀਂ ਧਰਮ ਦੇ ਸਬੰਧ ਵਿਚ ਆਪ ਕੁਝ ਨਹੀਂ ਕਰ ਸਕਦੇ।

ਅਸੀਂ ਸਭ ਕੁਝ ਜਾਣਦੇ ਹੋਏ ਫਿਰ ਅਵਗੁਣ ਕਰਦੇ ਹਾਂ। ਸਾਡੇ ਕੋਲੋਂ ਮਨ ਬਚਨ ਕਰਮ ਬੇਕਾਬੂ ਹੋ ਜਾਂਦੇ ਹਨ। ਜੋ ਸੋਚਣਾ ਨਹੀਂ ਚਾਹੁੰਦੇ, ਉਹ ਵੀਚਾਰ ਵਾਰ-ਵਾਰ ਆਈ ਜਾਂਦੀ ਹੈ। ਕਈ ਵਾਰ ਸਾਰੀ ਰਾਤ ਨੀਂਦ ਹਰਾਮ ਹੋ ਜਾਂਦੀ ਹੈ। ਬੰਦਾ ਆਪਣੀ ਵੀਚਾਰ 'ਤੇ ਕਾਬੂ ਨਹੀਂ ਪਾ ਸਕਦਾ, ਹਾਲਾਂਕਿ ਚੰਗੀ ਤਰ੍ਹਾਂ ਸਮਝਦਾ ਹੈ ਕਿ ਇਹ ਵੀਚਾਰ ਬੇਕਾਰ ਹੈ ਇਹ ਗੱਲ ਸੋਚਣੀ ਹੀ ਨਹੀਂ ਲੇਕਿਨ ਫਿਰ ਵਾਰ-ਵਾਰ ਉਹ ਵੀਚਾਰ ਆਈ ਜਾਂਦੀ ਹੈ ਵੀਚਾਰ ਬੇਕਾਬੂ ਹੋ ਜਾਂਦੀ ਹੈ। ਬੰਦਾ ਮਨ ਪੱਕਾ ਕਰਦਾ ਹੈ ਕਿ ਇਹ ਗੱਲ ਕਿਸੇ ਨੂੰ ਨਹੀਂ ਦੱਸਣੀ, ਲੇਕਿਨ ਫਿਰ ਮੂੰਹੋਂ ਨਿਕਲ ਜਾਂਦੀ ਹੈ। ਹੈਰਾਨ ਹੋ ਜਾਂਦਾ ਹੈ ਕਿ ਮੈਂ ਤਾਂ ਪੱਕਾ ਫੈਸਲਾ ਕੀਤਾ ਸੀ ਕਿ

ਇਹ ਗੱਲ ਮੂੰਹੋ ਨਹੀਂ ਕੱਢਣੀ। ਇਸ ਨੂੰ ਯਾਦ ਹੈ ਕਿ ਗੱਲ ਕਹਿੰਦੀ ਹੈ ਤੂੰ ਮੈਨੂੰ ਮੂੰਹੋਂ ਕੱਢ ਮੈਂ ਤੈਨੂੰ ਸ਼ਹਿਰੋਂ ਕੱਢਾਂਗੀ। ਇਸ ਨੂੰ ਐਸੇ ਸ਼ੇਅਰ ਵੀ ਯਾਦ ਹਨ—

*ਬਸ਼ਰ ਰਾਜ਼ ਦਿਲੀ ਦੇ ਕਰ ਜ਼ਲੀਲੋ ਖ਼ੁਵਾਰ ਹੋਤਾ ਹੈ।*
*ਨਿਕਲ ਜਾਤੀ ਹੈ ਬੂ ਤੋ ਗੁਲ ਬੇਕਾਰ ਹੋਤਾ ਹੈ।*

ਪਰ ਇਹ ਸਭ ਕੁਝ ਜਾਣਦਿਆਂ ਫਿਰ ਗੱਲ ਮੂੰਹੋਂ ਨਿਕਲ ਜਾਂਦੀ ਹੈ। ਇਸ ਦੀ ਬੇਵਸੀ ਹੈ, ਬਚਨਾਂ ਦੀ ਸ਼ਕਤੀ ਬੇਕਾਬੂ ਹੈ। ਇਹੀ ਹਾਲ ਮਨੁੱਖ ਦੇ ਕਰਮਾਂ ਦਾ ਹੈ, ਜਿਹੜਾ ਕੰਮ ਨਹੀਂ ਸੀ ਕਰਨਾ ਉਹੀ ਇਸ ਪਾਸੋਂ ਹੋ ਜਾਂਦਾ ਹੈ। ਸੌ ਵਾਰ ਪੱਕਾ ਫੈਸਲਾ ਕੀਤਾ ਸੀ ਕਿ ਇਹ ਕੰਮ ਨਹੀਂ ਕਰਨਾ ਪਰ ਫਿਰ ਹੋ ਜਾਂਦਾ ਹੈ। ਮਨੋਵਿਗਿਆਨੀ ਕਹਿੰਦੇ ਹਨ ਇਹ ਕਰਮ ਦਾ ਪ੍ਰਤੀਕਰਮ ਹੈ। ਤੁਸੀਂ ਜੋ ਵੀ ਤੈਅ ਕਰੋਗੇ ਕਿ ਨਹੀਂ ਕਰਨਾ ਉਹੀ ਤੁਹਾਡੇ ਕੋਲੋਂ ਹੋ ਜਾਵੇਗਾ। ਐਸਾ ਹੁੰਦਾ ਕਿਉਂ ਹੈ? ਕੀ ਬੰਦਾ ਫਿਰ ਸਭ ਕੁਝ ਉਲਟ ਤੈਅ ਕਰੇ ਤਾਂ ਕਿ ਪ੍ਰਤੀਕਰਮ ਹੋ ਕੇ ਠੀਕ ਹੋ ਜਾਵੇ। ਅਸੀਂ ਬੁਰਾ-ਬੁਰਾ ਕਰਨਾ ਤੈਅ ਕਰ ਲਈਏ ਤਾਕਿ ਸਾਡੇ ਪਾਸੋਂ ਭਲਾ ਹੋ ਜਾਵੇ। ਨਹੀਂ ਅਸੀਂ ਫਿਰ ਵੀ ਸਫਲ ਨਹੀਂ ਹੋ ਸਕਾਂਗੇ। ਅਸੀਂ ਇਹ ਬੇਈਮਾਨੀ ਕਿਸ ਨਾਲ ਕਰਾਂਗੇ। ਇਕ ਹੈਰਾਨਕੁੰਨ ਘਟਨਾ ਘਟੇਗੀ ਕਿ ਭਲਾ ਤੈਅ ਕਰਾਂਗੇ ਭਲਾ ਨਹੀਂ ਹੋਵੇਗਾ। ਬੁਰਾ ਤੈਅ ਕਰਕੇ ਤੁਰਾਂਗੇ ਤਾਂ ਬੁਰਾ ਹੋ ਜਾਇਗਾ ਉਸਦਾ ਕੋਈ ਪ੍ਰਤੀਕਰਮ ਨਹੀਂ ਹੋਵੇਗਾ।



ਇਸਦਾ ਇਲਾਜ ਇਕੋ ਹੀ ਹੈ ਜੋ ਉੱਪਰ ਲਿਖ ਆਏ ਹਾਂ ਕਿ ਸਾਰਥੀ ਸ਼ਬਦ ਹੋਵੇ। ਗੁਰੂ ਰਥਵਾਨ ਹੋਵੇਗਾ ਤਾਂ ਰੱਥ ਟਿਕਾਣੇ ਪੁੱਜ ਜਾਏਗਾ ਤੇ ਦੁਸ਼ਮਨਾਂ ਨੂੰ ਲਿਤਾੜ ਕੇ ਸਹੀ ਸਲਾਮਤ ਪੁੱਜ ਜਾਏਗਾ। ਸ਼ਕਤੀ 'ਤੇ ਕੰਟਰੋਲ ਹੋ ਸਕਦਾ ਹੈ। ਮਨ 'ਤੇ, ਬਚਨਾਂ 'ਤੇ, ਕਰਮਾਂ 'ਤੇ ਪਰ ਇਹ ਹੋਵੇਗਾ ਤਾਂ ਜੇ ਸਤਿਗੁਰੂ ਦੀ ਸ਼ਰਨ ਵਿਚ ਆਵਾਂਗੇ। ਰੱਬੀ ਰਜ਼ਾ ਵਿਚ ਚਲਿਆਂ ਬਿਨਾਂ ਜੀਵਨ ਦੀਆਂ ਸ਼ਕਤੀਆਂ ਬੇਕਾਬੂ ਹੀ ਰਹਿਣਗੀਆਂ। ਬੰਦੇ ਦੇ ਜੀਵਨ ਵਿਚ ਬੇਸੁਆਦੀਆਂ ਆਉਂਦੀਆਂ ਹੀ ਰਹਿਣਗੀਆਂ ਤੇ ਆਖਰ ਇਹ ਜੀਵ ਨਿਰਾਸ਼ ਹੋ ਕੇ ਸੰਸਾਰ ਤੋਂ ਤੁਰ ਜਾਏਗਾ। ਸਾਡੇ ਉੱਤੇ ਨਿੱਤ ਹੀ ਕੋਈ-ਨਾ-ਕੋਈ ਵਲੀ ਕੰਧਾਰੀ ਪਹਾੜ ਰੇੜ੍ਹ ਦਿੰਦਾ ਹੈ। ਸਾਨੂੰ ਪਾਣੀ ਤਾਂ ਨਹੀਂ ਮਿਲਦਾ। ਅਸੀਂ ਪਿਆਸੇ ਹੀ ਮੁਸ਼ਕਿਲਾਂ ਦੇ ਪਹਾੜ ਥੱਲੇ ਆ ਕੇ ਦੱਬ ਕੇ ਮਰ ਜਾਂਦੇ ਹਾਂ। ਸ਼ਾਡੀ ਆਵਾਜ਼ ਵੀ ਨਹੀਂ ਨਿਕਲਦੀ। ਦਮ ਘੁਟਿਆ ਜਾਂਦਾ ਹੈ। ਅਸੀਂ ਐਸੇ ਬੇਦਰਦ ਸ਼ਿਕਾਰੀ ਦੇ ਸ਼ਿਕਾਰ ਹੋ ਜਾਂਦੇ ਹਾਂ ਜਿਸ ਬਾਰੇ ਕਿਹਾ ਹੈ-

*ਨਾ ਤੜਪਨੇ ਕੀ ਇਜਾਜ਼ਤ ਹੈ ਨਾ ਫਰਯਾਦ ਕੀ ਹੈ ।*
*ਦਮ ਘੁਟਕੇ ਮਰ ਜਾਊਂ ਯੇ ਮਰਜ਼ੀ ਮੇਰੇ ਸੱਯਾਦ ਕੀ ਹੈ।*

ਸਾਨੂੰ ਸਤਿਗੁਰੂ ਦੇ ਨਿਕਟਵਰਤੀ ਪੂਰਨ ਗੁਰਸਿੱਖ ਭਾਈ ਮਰਦਾਨਾ ਜੀ ਦੀ ਉਹ ਜੁਗਤਿ ਯਾਦ ਆ ਜਾਣੀ ਚਾਹੀਦੀ ਹੈ। ਪਹਾੜ ਰਿੜ੍ਹਦਾ ਆ ਰਿਹਾ ਸੀ ਮਰਦਾਨਾ ਜੀ ਬਚਣ ਵਾਸਤੇ ਹੋਰ ਕਿਸੇ ਪਾਸੇ ਨਹੀਂ ਦੌੜੇ। ਭਾਈ ਮਰਦਾਨਾ ਜੀ

ਨੇ ਸਤਿਗੁਰੂ ਨਾਨਕ ਦੇਵ ਦੇ ਚਰਨਾਂ 'ਤੇ ਸਿਰ ਰੱਖ ਦਿੱਤਾ ਤੇ ਕਿਹਾ ਪਾਤਸ਼ਾਹ ਬਚਾਉ ! ਇਹੀ ਜੁਗਤਿ ਜਿਹੜਾ ਅਪਣਾਏਗਾ ਉਹੀ ਬਚੇਗਾ, ਉਸਦਾ ਜੀਵਨ ਅਨੰਦਤ ਹੋਵੇਗਾ। ਸਤਿਗੁਰੂ ਉਸ ਸਿੱਖ ਵੱਲ ਆਉਂਦੇ ਮੁਸੀਬਤਾਂ ਦੇ ਪਹਾੜ ਨੂੰ ਰੋਕ ਲੈਣਗੇ। ਸਤਿਗੁਰਾਂ ਦਾ ਹੱਥ ਪੰਜਾ ਸਾਹਿਬ ਸਿੱਖ ਨੂੰ ਬਚਾਏਗਾ। ਫਿਰ ਜੀਵਨ ਬੇਸੁਆਦਾ ਨਹੀਂ ਹੋਵੇਗਾ ਪਰਬਤ ਰੋਕ ਕੇ ਸਤਿਗੁਰੂ ਸਿੱਖ ਨੂੰ ਅੰਮ੍ਰਿਤ ਜਲ ਛਕਾਉਣਗੇ। ਜਨਮਾਂ-ਜਨਮਾਂ ਦੀ ਪਿਆਸ ਮੁਕਾ ਦੇਣਗੇ। ਹੰਕਾਰੀ ਵਲੀ ਕੰਧਾਰੀ ਚਰਨਾਂ ਵਿਚ ਡਿੱਗ ਕੇ ਮੁਆਫ਼ੀ ਮੰਗਦਾ ਹੋਵੇਗਾ। ਇਹ ਹੈ ਜੀਵਨ ਦਾ ਸੁਆਦ। ਬੰਦਾ ਸੰਸਾਰ ਵਿਚ ਆਵੇ, ਮਰਦਾਨਾ ਬਣ ਕੇ ਸਤਿਗੁਰੂ ਦੀ ਸ਼ਰਨ ਵਿਚ ਰਹੇ। ਰੱਬ ਦੀ ਸਿਫਤ-ਸਲਾਹ ਕਰਕੇ ਜੀਵਨ ਇਕ ਅਗੰਮੀ ਸਵਾਦ ਬਣੇ ਪਰ ਐਸਾ ਤਾਂ ਹੀ ਹੋਵੇਗਾ ਜੇ ਬਹੀਐ ਪੜਿਆ ਪਾਸਿ।



## ੨੬

# ਉਦੋਸਾਹੈ ਕਿਆ ਨੀਸਾਨੀ

*ਉਦੋਸਾਹੈ ਕਿਆ ਨੀਸਾਨੀ ਤੋਟਿ ਨ ਆਵੈ ਅੰਨੀ ॥*
*ਉਦੋਸੀਅ ਘਰੇ ਹੀ ਵੁਠੀ ਕੁੜਿੲੀ ਰੰਨੀ ਧੰਮੀ ॥*
*ਸਤੀ ਰੰਨੀ ਘਰੇ ਸਿਆਪਾ ਰੋਵਨਿ ਕੂੜੀ ਕੰਮੀ ॥*
*ਜੋ ਲੇਵੈ ਸੋ ਦੇਵੈ ਨਾਹੀ ਖਟੇ ਦੰਮ ਸਹੰਮੀ ॥*

(ਸਲੋਕ ਵਾਰਾਂ ਤੇ ਵਧੀਕ ਮ: ੧ ਪੰਨਾ ੧੪੧੨)

ਜੇ ਜੀਵਨ ਉਤਸਵ ਬਣਨ ਦੀ ਬਜਾਏ ਰੋਣਾ ਧੋਣਾ ਬਣ ਜਾਏ, ਜੇ ਜੀਵਨ ਖਿੜਾਉ ਦੀ ਬਜਾਏ ਹਉਕਿਆਂ ਨਾਲ ਭਰ ਜਾਏ, ਜੇ ਜੀਵਨ ਅਨੰਦ ਦੀ ਬਜਾਏ ਝੋਰਿਆਂ ਨਾਲ ਭਰ ਜਾਏ, ਜੇ ਜੀਵਨ ਵਰ ਦੀ ਥਾਂ ਸਰਾਪ ਮਹਿਸੂਸ ਹੋਵੇ ਤਾਂ ਜ਼ਰੂਰੀ ਹੈ ਕਿ ਜੀਵਨ ਪ੍ਰਤੀ ਬੰਦਾ ਉਪਰਾਮ ਹੋਵੇ, ਉਦਾਸ ਹੋਵੇ, ਪਰ ਇਸ ਗੱਲ ਦੀ ਜ਼ੁੰਮੇਵਾਰੀ ਜੀਵਨ ਦੇਣ ਵਾਲੇ ਦੀ ਨਹੀਂ ਇਹ ਜ਼ੁੰਮੇਵਾਰੀ ਜੀਵਨ ਜਿਉਣ ਵਾਲੇ ਦੀ ਹੈ। ਭੁੱਲ ਇਹ ਹੋਈ ਹੈ ਕਿ ਜੀਵਨ ਦਾ ਉਤਸ਼ਾਹ ਜੀਵਨ ਦੇਣ ਵਾਲੇ ਦੇ ਸ਼ੁਕਰਾਨੇ 'ਤੇ ਟਿਕਣਾ ਚਾਹੀਦਾ ਸੀ, ਪਰ ਮਨੁੱਖ ਨੇ ਆਪਣਾ ਉਤਸਵ ਪਦਾਰਥਾਂ 'ਤੇ ਟਿਕਾ ਲਿਆ। ਇਹ ਪ੍ਰਮਾਤਮਾ ਦਾ ਸ਼ੁਕਰਾਨਾ ਕਰਦਾ ਹੈ ਪਰ ਪਦਾਰਥ ਮਿਲਣ ਤੋਂ ਪਹਿਲਾਂ। ਪਰ ਅਸਲ ਵਿਚ ਉਹ ਸ਼ੁਕਰਾਨਾ ਨਹੀਂ ਇਕ ਝੂਠੀ ਖੁਸ਼ਾਮਦ ਹੈ ਅਤੇ ਉਹ ਵੀ ਵਕਤੀ ਤੌਰ 'ਤੇ ਹੈ। ਇਸ ਨੇ ਇਹ ਸੁਣਿਆ ਹੈ ਕਿ ਪਦਾਰਥ ਪ੍ਰਮਾਤਮਾ ਪਾਸੋਂ ਮਿਲਦੇ ਹਨ ਅਤੇ ਪ੍ਰਮਾਤਮਾ ਖੁਸ਼ ਹੋ ਜਾਵੇ ਤਾਂ ਦਿੰਦਾ ਹੈ। ਇਹ ਵੀ ਇਸ ਨੇ ਦੂਸਰੇ ਪਾਸੋਂ ਸੁਣਿਆ ਹੈ ਪ੍ਰਮਾਤਮਾ ਬਾਰੇ ਆਪਣਾ ਤਾਂ ਅਨੁਭਵ ਹੈ ਕੋਈ ਨਹੀਂ। ਜੇ ਇਸ ਨੂੰ ਇਹ ਪਤਾ ਲੱਗ ਜਾਏ ਕਿ ਪਦਾਰਥ ਪ੍ਰਮਾਤਮਾ ਤੋਂ ਬਿਨਾਂ ਮਾਇਆ ਨਾਲ ਮਿਲਦੇ ਹਨ ਤਾਂ ਜਿੰਨੀ ਕੁ ਇਹ ਪ੍ਰਮਾਤਮਾ ਦੀ ਖੁਸ਼ਾਮਦ ਕਰਦਾ ਹੈ ਉਹ ਵੀ ਕਦੀ ਨਾ ਕਰੇ।

ਐਸਾ ਰੋਜ਼ ਹੁੰਦਾ ਹੈ। ਜਿਨ੍ਹਾਂ ਨੂੰ ਇਹ ਨਿਸਚਾ ਹੋ ਗਿਆ ਹੈ ਕਿ ਮਾਇਆ ਹੀ ਸਭ ਕੁਝ ਹੈ ਉਨ੍ਹਾਂ ਕਦੀ ਰੱਬ ਦਾ ਨਾਂ ਤੱਕ ਨਹੀਂ ਲਿਆ। ਉਹ ਦਿਨ ਰਾਤ ਭਾਵੇਂ ਅੰਮ੍ਰਿਤ ਵੇਲਾ ਹੋਵੇ, ਭਾਵੇਂ ਸ਼ਾਮ ਹੋਵੇ ਉਨ੍ਹਾਂ ਦੀ ਦੌੜ ਸਿਰਫ ਮਾਇਆ ਵਾਸਤੇ ਹੀ ਹੈ। ਇਸ ਮੰਤਵ ਵਿਚ ਸਫਲ ਵੀ ਹੋ ਜਾਣ ਖੁਸ਼ੀ ਤਾਂ ਵੀ ਕੋਈ ਨਹੀਂ। ਮਾਇਆ ਦਾ ਸੁਭਾਅ ਹੀ ਐਸਾ ਹੈ ਕਿ ਇਹ ਜਦੋਂ ਚਿਹਰਾ ਵਿਖਾਉਂਦੀ ਹੈ ਤਾਂ

ਪਹਿਲੀ ਝਲਕ ਨਾਲ ਬੰਦਾ ਖੁਸ਼ ਹੋ ਜਾਂਦਾ ਹੈ। ਫਿਰ ਇਹ ਅਸਲ ਰੂਪ ਵਿਖਾਉਂਦੀ ਹੈ। ਫਿਰ ਡਰ, ਚਿੰਤਾ, ਲੋਭ ਨਾਲ ਬੰਦਾ ਹਾਲੋਂ-ਬਿਹਾਲ ਹੋ ਜਾਂਦਾ ਹੈ। ਜਿਸ ਨੇ ਇਸ ਨੂੰ ਸਿਰਹਾਣੇ ਥਾਂ ਦੇ ਦਿੱਤੀ ਉਸਦੀ ਸਦਾ ਵਾਸਤੇ ਨੀਂਦ ਹਰਾਮ ਹੋ ਹੀ ਜਾਂਦੀ ਹੈ ਅਤੇ ਪੈਰਾਂ ਵੱਲ ਮਾਇਆ ਕੌਣ ਰੱਖ ਕੇ ਸੌਂਦਾ ਹੈ, ਆਮ ਕਰਕੇ ਬੰਦਾ ਸਿਰਹਾਣੇ ਥੱਲੇ ਰੱਖ ਕੇ ਹੀ ਸੌਂਦਾ ਹੈ ਫਿਰ ਇਹ ਸਿਰ ਉੱਤੇ ਅਸਵਾਰ ਹੋ ਜਾਂਦੀ ਹੈ। ਇਹ ਇਕ ਐਸਾ ਬੁਖ਼ਾਰ ਹੈ ਕਿ ਇਕ ਵਾਰ ਸਿਰ ਨੂੰ ਚੜ੍ਹ ਜਾਏ ਤਾਂ ਫਿਰ ਨੀਂਦ ਹੀ ਨਹੀਂ। ਗਿਆਨ, ਧਿਆਨ, ਸੁਰਤ, ਸ਼ਾਂਤੀ ਸਭ ਕੁਝ ਹੀ ਇਹ ਲੈ ਜਾਂਦੀ ਹੈ। ਬੰਦੇ ਕੋਲ ਸਿਰਫ ਪ੍ਰੇਸ਼ਾਨੀ ਹੀ ਰਹਿ ਜਾਂਦੀ ਹੈ।

ਇਸ ਮਾਇਆ ਦੇ ਆਸਰੇ ਜਿਨ੍ਹਾਂ ਨੇ ਉਤਸਵ ਮਨਾਏ ਹਨ ਉਨ੍ਹਾਂ ਬੰਦਿਆਂ ਨੂੰ ਮੈਂ ਵੇਖਿਆ ਹੈ ਕਿ ਸੱਜਣ ਮਿਤ੍ਰ ਖਾ ਪੀ ਕੇ ਚਲੇ ਜਾਂਦੇ ਹਨ। ਉਤਸਵ ਮਨਾਉਣ ਵਾਲਾ ਮਗਰੋਂ ਕਈ ਦਿਨ ਆਪਣਾ ਸਿਰ ਫੜ ਕੇ ਬੈਠਾ ਰਹਿੰਦਾ ਹੈ। ਇਹ ਉਤਸਵ ਨਹੀਂ ਇਹ ਤਾਂ ਇਕ ਮੁਸੀਬਤ ਹੈ ਜਿਸ ਬੰਦੇ ਦਾ ਉਤਸਵ ਸ਼ਰਾਬ 'ਤੇ ਖੜ੍ਹਾ ਹੈ ਉਸ ਨੂੰ ਕੋਈ ਪੁੱਛੇ ਕਿ ਆਪਣੀ ਮਾਂ ਨੂੰ ਕਤਲ ਕਰਕੇ ਕੋਈ ਉਤਸਵ ਮਨਾ ਸਕਦਾ ਹੈ। ਮਾਂ ਨੂੰ ਮਾਰਨ ਨਾਲ ਲੋਕਾਂ ਦੀਆਂ ਫਿਟਕਾਰਾਂ ਪੈਣਗੀਆਂ, ਕਾਨੂੰਨ ਦਾ ਸ਼ਿਕੰਜਾ ਕਸਿਆ ਜਾਵੇਗਾ, ਥੋੜ੍ਹੇ ਸਮੇਂ ਬਾਅਦ ਆਪਣਾ ਮਨ ਲਾਹਣਤਾਂ ਪਾਵੇਗਾ ਕਿ ਤੂੰ ਇਹ ਕੀ ਕੀਤਾ ਹੈ। ਜਿਸ ਬੰਦੇ ਨੇ ਸ਼ਰਾਬ ਪੀ ਲਈ ਹੈ ਉਸ ਨੇ ਆਪਣੀ ਮੱਤ ਰੂਪੀ ਮਾਂ ਨੂੰ ਕਤਲ ਕੀਤਾ ਹੈ ਕਿ ਨਹੀਂ। ਕੀ ਸ਼ਰਾਬੀ ਦੀ ਮੱਤ ਬਚਦੀ ਹੈ ਗੁਰਮਤਿ ਵਿਚ ਮੱਤ ਨੂੰ ਮਾਤਾ ਕਿਹਾ ਹੈ ਜਿਸਨੇ ਆਪਣੀ ਮਾਂ ਮਾਰ ਦਿੱਤੀ ਹੈ ਉਸਦਾ ਕੋਈ ਭਰੋਸਾ ਨਹੀਂ ਕਰਦਾ ਤੇ ਜਿਸਨੇ ਆਪਣੀ ਮੱਤ ਹੀ ਆਪ ਮਾਰ ਲਈ ਹੋਵੇ ਉਸਦਾ ਭਰੋਸਾ ਕੌਣ ਕਰੇਗਾ ? ਸ਼ਰਾਬ ਦੇ ਆਸਰੇ ਉਤਸਵ ਨਹੀਂ ਹੋਵੇਗਾ ਇਹ ਦੁਖ ਦਾ ਕੈਪਸੂਲ ਹੈ ਜਿਸਦੇ ਉੱਪਰ ਉਤਸਵ ਖੁਸ਼ੀ ਦਾ ਖੋਲ ਹੈ ਪਰ ਵਿਚ ਦੁਖ ਹੀ ਦੁਖ ਹੈ।

ਮਾਇਆ ਦੇ ਆਸਰੇ ਉਤਸਵ ਸਿਰਫ ਦੁਖਾਂ ਨੂੰ ਹੀ ਜਨਮ ਦਿੰਦਾ ਹੈ। ਬਾਕੀ ਨਸ਼ਿਆਂ ਦਾ ਅਸਰ ਤਾਂ ਥੋੜ੍ਹੀ ਦੇਰ ਤੱਕ ਉਤਰ ਜਾਂਦਾ ਹੈ ਪਰ ਮਾਇਆ ਦਾ ਨਸ਼ਾ ਤਾਂ ਬੰਦੇ ਨੂੰ ਕਈ ਜਨਮਾਂ ਤੱਕ ਬੇਹੋਸ਼ ਕਰੀ ਰੱਖਦਾ ਹੈ ਅਤੇ ਕਈ ਜਨਮਾਂ ਤੱਕ ਮੱਤ ਮਾਰੀ ਰੱਖਦਾ ਹੈ। ਜਿਨ੍ਹਾਂ ਬੰਦਿਆਂ ਦੀ ਮੱਤ ਹੀ ਮਾਰੀ ਹੋਵੇ ਐਸੇ ਬੰਦਿਆਂ ਦਾ ਉਤਸਵ ਕੀ ਹੋਵੇਗਾ, ਪਾਗਲਾਂ ਦਾ ਉਤਸਵ ਕੀ ਹੋਵੇਗਾ ? ਦੀਵਾਲੀ ਦੀ ਰਾਤ ਹੋਵੇ ਕਿਸੇ ਪਾਗਲਖਾਨੇ ਜਾ ਕੇ ਪਾਗਲਾਂ ਨੂੰ ਮੋਮਬਤੀਆਂ ਦੇ ਦਿਉ ਮਾਚਸ ਦੇ ਦਿਉ ਕਿ ਲਉ ਤੁਸੀਂ ਵੀ ਦੀਵਾਲੀ ਮਨਾ ਲਉ। ਪਾਗਲ ਸਾਰੇ ਪਾਗਲਖਾਨੇ ਨੂੰ ਅੱਗ ਲਾ ਕੇ ਆਪ ਵੀ ਵਿਚੇ ਹੀ ਸੜ ਕੇ ਮਰ ਜਾਣਗੇ।

ਇਕ ਧਨਵਾਨ ਪੁਰਸ਼ ਦਾ ਬੱਚਾ ਅੱਧਾ ਕੁ ਪਾਗਲ ਸੀ। ਵੈਸੇ ਤਾਂ ਸਾਰਾ ਹੀ ਪਾਗਲ ਹੋਣਾ ਚਾਹੀਦਾ ਹੈ ਪਰ ਕੁਦਰਤ ਦੀ ਭੁਲ ਚੁੱਕ ਹੋ ਗਈ—ਅੱਧਾ ਪਾਗਲ ਸੀ। ਪਾਠਸ਼ਾਲਾ ਵਿਚ ਪੜ੍ਹਨ ਪਾ ਦਿੱਤਾ। ਪਾਂਧਾ ਬੇਵੱਸ ਸੀ। ਧਨਵਾਨ ਦਾ ਪੁੱਤਰ ਸੀ ਪਾਂਧੇ ਨੂੰ ਕਾਫੀ ਧਨ ਮਿਲ ਗਿਆ ਸੀ ਤੇ ਅੱਗੋਂ ਮਿਲਣ ਦੀ ਆਸ ਸੀ। ਬੱਚੇ

ਨੂੰ ਪੜ੍ਹਾਉਣ ਲਗਿਆਂ ਮੁਸ਼ਕਿਲ ਇਹ ਆਈ ਕਿ ਉਹ ਧਨਵਾਨਾਂ ਦਾ ਲਾਡਲਾ ਤੇ ਸਿਰ ਫਿਰਿਆ ਪੁੱਤਰ ਸੀ। ਉਹ ਆਪ ਹੀ ਬੋਲੀ ਜਾਏ ਤੇ ਪਾਂਧੇ ਦੀ ਵਾਰੀ ਹੀ ਨਾ ਆਉਣ ਦੇਵੇ। ਪਾਂਧੇ ਨੇ ਇਕ ਤਰਕੀਬ ਸੋਚੀ। ਕਹਿਣ ਲੱਗਾ ਤੂੰ ਕੋਈ ਗੱਲ ਕਰਨ ਤੋਂ ਪਹਿਲਾਂ ਵੀਹ ਦੀ ਗਿਣਤੀ ਕਰਿਆ ਕਰ। ਉੱਚੀ ਗਿਣਤੀ ਨਹੀਂ ਕਰਨੀ ਮੂੰਹ ਵਿਚ ਹੀ ਗਿਣੀ ਜਾਣਾ। ਪਾਂਧੇ ਨੇ ਸੋਚਿਆ ਕਿ ਇਸ ਨਾਲ ਕਾਫੀ ਹੱਦ ਤੱਕ ਇਸ ਦਾ ਬੋਲਣਾ ਸੀਮਤ ਹੋ ਜਾਵੇਗਾ। ਪੋਹ ਦੇ ਦਿਨ ਸਨ। ਪਾਂਧੇ ਨੇ ਕਿਹਾ ਕਿ ਬੇਟਾ ਔਹ ਮਾਚਸ ਲੈ ਜ਼ਰਾ ਅੱਗ ਬਾਲ ਦੇ ਸਰਦੀ ਤੋਂ ਬਚਾਅ ਹੋ ਜਾਵੇ। ਇਸ ਨੇ ਅੱਗ ਤਾਂ ਬਾਲੀ ਪਰ ਪਿਛਲੇ ਪਾਸੇ ਤੋਂ ਪਾਂਧੇ ਦੀ ਜੋ ਧੋਤੀ ਲਮਕਦੀ ਪਈ ਸੀ ਉਸ ਨੂੰ ਅੱਗ ਲਾ ਦਿੱਤੀ ਤੇ ਗਿਣਤੀ ਉੱਚੀ-ਉੱਚੀ ਕਰਨ ਲੱਗ ਪਿਆ। ਸੋਲਾਂ, ਸਤਾਰਾਂ, ਅਠਾਰਾਂ, ਉਨੀਂ, ਵੀਹ ਤੇ ਉੱਚੀ ਕਹਿਣ ਲੱਗਾ, "ਪਾਂਧਾ ਜੀ ਤੁਹਾਡੀ ਧੋਤੀ ਨੂੰ ਅੱਗ ਲੱਗ ਗਈ।" ਇੰਨੇ ਚਿਰ ਨੂੰ ਅੱਗ ਫੈਲ ਗਈ। ਪਾਂਧੇ ਦੀਆਂ ਲੱਤਾਂ ਸੜ ਗਈਆਂ। ਲੋਕ ਇਕੱਠੇ ਹੋ ਗਏ ਤੇ ਪੁੱਛਣ ਲੱਗੇ ਪੰਡਤ ਜੀ ਅੱਗ ਕਿਵੇਂ ਲੱਗੀ। ਪੰਡਤ ਜੀ ਕਹਿਣ ਲੱਗੇ ਭਗਵਾਨ ਜਾਨੇ। ਇਹ ਪਾਗਲ ਕਹਿਣ ਲੱਗਾ ਭਗਵਾਨ ਕਿਉਂ ਜਾਨੇ ਅੱਗ ਮੈਂ ਲਾਈ ਹੈ। ਪੰਡਤ ਨੇ ਪੁੱਛਿਆ ਤੂੰ ਕਿਉਂ ਲਾਈ, ਕਹਿਣ ਲੱਗਾ ਤੁਸੀਂ ਆਖਿਆ ਸੀ ਅੱਗ ਬਾਲ ਦੇ ਸਰਦੀ ਲਗਦੀ ਹੈ। ਪੰਡਤ ਨੇ ਕਿਹਾ ਮੈਂ ਤਾਂ ਅੰਗੀਠੀ ਵਿਚ ਅੱਗ ਬਾਲਣ ਵਾਸਤੇ ਕਿਹਾ ਸੀ। ਬੱਚਾ ਕਹਿਣ ਲੱਗਾ ਮੈਂ ਸੋਚਿਆ ਪੰਡਤ ਜੀ ਨੂੰ ਛੇਤੀ ਸੇਕ ਲੱਗੇ ਸਰਦੀ ਮੁੱਕੇ। ਲੋਕਾਂ ਕਿਹਾ ਤੂੰ ਦੱਸਿਆ ਵੀ ਨਹੀਂ ਕਿ ਕੱਪੜਿਆਂ ਨੂੰ ਅੱਗ ਲੱਗ ਗਈ ਹੈ। ਬੱਚਾ ਕਹਿਣ ਲੱਗਾ ਵੀਹ ਗਿਣ ਕੇ ਦੱਸਿਆ ਸੀ। ਇਨ੍ਹਾਂ ਆਪ ਹੀ ਆਖਿਆ ਸੀ ਵੀਹ ਗਿਣ ਕੇ ਬੋਲੀਂ। ਫਿਰ ਕਹਿਣ ਲੱਗਾ ਜਦੋਂ ਪੰਡਤ ਜੀ ਅੱਗ ਲੱਗੀ 'ਤੇ ਟੱਪਦੇ ਸਨ ਬੜਾ ਅਨੰਦ ਆਇਆ ਸੀ। ਪਾਗਲ ਦਾ ਉਤਸਵ ਏਸੇ ਤਰ੍ਹਾਂ ਹੀ ਹੋਵੇਗਾ।



ਮਾਇਆ ਨੇ ਜਿਨ੍ਹਾਂ-ਜਿਨ੍ਹਾਂ ਦਾ ਦਿਮਾਗ ਖ਼ਰਾਬ ਕਰ ਦਿੱਤਾ ਹੈ, ਜਿਨ੍ਹਾਂ-ਜਿਨ੍ਹਾਂ ਨੂੰ ਪਾਗਲ ਕਰ ਦਿੱਤਾ ਹੈ, ਉਹ ਇਸੇ ਤਰ੍ਹਾਂ ਕਿਤੇ ਕਿਸੇ ਦਾ ਮਨ ਸਾੜ ਕੇ, ਕਿਤੇ ਕਿਸੇ ਦਾ ਤਨ ਸਾੜ ਕੇ, ਕਿਤੇ ਕਿਸੇ ਦਾ ਧਨ ਸਾੜ ਕੇ ਉਤਸਵ ਮਨਾਉਂਦੇ ਹਨ। ਉਨ੍ਹਾਂ ਦੀ ਦੀਵਾਲੀ ਸਿਰਫ ਆਪਣੇ ਘਰ ਦੇ ਬਨੇਰਿਆਂ 'ਤੇ ਦੀਵੇ ਬਾਲ ਕੇ ਨਹੀਂ ਮਨਾਈ ਜਾਂਦੀ ਏਨੀ ਕੁ ਰੌਸ਼ਨੀ ਨਾਲ ਉਨ੍ਹਾਂ ਦੀ ਤ੍ਰਿਪਤੀ ਨਹੀਂ। ਉਨ੍ਹਾਂ ਦੀ ਦੀਵਾਲੀ ਤਾਂ ਬਣਦੀ ਹੈ ਜੇ ਅਨੇਕਾਂ ਘਰਾਂ ਨੂੰ ਅੱਗ ਲੱਗੀ ਹੋਵੇ। ਚੰਗੇਜ਼ ਖ਼ਾਂ ਜਦੋਂ ਬੜਾ ਖ਼ੁਸ਼ ਹੁੰਦਾ ਸੀ ਤਾਂ ਉਤਸਵ ਮਨਾਉਂਦਾ ਸੀ। ਉਸ ਦੇ ਹੁਕਮ ਨਾਲ ਨ੍ਰਿਤ ਕਰਨ ਵਾਲੀ ਵੇਸਵਾਵਾਂ ਆ ਜਾਂਦੀਆਂ ਸਨ। ਮਸ਼ਾਲਾਂ ਦੀ ਰੌਸ਼ਨੀ ਨਾਲ ਉਸਦਾ ਮਨ ਨਹੀਂ ਸੀ ਪਸੀਜਦਾ। ਉਹ ਕਹਿੰਦਾ ਸੀ ਆਸੇ-ਪਾਸੇ ਦੇ ਦਸ ਵੀਹ ਪਿੰਡਾਂ ਨੂੰ ਅੱਗ ਲਾਉ ਤਾਕਿ ਰੌਸ਼ਨੀ ਹੀ ਰੌਸ਼ਨੀ ਹੋਵੇ। ਮੇਰਾ ਉਤਸਵ ਤਾਂ ਹੀ ਹੋ ਸਕਦਾ ਹੈ ਜੇ ਲੱਖਾਂ ਲੋਕਾਂ ਵਿਚ ਕੁਰਲਾਹਟ ਮੱਚੀ ਹੋਵੇ। ਮੇਰੀ ਖ਼ੁਸ਼ੀ ਤਾਂ ਹੀ ਹੈ ਜੇ ਲੱਖਾਂ ਲੋਕ ਜਾਨ ਬਖ਼ਸ਼ੀ ਲਈ ਗਿੜ-ਗਿੜਾ ਕੇ ਮੇਰੇ ਕੋਲੋਂ ਭੀਖ ਮੰਗ ਰਹੇ ਹੋਣ। ਇਹ ਪਾਗਲ ਰਾਜੇ ਸ਼ਕਤੀਸ਼ਾਲੀ ਬਾਦਸ਼ਾਹ ਦਾ ਉਤਸਵ ਹੈ।

ਇਕ ਅਦੀਬ ਕਹਿੰਦੇ ਹਨ-

*ਤੇਰੀ ਕੁਦਰਤ ਕਾ ਜਲਵਾ ਦੇਖ ਕਰ ਦਿਲ ਸ਼ਾਦ ਹੋਤਾ ਹੈ*
*ਯੇ ਸ਼ਾਨ ਕੈਸੀ ਹੈ ਬਰਬਾਦ ਭੀ ਆਬਾਦ ਹੋਤਾ ਹੈ*
*ਨਯਾ ਦਸਤੂਰ ਦੇਖਾ ਹੈ ਦੁਨੀਆ-ਏ-ਮੁਹੱਬਤ*
*ਕਹੀਂ ਜ਼ੁਲਫੇ ਸਵਰਤੀ ਹੈਂ ਕੋਈ ਬਰਬਾਦ ਹੋਤਾ ਹੈ।*

ਬਾਂਦਰ ਦਾ ਉਤਸਵ ਤਾਂ ਹੀ ਬਣਦਾ ਹੈ ਜੇ ਦਸ ਵੀਹ ਚਿੜੀਆਂ ਦੇ ਆਲ੍ਹਣੇ ਤੋੜ ਕੇ ਬਰਬਾਦ ਕਰਕੇ ਸੁੱਟ ਦੇਵੇ। ਇਕ ਸ਼ੇਰ ਦਾ ਉਤਸਵ ਹੈ ਕਿ ਕਿਸੇ ਹਿਰਨ ਨੂੰ ਪਾੜ ਕੇ ਸੁੱਟਿਆ ਹੋਵੇ ਤੇ ਉਸ ਦਾ ਮਾਸ ਖਾ ਰਿਹਾ ਹੋਵੇ। ਇਕ ਬਾਜ਼ ਦਾ ਉਤਸਵ ਤਾਂ ਹੈ ਜੇ ਕਿਸੇ ਉਡਦੇ ਪੰਛੀ ਨੂੰ ਫੜ ਕੇ ਉਸਦੀ ਬੋਟੀ-ਬੋਟੀ ਨੋਚ ਲਵੇ। ਕਾਂ ਦਾ ਗੰਦ ਫੋਲ ਕੇ ਉਤਸਵ ਹੈ। ਇਕ ਬਗਲੇ ਦਾ ਮੱਛੀਆਂ ਨੂੰ ਧੋਖਾ ਦੇਣਾ ਉਤਸਵ ਹੈ। ਕਈਆਂ ਪਸ਼ੂ-ਪੰਛੀਆਂ ਦਾ ਕਿਸੇ ਦੀ ਜਾਨ ਲੈ ਕੇ ਹੀ ਉਤਸਵ ਹੁੰਦਾ ਹੈ, ਪਰ ਕਈ ਪਸ਼ੂ ਪੰਛੀ ਵੀ ਐਸੇ ਹਨ ਉਨ੍ਹਾਂ ਦੀ ਖੁਸ਼ੀ ਤੋਂ ਕਿਸੇ ਦੂਸਰੇ ਦਾ ਬੁਰਾ ਨਹੀਂ ਹੁੰਦਾ ਸਗੋਂ ਉਨ੍ਹਾਂ ਦੀ ਖੁਸ਼ੀ ਤੋਂ ਇਨਸਾਨ ਨੂੰ ਵੀ ਕੁਝ ਸ਼ੁਭ ਮੱਤ ਮਿਲਦੀ ਹੈ। ਹਿਰਨ ਦੂਸਰੇ ਹਿਰਨ ਨੂੰ ਖੁਆ ਕੇ ਖੁਸ਼ ਹੁੰਦਾ ਹੈ ਪਰ ਕੁੱਤਾ ਦੂਸਰੇ ਕੁੱਤੇ ਦੀ ਰੋਟੀ ਖੋਹ ਕੇ ਖੁਸ਼ ਹੁੰਦਾ ਹੈ।

ਚਕਵੀ ਦਾ ਉਤਸਵ ਹੈ ਕਿ ਕਦੋਂ ਦਿਨ ਚੜ੍ਹੇ ਸੂਰਜ ਨਜ਼ਰ ਆਵੇ ਤੇ ਮੇਰਾ ਵਿਛੜਿਆ ਚਕਵਾ ਮਿਲ ਪਵੇ। ਚਕਵੇ ਨੂੰ ਵੇਖ ਕੇ ਉਤਸਵ ਬਣ ਜਾਂਦਾ ਹੈ। ਇਸ ਵਿਚ ਕਿਸੇ ਦਾ ਕੋਈ ਨੁਕਸਾਨ ਤਾਂ ਨਹੀਂ। ਮੋਰ ਜਦੋਂ ਉਤਸਵ ਵਿਚ ਹੁੰਦਾ ਹੈ ਖੁਸ਼ ਹੁੰਦਾ ਹੈ ਤਾਂ ਪੈਲਾਂ ਪਾਉਂਦਾ ਹੈ ਕਿਵੇਂ ਉਸਦੇ ਸੁੰਦਰ ਪੰਖ ਫੈਲ ਜਾਂਦੇ ਹਨ। ਇਸ ਨਾਲ ਉਹ ਕਿਸੇ ਦਾ ਕੋਈ ਨੁਕਸਾਨ ਤਾਂ ਨਹੀਂ ਕਰਦਾ। ਹੰਸ ਹੀਰੇ ਮੋਤੀ ਚੁਗ ਕੇ ਖੁਸ਼ ਹੁੰਦਾ ਹੈ ਕਿਸੇ ਨੂੰ ਦੁਖੀ ਤਾਂ ਨਹੀਂ ਕਰਦਾ, ਪਰ ਬੰਦੇ ਦੇ ਉਤਸਵ ਨੇ ਤਾਂ ਹਜ਼ਾਰਾਂ ਹਿਰਦੇ ਦੁਖੀ ਕੀਤੇ ਹਨ। ਇਹ ਤਾਂ ਹਜ਼ਾਰਾਂ ਹਿਰਦੇ ਤਪਾ ਕੇ ਸਮਝਦਾ ਹੈ ਸ਼ਾਂਤੀ ਮਿਲੀ ਹੈ। ਅਨੇਕਾਂ ਬੰਦਿਆਂ ਦਾ ਖ਼ੂਨ ਪੀ ਕੇ ਵੀ ਬੰਦੇ ਦੀ ਪਿਆਸ ਨਹੀਂ ਬੁਝਦੀ।

ਭੁੱਲ ਕੀ ਹੈ, ਬੰਦਾ ਪਸ਼ੂ ਕਿਉਂ ਬਣ ਜਾਂਦਾ ਹੈ ਬਲਕਿ ਪਸ਼ੂਆਂ ਤੋਂ ਹੀ ਬਦਤਰ ਬਣ ਜਾਂਦਾ ਹੈ। ਸ਼ੇਰ ਨੂੰ ਵੇਖੋ ਭੁੱਖਾ ਸ਼ੇਰ ਕਿਸੇ ਜਾਨਵਰ 'ਤੇ ਹਮਲਾ ਕਰਦਾ ਹੈ ਰੱਜ ਕੇ ਸ਼ੇਰ ਬੈਠਾ ਹੈ ਬੇਸ਼ਕ ਕੋਲੋਂ ਕੋਈ ਵੀ ਜਾਨਵਰ ਗੁਜ਼ਰ ਜਾਏ ਉਹ ਹਮਲਾ ਨਹੀਂ ਕਰਦਾ। ਬਾਜ਼ ਭੁੱਖਾ ਹੋਵੇ ਤਾਂ ਕਿਸੇ ਪੰਛੀ 'ਤੇ ਝਪਟਦਾ ਹੈ ਇਸੇ ਲਈ ਸ਼ਿਕਾਰੀ ਜਦੋਂ ਬਾਜ਼ ਨੂੰ ਸ਼ਿਕਾਰ ਲਈ ਲੈ ਕੇ ਜਾਂਦੇ ਹਨ ਉਹ ਭੁੱਖਾ ਹੁੰਦਾ ਹੈ। ਰੱਜਿਆ ਬਾਜ਼ ਕਦੀ ਸ਼ਿਕਾਰ ਦੇ ਮਗਰ ਨਹੀਂ ਉੱਡੇਗਾ। ਇਹ ਬੰਦਾ ਹੀ ਐਸਾ ਖਤਰਨਾਕ ਜਾਨਵਰ ਹੈ ਕਿ ਇਹ ਇੰਨਾ ਰੱਜਿਆ ਹੋਵੇ ਕਿ ਰੱਖਣ ਲਈ ਕੋਈ ਥਾਂ ਨਾ ਹੋਵੇ ਦਸਾਂ ਪੁਸ਼ਤਾਂ ਤੱਕ ਧਨ ਨਾ ਮੁੱਕੇ ਇਹ ਫਿਰ ਵੀ ਮਾੜਿਆਂ ਨੂੰ ਲੁੱਟਦਾ ਹੈ। ਕਿਸੇ ਦੀ ਜੇਬ ਕਟਦਾ ਹੈ, ਕਿਸੇ ਦਾ ਗਲਾ ਕੱਟਦਾ ਹੈ। ਇਸ ਮਨੁੱਖ ਦਾ

ਉਤਸਵ ਮਾਇਆ ਵਰਤਣ ਵਿਚ ਵੀ ਹੁੰਦਾ ਤਾਂ ਵੀ ਠੀਕ ਸੀ, ਪਰ ਇਸ ਦਾ ਉਤਸਵ ਮਾਇਆ ਜੋੜਨ ਵਿਚ, ਇਕੱਠੀ ਕਰਨ ਵਿਚ ਹੈ। ਇਹ ਐਸੀ ਭੁੱਖ ਹੈ ਕਿ ਜਿਹੜੀ ਕਦੀ ਮੁੱਕਣ ਵਾਲੀ ਨਹੀਂ। ਇਹ ਉਹ ਬਾਲਟੀ ਹੈ ਜਿਸਦਾ ਥੱਲਾ ਟੁੱਟਾ ਹੈ ਇਹ ਕਦੀ ਨਹੀਂ ਭਰੇਗੀ। ਸਤਿਗੁਰੂ ਨਾਨਕ ਦੇਵ ਜੀ ਨੇ ਵੇਖਿਆ ਸੀ ਮਲਕ ਭਾਗੋ ਵਰਗਾ ਬੰਦਾ ਮਾਇਆ ਦੇ ਆਸਰੇ ਬਾਹਰੋਂ ਉਤਸਵ ਮਨਾਉਂਦਾ ਹੋਇਆ ਵੀ ਅੰਦਰੋਂ ਦੁਖੀ ਹੈ। ਮਲਕ ਭਾਗੋ ਦਾ ਵਰਤਾਉ ਕਿਸੇ ਅਨੰਦਤ ਬੰਦੇ ਦਾ ਨਹੀਂ। ਮਲਕ ਭਾਗੋ ਅੰਦਰੋਂ ਦੁਖੀ ਹੈ ਬਾਹਰ ਦੁੱਖ ਵੰਡਦਾ ਹੈ। ਸੈਦਪੁਰ ਵਿਚ ਪਠਾਣਾਂ ਦੇ ਘਰ ਵਿਆਹ ਹੈ ਭਾਈ ਮਰਦਾਨਾ ਤੇ ਹੋਰ ਸਾਧੂ ਉਨ੍ਹਾਂ ਦੇ ਘਰ ਜਾਂਦੇ ਹਨ। ਇਕ ਸ਼ਰਾਬੀ ਆਉਂਦਾ ਹੈ। ਉਹ ਭਾਈ ਮਰਦਾਨੇ ਨੂੰ ਮਾਰਦਾ ਹੈ। ਸਤਿਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਮਰਦਾਨਿਆ ਮਨੁੱਖਤਾ ਭੁੱਲ ਗਈ ਹੈ ਮਾਇਆ ਦੇ ਆਸਰੇ ਉਤਸਵ ਹੋਏ ਤਾਂ ਉਸ ਤੋਂ ਸਿਰਫ ਦੁਖ ਹੀ ਮਿਲੇਗਾ। ਤੈਨੂੰ ਹੀ ਨਹੀਂ ਚੰਦ ਦਿਨਾਂ ਦੀ ਖੇਡ ਹੈ ਜਿਵੇਂ ਤੈਨੂੰ ਮਾਰ ਕੇ ਇਨ੍ਹਾਂ ਦਾ ਉਤਸਵ ਬਣਿਆ ਇਨ੍ਹਾਂ ਦੇ ਟੁਕੜੇ-ਟੁਕੜੇ ਕਰਕੇ ਬਾਬਰ ਉਤਸਵ ਮਨਾਏਗਾ। ਰੱਬ ਦਾ ਅਟੱਲ ਨਿਯਮ ਹੈ ਕਿ ਜੋ ਬੀਜਾਂਗੇ ਉਹੀ ਵੱਢਾਂਗੇ।

ਦੁਨੀਆ ਵਿਚ ਉਤਸਵ ਦੀ ਕੀ ਨਿਸ਼ਾਨੀ ਹੈ ਕਿ ਘਰ ਵਿਚ ਅੰਨ ਧਨ ਦੀ ਤੋਟ ਨਹੀਂ ਆਉਂਦੀ ਪਰ ਮਗਰ ਇਕ ਉਦਾਸੀ ਵੀ ਹਿਰਦੇ ਵਿਚ ਟਿਕੀ ਰਹਿੰਦੀ ਹੈ । ਮਾਇਆ ਦਾ ਭਰੋਸਾ ਕੀ ਹੈ ? ਜਿਸ ਮਿਤ੍ਰ ਦਾ ਭਰੋਸਾ ਹੀ ਕੋਈ ਨਾ ਹੋਵੇ ਕਿ ਕੀ ਪਤਾ ਹੈ ਕਦੋਂ ਛੱਡ ਕੇ ਤੁਰ ਜਾਵੇ ਉਸ ਤੋਂ ਉਦਾਸੀ ਤਾਂ ਰਹੇਗੀ। ਮਾਇਆ ਤੋਂ ਨਿਰਾ ਸੁਖ ਹੀ ਨਹੀਂ ਮਿਲਦਾ ਧਨ ਜੋਬਨ ਦੋਵੇਂ ਵੈਰੀ ਵੀ ਸਾਬਤ ਹੁੰਦੇ ਹਨ। ਮਾਇਆ ਦੇ ਮੋਹ ਵਿਚ ਫਸੀਆਂ ਇਨ੍ਹਾਂ ਇਸਤ੍ਰੀਆਂ ਇੰਦ੍ਰੀਆਂ ਦਾ ਧਮੱਚੜ ਪਿਆ ਰਹਿੰਦਾ ਹੈ। ਦੋ ਅੱਖਾਂ, ਦੋ ਕੰਨ, ਨੱਕ, ਮੂੰਹ, ਕਾਮ ਇੰਦਰੀ ਇਹ ਸੱਤੇ ਰੰਨਾਂ ਸਿਆਪਾ ਕਰਦੀਆਂ ਹਨ—ਭਾਵ ਕਲੇਸ਼ ਪਿਆ ਹੀ ਰਹਿੰਦਾ ਹੈ। ਕੂੜੇ ਕੰਮਾਂ ਲਈ ਰੋਣਾ-ਧੋਣਾ ਪਾਈ ਰਖਦੀਆਂ ਹਨ। ਇਕ ਇਸਤ੍ਰੀ, ਜੋ ਬੜਾ ਕਲੇਸ਼ ਪਾਉਣ ਵਾਲੀ ਸੀ ਕਿਸੇ ਗਵਾਂਢਣ ਦੇ ਕਹਿਣ 'ਤੇ ਕਰਵਾ ਚੌਥ ਦਾ ਵਰਤ ਰੱਖ ਬੈਠੀ। ਗਵਾਂਢਣ ਨੇ ਕਿਹਾ ਸੀ ਮੈਂ ਵੀ ਰੱਖਦੀ ਹਾਂ ਇਸ ਨਾਲ ਪਤੀ ਦੀ ਉਮਰ ਵਧਦੀ ਹੈ। ਦਿਹਾੜੀ ਭੁੱਖੇ ਰਹਿਣਾ, ਸਵੇਰੇ-ਸਵੇਰੇ ਖਾ ਲਵੋ ਫਿਰ ਰਾਤ ਤਾਰੇ ਵੇਖ ਕੇ ਖਾਣਾ ਹੈ। ਸਵੇਰੇ ਉੱਠਣ ਦੀ ਆਦੀ ਨਹੀਂ ਸੀ ਅੱਜ ਉੱਠਣਾ ਪਿਆ। ਖਾਣ ਲਈ ਕੁਝ ਬਣਾਉਣਾ ਪਿਆ। ਪਤੀ ਉੱਠਿਆ ਕਹਿਣ ਲੱਗਾ ਸਵੇਰੇ-ਸਵੇਰੇ ਕੀ ਭਾਂਡੇ ਖੜਕਾ ਰਹੀ ਹੈਂ। ਕਹਿਣ ਲੱਗੀ ਤੇਰਾ ਹੀ ਸਿਆਪਾ ਕਰਦੀ ਪਈ ਹਾਂ। ਪਤੀ ਕਹਿਣ ਲੱਗਾ ਅੱਜ ਪਤਾ ਲੱਗਾ ਹੈ ਕਿ ਕਰਵਾ ਚੌਥ ਪਤੀ ਦਾ ਸਿਆਪਾ ਹੈ। ਮੈ ਤਾਂ ਕੁਝ ਹੋਰ ਹੀ ਸੁਣਦਾ ਰਿਹਾ ਹਾਂ। ਇਸੇ ਤਰ੍ਹਾਂ ਇਹ ਸੱਤੇ ਰੰਨਾਂ ਇੰਦ੍ਰੀਆਂ ਰੌਲਾ-ਰੱਪਾ ਪਾਈ ਰੱਖਦੀਆਂ ਹਨ। ਮਨੁੱਖ ਇਥੇ ਫਸਿਆ ਕਰਦਾ ਕੀ ਹੈ। ਇਸ ਝੂਠੇ ਉਤਸਵ ਨੂੰ ਬਣਾਈ ਰੱਖਣ ਵਾਸਤੇ ਜ਼ਿੰਦਗੀ ਭਰ ਦੰਮੜੇ ਹੀ ਕਮਾਉਂਦਾ ਹੈ। ਮਗਰ ਇਕ

ਸਹਿਮ ਵੀ ਰਹਿੰਦਾ ਹੈ ਕਿ ਮਾਇਆ ਘਟ ਨਾ ਜਾਏ ਇਸੇ ਲਈ ਜੋ ਇਸਦੇ ਹੱਥ ਆ ਜਾਂਦਾ ਹੈ ਕਿਸੇ ਨੂੰ ਦੇਣ ਵਾਸਤੇ ਤਿਆਰ ਨਹੀਂ ਹੁੰਦਾ। ਇਸ ਤਰ੍ਹਾਂ ਸਾਰਾ ਜੀਵਨ ਲਗਾ ਕੇ ਵੀ ਉਤਸਵ ਨਹੀਂ ਬਣਦਾ। ਜੀਵਨ ਰੰਨਾਂ ਦਾ ਸਿਆਪਾ ਹੀ ਬਣਦਾ ਹੈ। ਜੀਵਨ ਉਤਸਵ ਤਾਂ ਬਣਦਾ ਹੈ ਜੇ ਸਤਿਗੁਰੂ ਦੀ ਨਦਰ ਹੋਵੇ, ਪ੍ਰਮਾਤਮਾ ਦਾ ਨਾਮ ਸਿਮਰਨ ਪ੍ਰਾਪਤ ਹੋਵੇ, ਪ੍ਰਮਾਤਮਾ ਨਾਲ ਪਿਆਰ ਬਣੇ। ਐਸੇ ਸਿਮਰਨ ਵਿਚੋਂ ਇਕ ਸੰਤੋਖ ਜਨਮ ਲੈਂਦਾ ਹੈ ਤੇ ਸੰਤੋਖ ਵਿਚੋਂ ਖ਼ਲਕਤ ਦੀ ਸੇਵਾ ਜਨਮ ਲੈਂਦੀ ਹੈ। ਫਿਰ ਕਿਸੇ ਦਾ ਲੈ ਕੇ ਨਹੀਂ ਦੇ ਕੇ ਖੁਸ਼ੀ ਹੁੰਦੀ ਹੈ। ਕਿਸੇ ਦਾ ਦਿਲ ਦੁਖਾ ਕੇ ਨਹੀਂ ਸਗੋਂ ਕਿਸੇ ਦਾ ਦੁਖ ਵੰਡਾ ਕੇ ਖੁਸ਼ੀ ਹੁੰਦੀ ਹੈ। ਫਿਰ ਕਿਸੇ ਨੂੰ ਡੋਬ ਕੇ ਨਹੀਂ ਕਿਸੇ ਨੂੰ ਉਭਾਰ ਕੇ, ਤਾਰ ਕੇ ਖੁਸ਼ੀ ਹੁੰਦੀ ਹੈ। ਫਿਰ ਇਹ ਸੱਤੇ ਰੰਨਾਂ ਸਿਆਪਾ ਕਰਨ ਦੀ ਬਜਾਏ ਸਤਸੰਗੀ ਬਣ ਕੇ ਗੁਰ ਸ਼ਬਦ ਰਾਹੀਂ ਮੰਗਲ ਗਾਉਂਦੀਆਂ ਹਨ। ਸਰੀਰ ਸਿਆਪਾ ਘਰ ਨਹੀਂ ਬਲਕਿ ਰੱਬ ਦਾ ਘਰ, ਰੱਬ ਦਾ ਮੰਦਰ ਬਣ ਜਾਂਦਾ ਹੈ ਜਿਥੇ ਬੈਠਾ ਹੋਇਆ ਪ੍ਰਮਾਤਮਾ ਵਿਗਸਦਾ ਹੈ। ਅੱਜ ਪਤਾ ਲੱਗਦਾ ਹੈ ਕਿ ਜੀਵਨ ਤਾਂ ਇਕ ਵਰ ਸੀ ਇਸਦਾ ਸਰਾਪ ਜਾਪਣਾ ਮੇਰੀ ਭੁੱਲ ਸੀ। ਜੀਵਨ ਤਾਂ ਵਿਗਾਸ ਸੀ ਇਸ ਨੂੰ ਰੋਣਾ ਧੋਣਾ ਬਣਾ ਦੇਣਾ ਮੇਰੀ ਭੁੱਲ ਸੀ। ਸਤਿਗੁਰੂ ਜੀ ਮਿਹਰ ਸਦਕਾ ਜੀਵਨ ਵਿਚ ਉਤਸਵ ਦੀ ਨਿਸ਼ਾਨੀ ਅੰਨ ਧਨ ਨਹੀਂ ਸਗੋਂ ਉਤਸਵ ਦੀ ਨਿਸ਼ਾਨੀ ਹੁੰਦੀ ਹੈ—

*ਲਖ ਖੁਸੀਆਂ ਪਾਤਸ਼ਾਹੀਆਂ ਜੇ ਸਤਿਗੁਰ ਨਦਰ ਕਰੇਇ।*



ਇਸ ਉਤਸਵ ਬਾਰੇ ਸੋਝੀ ਤਾਂ ਹੀ ਪੈਂਦੀ ਹੈ ਜੇ ਬਹੀਐ ਪੜਿਆ ਪਾਸਿ।



## ੨੭

# ਗੁਰ ਕਾ ਬਚਨ ਬਸੈ ਜੀਅ ਨਾਲੇ

ਅਸੀਂ ਘਰ ਬਣਾਉਂਦਿਆਂ ਸਭ ਤੋਂ ਪਹਿਲੇ ਜਿਥੇ ਘਰ ਬਣਾਉਣਾ ਹੈ ਪਾਣੀ ਦਾ ਪ੍ਰਬੰਧ ਕਰਦੇਂ ਹਾਂ। ਜੇ ਪਾਣੀ ਹੀ ਨਾ ਹੋਇਆ ਤਾਂ ਘਰ ਦੀ ਉਸਾਰੀ ਕਿਵੇਂ ਹੋਵੇਗੀ। ਖ਼ੈਰ ਕੁਝ ਘਰ ਲੱਕੜੀ ਦੇ ਹੀ ਬਣਦੇ ਹਨ। ਫਿਰ ਵੀ ਘਰ ਵਾਸਤੇ, ਘਰ ਵਿਚ ਰਹਿਣ ਵਾਲਿਆਂ ਵਾਸਤੇ ਪਹਿਲੀ ਲੋੜ ਪਾਣੀ ਦੀ ਹੈ। ਕਿਸੇ ਨੇ ਘਰ ਵੇਖਣਾ ਹੈ ਪਹਿਲੇ ਪੁਛਦਾ ਹੈ ਪਾਣੀ ਬੱਤੀ ਹੈ ? ਘਰ ਵਿਚ ਪ੍ਰਕਾਸ਼ ਚਾਹੀਦਾ ਹੈ, ਅੱਗ ਵੀ ਚਾਹੀਦੀ ਹੈ ਅਤੇ ਪਾਣੀ ਵੀ ਚਾਹੀਦਾ ਹੈ।

ਪਰ ਇਹ ਧਿਆਨ ਜ਼ਰੂਰ ਰੱਖਿਆ ਜਾਂਦਾ ਹੈ ਘਰ ਦੇ ਅੰਦਰੋਂ ਵਾਧੂ ਪਾਣੀ ਬਾਹਰ ਨਿਕਲ ਜਾਏ। ਘਰ ਬਣਾਉਣ ਲੱਗਿਆਂ ਪਾਣੀ ਦੇ ਨਿਕਾਸ ਦਾ ਧਿਆਨ ਰੱਖਦੇ ਹਾਂ। ਜਿਥੇ ਇਹ ਵੇਖਦੇ ਹਾਂ ਕਿ ਘਰ ਵਿਚ ਪਾਣੀ ਆਉਂਦਾ ਹੈ ਕਿ ਨਹੀਂ, ਉਥੇ ਇਹ ਵੀ ਜ਼ਰੂਰੀ ਹੈ ਕਿ ਘਰੋਂ ਬਾਹਰ ਪਾਣੀ ਜਾਂਦਾ ਵੀ ਹੈ ਕਿ ਨਹੀਂ। ਅਸਲ ਵਿਚ ਸਮੁੱਚਾ ਜੀਵਨ ਆਉਣ ਜਾਣ 'ਤੇ ਹੀ ਖੜ੍ਹਾ ਹੈ। ਲੋੜ ਵੇਲੇ ਚੀਜ਼ ਆ ਜਾਵੇ ਜੋ ਲੋੜੋਂ ਵੱਧ ਹੈ ਉਹ ਚਲੀ ਜਾਵੇ, ਜੀਵਨ ਤਾਂ ਹੀ ਠੀਕ ਤਰ੍ਹਾਂ ਚਲ ਸਕਦਾ ਹੈ। ਇਸੇ ਨੂੰ ਅਸੀਂ ਆਈ-ਚਲਾਈ ਕਹਿੰਦੇ ਹਾਂ। ਵਾਧੂ ਚੀਜ਼ ਕੋਈ ਵੀ ਜਾਨ ਦੀ ਖੌ ਹੈ। ਜਿਥੇ ਅਸੀਂ ਘਰ ਵਿਚ ਪਾਣੀ ਚਾਹੁੰਦੇ ਹਾਂ ਕਦੀ ਘੜੇ ਭਰ ਕੇ ਲੋਕੀਂ ਲਿਆਉਂਦੇ ਸਨ ਅੱਜ ਘਰ-ਘਰ ਟੂਟੀਆਂ ਹਨ। ਪਾਣੀ ਆ ਰਿਹਾ ਹੈ, ਉਸ ਵੇਲੇ ਵੀ ਅਤੇ ਅੱਜ ਵੀ ਧਿਆਨ ਰੱਖਦੇ ਹਾਂ ਕਿ ਘਰ ਵਿਚ ਪਾਣੀ ਸਾਡੀ ਮਰਜ਼ੀ ਨਾਲ ਆਵੇ ਆਪਣੇ ਆਪ ਨਾ ਆ ਜਾਵੇ।

ਛੱਤ 'ਤੇ ਪਾਣੀ ਆਪਣੇ ਆਪ ਜਾਵੇ ਸਾਨੂੰ ਪਾਈਪ ਦੇ ਪਾਣੀ ਦਾ ਤਾਂ ਬਿੱਲ ਪੈਂਦਾ ਹੈ ਪਰ ਜੋ ਛੱਤ ਤੋਂ ਆ ਰਿਹਾ ਹੈ ਉਸਦਾ ਕੋਈ ਬਿੱਲ ਵੀ ਨਹੀਂ ਤਾਰਨਾ ਪੈਂਦਾ ਪਰ ਕੋਈ ਚਾਹੁੰਦਾ ਹੈ ਕਿ ਛੱਤ ਤੋਂ ਪਾਣੀ ਆ ਕੇ ਮੇਰਾ ਘਰ ਭਰ ਜਾਵੇ। ਗਲੀ ਉਛਲ ਕੇ ਪਾਣੀ ਨਾਲ ਘਰ ਭਰ ਜਾਏ। ਆ ਤਾਂ ਮੁਫਤ ਰਿਹਾ ਹੈ ਪਰ ਕੋਈ ਚਾਹੁੰਦਾ ਹੈ ਕਿ ਹੜ੍ਹ ਦਾ ਪਾਣੀ ਮੇਰੇ ਘਰ ਆ ਜਾਵੇ। ਕਿਉਂ ਨਹੀਂ ਚਾਹੁੰਦੇ, ਇਸ ਲਈ ਕਿ ਇਹ ਪਾਣੀ ਸਾਰਾ ਘਰ ਬਰਬਾਦ ਕਰ ਦੇਵੇਗਾ। ਪਾਣੀ ਥੋੜ੍ਹਾ ਹੋਵੇ ਤਾਂ ਮਨੁੱਖ ਖ਼ੁਸ਼ ਹੋ ਕੇ ਇਸ਼ਨਾਨ ਕਰਦਾ ਹੈ ਪਰ ਨਦੀ ਹੋਵੇ, ਭਰ ਕੇ ਵਹਿ ਰਹੀ ਹੋਵੇ ਤਾਂ ਡਰਦਾ ਹੈ ਕਿ ਕਿਤੇ ਡੁਬ ਨਾ ਜਾਵਾਂ। ਪਾਣੀ ਤਾਂ ਹੈ ਪਰ ਬੇਕਾਬੂ ਹੈ।

ਬਾਹਰ ਦੇ ਪਾਣੀ ਤੋਂ ਜਿਹੜਾ ਮਨੁੱਖ ਸਦਾ ਹੀ ਬਚਿਆ ਹੋਵੇ ਜਿਸਦੇ ਘਰ ਵਿਚ ਬਰਸਾਤ ਦਾ ਪਾਣੀ ਨਾ ਥੱਲਿਉਂ, ਨਾ ਹੀ ਛੱਤ ਤੋਂ ਕਦੀ ਆਇਆ ਹੋਵੇ ਅਤੇ ਨਾ ਹੀ ਕਦੀ ਕਿਸੇ ਨਦੀ ਵਿਚ ਰੁੜ੍ਹ ਕੇ ਗੋਤੇ ਲਾਏ ਹੋਣ। ਇਕ ਖ਼ਤਰਾ ਤਾਂ ਉਸ ਮਨੁੱਖ ਵਾਸਤੇ ਵੀ ਹੈ ਕਿ ਭਵਸਾਗਰ ਕਿਵੇਂ ਤਰਾਂਗਾ। ਇਹ ਤਰਨਾ ਤਾਂ ਬਹੁਤ ਹੀ ਔਖਾ ਹੈ ਇਥੇ ਤਾਂ ਅਨੇਕਾਂ ਹੀ ਡੁਬ ਰਹੇ ਹਨ। ਸਤਿਗੁਰੂ ਨਾਨਕ ਦੇਵ ਜੀ ਦਾ ਬਚਨ ਹੈ :

*ਤਿਤੁ ਸਰਵਰੜੈ ਭਈਲੇ ਨਿਵਾਸਾ ਪਾਣੀ ਪਾਵਕੁ ਤਿਨਹਿ ਕੀਆ ॥*
*ਪੰਕਜੁ ਮੋਹ ਪਗੁ ਨਹੀ ਚਾਲੈ ਹਮ ਦੇਖਾ ਤਹ ਡੂਬੀਅਲੇ ॥* (ਆਸਾ ਮ : ੧)

ਸਨਾਤਨੀਏ ਵੀਰ ਕਹਿੰਦੇ ਹਨ ਕਿ ਬੇਤਰਨੀ ਨਦੀ ਹੈ ਉਸਨੂੰ ਉਹੀ ਤਰੇਗਾ ਜਿਸਨੇ ਸ਼ਾਸਤ੍ਰ ਅਨੁਸਾਰ ਕਰਮ ਕੀਤੇ ਹਨ, ਨਹੀਂ ਤਾਂ ਬੰਦਾ ਉਸ ਵਿਚ ਹੀ ਡੁੱਬ ਜਾਏਗਾ। ਜੇ ਡੁੱਬ ਕੇ ਮਰ ਵੀ ਜਾਂਦਾ ਤਾਂ ਚਲੋ ਜਾਨ ਖਲਾਸੀ ਹੋ ਜਾਂਦੀ। ਵੱਡੀ ਮੁਸ਼ਕਿਲ ਇਹ ਹੈ ਕਿ ਗੋਤੇ ਖਾਏਗਾ, ਦੁਖੀ ਹੋਵੇਗਾ, ਪਹੁੰਚੇਗਾ ਧਰਮ ਰਾਜ ਦੇ ਪਾਸ ਪਰ ਸਮਾਂ ਬਹੁਤ ਲੱਗੇਗਾ ਬੇਤਰਨੀ ਨਦੀ ਤਰਨੀ ਕੋਈ ਸੌਖੀ ਗੱਲ ਹੈ? ਜਿਨ੍ਹਾਂ ਨੇ ਦਾਨ ਪੁੰਨ ਕੀਤਾ ਹੈ, ਸ਼ਾਸਤ੍ਰ ਅਨੁਸਾਰ ਧਰਮ ਕਰਮ ਕੀਤੇ ਹਨ, ਸਾਲ ਤਾਂ ਉਨ੍ਹਾਂ ਨੂੰ ਲਗ ਜਾਂਦਾ ਹੈ। ਮੈਂ ਉਸ ਵਿਚ ਗੋਤੇ ਨਹੀਂ ਖਾਧੇ ਅਤੇ ਨਾ ਹੀ ਅੱਗੋਂ ਕੋਈ ਐਸੀ ਲਾਲਸਾ ਹੈ ਇਸ ਲਈ ਬੇਤਰਨੀ ਨਦੀ ਬਾਰੇ ਮੇਰਾ ਕੋਈ ਅਨੁਭਵ ਨਹੀਂ ਪਰ ਜਿਨ੍ਹਾਂ ਨੇ ਐਸਾ ਲਿਖਿਆ ਹੈ ਮੈਨੂੰ ਜਾਪਦਾ ਹੈ ਉਨ੍ਹਾਂ ਦਾ ਜ਼ਾਤੀ ਤਜਰਬਾ ਹੈ ਇਸ ਤੋਂ ਬਿਨਾਂ ਐਸਾ ਅਨੁਭਵ ਹੋਣਾ ਮੁਸ਼ਕਲ ਹੈ।



ਜੋਗੀ ਵੀ ਜਦੋਂ ਸਤਿਗੁਰੂ ਨੂੰ ਮਿਲਦੇ ਹਨ ਤਾਂ ਕਹਿੰਦੇ ਹਨ ਕਿ ਦੁਨੀਆ ਔਖਾ ਤਰਿਆ ਜਾਣ ਵਾਲਾ ਸਮੁੰਦਰ ਹੈ ਇਸ ਵਿਚੋਂ ਕਿਵੇਂ ਪਾਰ ਹੋਇਆ ਜਾਵੇ :

*ਦੁਨੀਆ ਸਾਗਰੁ ਦੁਤਰੁ ਕਹੀਐ ਕਿਉ ਕਰਿ ਪਾਈਐ ਪਾਰੋ ॥*

ਸਪਸ਼ੱਟ ਹੈ ਕਿ ਕਿਨਾਰੇ ਖੜ੍ਹੇ ਜੋਗੀ ਵੀ ਡਰ ਰਹੇ ਹਨ। ਸਾਗਰ ਵਿਚ ਤਰਨ ਦਾ ਸਾਹਸ ਨਹੀਂ। ਤਿਆਗੀ ਡਰਦਾ ਹੋਇਆ ਕਿਨਾਰੇ ਹੀ ਖੜ੍ਹਾ ਹੈ। ਸਤਿਗੁਰੂ ਕਹਿੰਦੇ ਹਨ ਕਿੰਨਾਰੇ 'ਤੇ ਖੜ੍ਹੇ ਕਿਵੇਂ ਤਰੋਗੇ। ਖੁਸ਼ਕੀ 'ਤੇ ਖਲੋ ਕੇ ਤਰਨ ਬਾਰੇ ਵਿਚਾਰ ਕਰ ਸਕਦੇ ਹੋ ਭਾਵੇਂ ਕਿੰਨੀਆਂ ਵਿਚਾਰਾਂ ਕਰੀ ਜਾਉ ਪਰ ਤਰਨਾ ਤਾਂ ਹੀ ਆਵੇਗਾ ਜੇ ਪਾਣੀ ਵਿਚ ਉਤਰੋਗੇ। ਜੋਗੀਆਂ ਲਈ ਮੁਸ਼ਕਲ ਹੈ ਉਹ ਡਰਦੇ ਹਨ। ਉਨ੍ਹਾਂ ਨੂੰ ਪੱਕਾ ਭਰੋਸਾ ਹੈ ਕਿ ਸੰਸਾਰ ਵਿਚ ਆ ਗਏ, ਇਸ ਸਮੁੰਦਰ ਵਿਚ ਉਤਰ ਗਏ ਤਾਂ ਅਸੀਂ ਡੁਬ ਜਾਵਾਂਗੇ। ਸਤਿਗੁਰੂ ਨੂੰ ਵੇਖ ਕੇ ਸਿੱਧ ਹੈਰਾਨ ਵੀ ਹੁੰਦੇ ਹਨ ਕਿ ਵੇਖੋ ਇਹ ਪੁਰਸ਼ ਏਡੇ ਵੱਡੇ ਸੰਸਾਰ ਸਮੁੰਦਰ ਵਿਚ ਤਰ ਰਿਹਾ ਹੈ। ਸਤਿਗੁਰੂ ਕਹਿੰਦੇ ਹਨ ਕਿ ਮੈਂ ਪ੍ਰਮਾਣ ਹਾਂ ਤੁਹਾਡੇ ਸਾਹਮਣੇ ਤਰ ਰਿਹਾ ਹਾਂ। ਜੇ ਮੈਂ ਤਰ ਸਕਦਾ ਹਾਂ ਤਾਂ ਤੁਸੀਂ ਕਿਉਂ ਨਹੀਂ ਤਰ ਸਕਦੇ। ਸਿੱਧ ਫਿਰ ਮਜਬੂਰੀ ਦਸਦੇ ਹਨ ਕਿ ਤੁਹਾਨੂੰ ਵੇਖ ਕੇ ਵੀ ਅਜੇ ਘਬਰਾਹਟ ਮੌਜੂਦ ਹੈ ਕਿ ਗ੍ਰਿਹਸਤ

ਵਿਚ ਰਹਿੰਦਿਆਂ ਕੋਈ ਕਿਵੇਂ ਤਰ ਸਕਦਾ ਹੈ। ਅੱਛਾ ਇਹ ਦੱਸੋ ਤੁਸੀਂ ਗ੍ਰਹਿਸਤ ਛੱਡ ਕੇ ਤਾਂ ਨਹੀਂ ਆਏ। ਸਾਹਿਬ ਜੀ ਕਹਿਣ ਲਗੇ ਫਿਰ ਤਾਂ ਮੈਂ ਵੀ ਤੁਹਾਡੇ ਵਾਂਗੂੰ ਕਿਨਾਰੇ 'ਤੇ ਖੜ੍ਹਾ ਹੋਵਾਂਗਾ। ਫਿਰ ਤਰਨ ਦੀ ਕਾਹਦੀ ਖ਼ੂਬੀ ਹੈ ਖ਼ੁਸ਼ਕੀ 'ਤੇ ਨਹੀਂ ਤਰਿਆ ਜਾਂਦਾ ਪਾਣੀ ਵਿਚ ਹੀ ਤਰਿਆ ਜਾਂਦਾ ਹੈ। ਸੁਰਤ ਦਾ ਇਮਤਿਹਾਨ ਗ੍ਰਿਹਸਤ ਵਿਚ ਹੀ ਹੁੰਦਾ ਹੈ।

ਇਹੀ ਤਾਂ ਭਵਜਲ ਹੈ ਇਥੇ ਹੀ ਤਾਂ ਤਰਨਾ ਸਿਖਣਾ ਹੈ। ਪਰ ਤੁਸੀਂ ਤਾਂ ਚਾਹੁੰਦੇ ਹੋ ਕਿਸੇ ਸੁੱਕੇ ਸਰੋਵਰ ਵਿਚ ਤਰਨਾ ਸਿਖੀਏ। ਸੁੱਕੇ ਸਰੋਵਰ ਵਿਚ ਡੁੱਬਣ ਦਾ ਡਰ ਤਾਂ ਕੋਈ ਨਹੀਂ ਪਰ ਸੁੱਕੇ ਸਰੋਵਰ ਵਿਚ ਤਰਨਾ ਵੀ ਨਹੀਂ ਆਵੇਗਾ। ਇਕ ਅਦੀਬ ਨੇ ਬੜਾ ਸੁੰਦਰ ਕਿਹਾ ਹੈ :

*ਮੁਹੱਬਤ ਕੋ ਸਮਝਨਾ ਹੈ ਤੋ ਨਾਸਹੇ ਖ਼ੁਦ ਮੁਹੱਬਤ ਕਰ,*
*ਕਿਨਾਰੇ ਪੇ ਅੰਦਾਜ਼ਾ-ਏ-ਤੂਫਾਂ ਨਹੀਂ ਹੋਤਾ।*

ਸਤਿਗੁਰਾਂ ਨੇ ਕਿਹਾ ਸੀ ਗੁਰੂ ਦੇ ਸ਼ਬਦ ਨੂੰ ਜਿੰਦ ਦਾ ਸਾਥੀ ਬਣਾਉ, ਨਾ ਸ਼ਬਦ ਡੁਬਦਾ ਹੈ ਅਤੇ ਨਾ ਹੀ ਤੁਹਾਨੂੰ ਡੁਬਣ ਦੇਵੇਗਾ। ਜਿਸਨੇ ਸ਼ਬਦ ਨੂੰ ਸਾਥੀ ਬਣਾਇਆ ਉਸਦਾ ਕਿੰਨਾ ਪਵਿੱਤਰ ਜੀਵਨ ਬਣ ਜਾਂਦਾ ਹੈ। ਉਹ ਮਨੁੱਖ ਕਿੰਨਾ ਸੁਚੇਤ ਹੁੰਦਾ ਹੈ। ਇਸ ਜਗਤ ਰੂਪੀ ਕੱਜਲ ਦੀ ਕੋਠੜੀ ਰਹਿੰਦਿਆਂ ਵੀ ਉਸਨੂੰ ਕੋਈ ਦਾਗ਼ ਨਹੀਂ ਲਗਦਾ। ਉਹ ਜੀਵਨ ਨਿਰਦੋਸ਼ ਜੀਵਨ ਹੁੰਦਾ ਹੈ। ਸ਼ਬਦ ਉਸਦੀ ਹਰ ਤਰ੍ਹਾਂ ਰਖਵਾਲੀ ਕਰਦਾ ਹੈ ਜਿਵੇਂ ਕਿ ਨਵ-ਜੰਮੇ ਬੱਚੇ ਦੀ ਰਖਵਾਲੀ ਉਸਦੀ ਮਾਂ ਕਰਦੀ ਹੈ। ਗੁਰਬਾਣੀ ਵਿਚ ਇਸ ਅਵਸਥਾ ਦਾ ਉਲੇਖ ਇਕ ਸ਼ਬਦ ਵਿਚ ਹੈ ਜੋ ਸ਼ਬਦ ਪ੍ਰਸ਼ਨੋਤਰੀ ਹੈ :

*ਮੋਹ ਮਲਨ ਨੀਦ ਤੇ ਛੁਟਕੀ ਕਉਨੁ ਅਨੁਗ੍ਰਹੁ ਭਇਓ ਰੀ ॥*
*ਮਹਾ ਮੋਹਨੀ ਤੁਧੁ ਨ ਵਿਆਪੈ ਤੇਰਾ ਆਲਸ ਕਹਾ ਗਇਓ ਰੀ ॥ਰਹਾਉ॥*
*ਕਾਮੁ ਕ੍ਰੋਧੁ ਅਹੰਕਾਰੁ ਗਾਖਰੋ ਸੰਜਮਿ ਕਉਨ ਛੁਟਿਓ ਰੀ ॥*
*ਸੁਰਿ ਨਰ ਦੇਵ ਅਸੁਰ ਤ੍ਰੈ ਗੁਨੀਆ ਸਗਲੋ ਭਵਨੁ ਲੁਟਿਓ ਰੀ ॥*
*ਦਾਵਾ ਅਗਨਿ ਬਹੁਤ ਤ੍ਰਿਣ ਜਾਲੇ ਕੋਈ ਹਰਿਆ ਬੂਟੁ ਰਹਿਓ ਰੀ ॥*
*ਐਸੋ ਸਮਰਥੁ ਵਰਨਿ ਨ ਸਾਕਉ ਤਾ ਕੀ ਉਪਮਾ ਜਾਤ ਨ ਕਹਿਓ ਰੀ ॥*
*ਕਾਜਰ ਕੋਠ ਮਹਿ ਭਈ ਨ ਕਾਰੀ ਨਿਰਮਲ ਬਰਨੁ ਬਨਿਓ ਰੀ ॥*
*ਮਹਾ ਮੰਤ੍ਰੁ ਗੁਰ ਹਿਰਦੈ ਬਸਿਓ ਅਚਰਜ ਨਾਮ ਸੁਨਿਓ ਰੀ ॥*
*ਕਰਿ ਕਿਰਪਾ ਪ੍ਰਭਿ ਨਦਰਿ ਅਵਲੋਕਨ ਅਪੁਨੈ ਚਰਣਿ ਲਗਾਈ ॥*
*ਪ੍ਰੇਮ ਭਗਤਿ ਨਾਨਕ ਸੁਖੁ ਪਾਇਆ ਸਾਧੂ ਸੰਗਿ ਸਮਾਈ ॥*

(ਆਸਾ ਮ : ੫ ਪੰਨਾ ੩੮੩)

ਸਤਿਗੁਰੂ ਦਾ ਬਚਨ ਜਿੰਦ ਦਾ ਸਾਥੀ ਹੋਵੇ ਫਿਰ ਬੰਦਾ ਜੀਉਂਦੇ ਜੀਅ ਕਿਸੇ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਵਿਚ ਨਹੀਂ ਡੁੱਬਦਾ, ਕਿਸੇ ਪਾਪ ਵਿਚ ਨਹੀਂ ਡੁੱਬਦਾ ਸਤਿਗੁਰੂ ਦਾ ਸ਼ਬਦ ਪਾਪਾਂ ਦੇ ਪੱਥਰ ਉਤਾਰ ਕੇ ਰੱਖ ਦਿੰਦਾ ਹੈ। ਮਨੁੱਖ

ਹੌਲਾ ਹੋ ਜਾਂਦਾ ਹੈ, ਫਿਰ ਮਨੁੱਖ ਆਪ ਤਰਦਾ ਹੈ ਅਤੇ ਬੜੇ ਅਨੰਦ ਨਾਲ ਤਰਦਾ ਹੈ, ਫਿਰ ਤਾਂ ਹੋਰਨਾਂ ਨੂੰ ਵੀ ਤਾਰ ਲੈਂਦਾ ਹੈ ਪਰ ਇਹ ਸਾਰੀ ਬਰਕਤ ਹੈ ਸਤਿਗੁਰੂ ਦੇ ਬਚਨ ਦੀ। ਐਸਾ ਰੱਬ ਦਾ ਪਿਆਰਾ ਨਾ ਆਪ ਬੇਤਰਨੀ ਨਦੀ ਵਲ ਜਾਂਦਾ ਹੈ ਨਾ ਹੀ ਕਿਸੇ ਹੋਰ ਨੂੰ ਬੇਤਰਨੀ ਨਦੀ ਵਿਚ ਡੁੱਬਣ ਵਾਸਤੇ ਜਾਣ ਦਿੰਦਾ ਹੈ।

ਮਨੁੱਖ ਦਾ ਘਰ ਪਾਣੀ ਤੋਂ ਬਚਿਆ ਰਹੇ। ਪਾਣੀ ਸੇਵਾਦਾਰ ਵਾਂਗੂੰ ਇਸਦੀ ਸੇਵਾ ਕਰੇ। ਨਾ ਹੀ ਮਨੁੱਖ ਕਿਸੇ ਨਦੀ ਵਿਚ ਡੁੱਬੇ। ਸਾਰੀ ਉਮਰ ਪਾਣੀ ਤੋਂ ਕੋਈ ਦੁੱਖ ਨਾ ਮਿਲਿਆ ਹੋਵੇ ਫਿਰ ਵੀ ਇਕ ਖ਼ਤਰਾ ਤਾਂ ਹੈ ਕਿ ਮੇਰੀ ਚੋਰੀ ਨਾ ਹੋ ਜਾਵੇ।

ਮਨੁੱਖ ਘਰ ਐਸਾ ਬਣਾਉਂਦਾ ਹੈ ਕਿ ਗਰਮੀ ਸਰਦੀ ਤੋਂ ਬਚਿਆ ਰਹਾਂ, ਬਰਸਾਤ ਅਤੇ ਹਨੇਰੀ ਤੋਂ ਬਚਾਅ ਹੋਵੇ। ਸੁਖ ਵੀ ਮਿਲੇ, ਥਕਿਆ ਟੁਟਿਆ ਆ ਕੇ ਵਿਸ਼ਰਾਮ ਕਰ ਸਕਾਂ, ਨਾਲ ਹੀ ਸੁਰੱਖਿਆ ਹੋਵੇ, ਚੋਰੀ ਦਾ ਡਰ ਨਾ ਰਹੇ, ਘਰ ਐਸਾ ਚਾਹੁੰਦੇ ਹਾਂ ਕਿ ਚੋਰੀ ਨਾ ਹੋਵੇ। ਕਮਜ਼ੋਰ ਚੋਰ ਉਸ ਵੇਲੇ ਚੋਰੀ ਕਰਦਾ ਹੈ ਜਦੋਂ ਘਰ ਵਾਲਾ ਘਰ ਨਾ ਹੋਵੇ ਜਾਂ ਘਰ ਵਾਲਾ ਸੁੱਤਾ ਹੋਵੇ। ਜਾਗ ਪਵੇ ਤਾਂ ਚੋਰ ਦੌੜ ਜਾਂਦਾ ਹੈ। ਪਰ ਜੇ ਚੋਰ ਸ਼ਕਤੀਸ਼ਾਲੀ ਹੋਵੇ ਉਹ ਡਾਕੂ ਹੁੰਦਾ ਹੈ ਉਹ ਤਾਂ ਬੰਦੂਕ ਵਿਖਾ ਕੇ ਕਹਿੰਦਾ ਹੈ ਕੱਢ ਕੀ ਹੈ ਤੇਰੇ ਪਾਸ। ਲੈ ਜਾਂਦਾ ਹੈ। ਹੋਰ ਸ਼ਕਤੀਸ਼ਾਲੀ ਡਾਕੂ ਲੁਟੇਰਾ ਹੋਵੇ ਤਾਂ ਉਹ ਮਾਲ ਨਹੀਂ ਚੁੱਕਦਾ ਮਾਲਕ ਨੂੰ ਹੀ ਅਗਵਾ ਕਰਕੇ ਲੈ ਜਾਂਦਾ ਹੈ। ਉਹ ਕਹਿੰਦਾ ਹੈ ਮਾਲ ਆਪੇ ਹੀ ਮਗਰ ਆ ਜਾਵੇਗਾ। ਇਸ ਦੇ ਘਰ ਵਾਲੇ ਮਾਲ ਦੇ ਜਾਣਗੇ ਤੇ ਮਾਲਕ ਛੁਡਾ ਕੇ ਲੈ ਜਾਣਗੇ। ਫਿਰ ਵੀ ਜੇ ਕਿਸੇ ਬੰਦੇ ਦੀ ਕਦੀ ਵੀ ਚੋਰੀ ਨਾ ਹੋਈ ਹੋਵੇ, ਕਦੀ ਕਿਸੇ ਡਾਕੂ ਦੇ ਕਾਬੂ ਨਾ ਆਇਆ ਹੋਵੇ, ਸਾਰਾ ਮਾਲ ਸਹੀ ਸਲਾਮਤ ਬਚਿਆ ਹੋਵੇ ਇਕ ਚੋਰ ਤਾਂ ਅਖੀਰ ਲੁੱਟ ਹੀ ਲੈਂਦਾ ਹੈ ਉਹ ਹੈ ਜਮ ਚੋਰ। ਸਭ ਕੁਝ ਧਰਿਆ ਧਰਾਇਆ ਹੀ ਰਹਿ ਜਾਂਦਾ ਹੈ। ਜਮ ਚੋਰ ਐਸਾ ਹੈ ਸਾਰਿਆਂ ਦੇ ਵੇਖਦਿਆਂ ਮਾਲਕ ਨੂੰ ਅਗਵਾ ਕਰਕੇ ਲੈ ਤੁਰਦਾ ਹੈ ਫਿਰ ਇਹ ਵੀ ਨਹੀਂ ਕਹਿੰਦਾ ਕਿ ਇੰਨੀ ਕੁ ਫਿਰੌਤੀ ਦੇ ਦੇਣਾ ਤੇ ਇਸਨੂੰ ਵਾਪਸ ਭੇਜ ਦਿਆਂਗਾ।

ਪਰ ਸਤਿਗੁਰੂ ਦਾ ਬਚਨ ਜੀਅ ਦਾ ਸਾਥੀ ਹੈ ਤਾਂ ਇਸ ਚੋਰ ਦਾ ਵੀ ਡਰ ਨਹੀਂ। ਰੱਬ ਦੇ ਪਿਆਰੇ ਤਾਂ ਕਹਿੰਦੇ ਹਨ ਜਮ ਚੋਰ ਅਸੀਂ ਤੇਰੇ ਨਾਲ ਨਹੀਂ ਜਾਣਾ ਅਸੀਂ ਤਾਂ ਪਹਿਲਾਂ ਹੀ ਹਰਿ ਕੇ ਦੁਆਰ ਮਰੇ ਪਏ ਹਾਂ ਜਿਥੇ ਤੂੰ ਲੇਖੇ ਲਈ ਲੋਕਾਂ ਨੂੰ ਲੈ ਕੇ ਜਾਂਦਾ ਹੈ ਸਾਡਾ ਉਹ ਲੇਖਾ ਹੈ ਨਹੀਂ। ਅਸੀਂ ਰੱਬ ਨਾਲ ਪਿਆਰ ਕੀਤਾ, ਉਸਦੇ ਪਿਆਰ ਸਦਕਾ ਪਾਪ ਕਰਨ ਦਾ ਅਵਸਰ ਹੀ ਨਹੀਂ ਮਿਲਿਆ। ਦੋਵਾਂ ਵਿਚੋਂ ਇਕ ਹੀ ਕੰਮ ਹੋਣਾ ਸੀ ਜਾਂ ਅਸੀਂ ਪਾਪ ਕਰਦੇ ਜਾਂ ਪਿਆਰ ਕਰਦੇ। ਰੱਬ ਨੂੰ ਪਿਆਰ ਕਰਦਿਆਂ ਜੀਵਨ ਬਤੀਤ ਹੋ ਗਿਆ ਹੈ। ਅਸੀਂ ਰੱਬ ਦੇ ਦਰ 'ਤੇ ਆ ਡਿੱਗੇ ਹਾਂ। ਤੇਰੀ ਲੋੜ ਨਹੀਂ, ਤੇਰੀ ਇਥੇ ਪਹੁੰਚ ਵੀ ਨਹੀਂ, ਹੁਣ ਤਾਂ ਰੱਬ ਆਪ ਹੀ ਪੁਛੇਗਾ ਕਿ ਕੌਣ ਦਰਵਾਜ਼ੇ ਵਿਚ ਮਰਿਆ ਪਿਆ ਹੈ ਤੇ ਮੈਂ ਕਹਿ

ਦਿਆਂਗਾ ਦਾਤਾ ਤੁਹਾਡਾ ਦਾਸ ਕਬੀਰ ਹੈ। ਆਪ ਤਾਂ ਹੁਣ ਉਠਣ ਜੋਗੇ ਨਹੀਂ ਹੁਣ ਆਪ ਹੀ ਹੱਥ ਨਾਲ ਪਾਸੇ ਕਰੋ। ਇਸੇ ਬਹਾਨੇ ਤੇਰੇ ਹੱਥ ਲੱਗਣਗੇ, ਨਹੀਂ ਤਾਂ ਚਰਨ ਨਾਲ ਹੀ ਰਾਹ ਵਿਹਲਾ ਕਰਨ ਲਈ ਠੋਕਰ ਮਾਰ ਦੇ ਤੇਰੇ ਚਰਨਾਂ ਦੀ ਛੋਹ ਮਿਲ ਜਾਏ ਤਾਂ ਸਾਡਾ ਮਰਨਾ ਸਫਲ ਹੋ ਜਾਏ। ਸੱਚ ਹੈ ਕਿ ਜਿਨ੍ਹਾਂ ਦੇ ਅੰਦਰ ਗੁਰੂ ਦਾ ਬਚਨ ਹੈ ਜਮ ਤਸਕਰ ਉਨ੍ਹਾਂ ਨੂੰ ਨਹੀਂ ਲੁੱਟ ਸਕਦਾ। ਸਤਿਗੁਰੂ ਦਾ ਬਚਨ ਐਸੀ ਸਿੱਖਿਆ ਹੈ ਕਿ ਇਹ ਸਿੱਖਿਆ ਰੂਪ ਵਿਚ ਜਿਹੜਾ ਇਕ ਵਾਰ ਵੀ ਸੁਣ ਲੈਂਦਾ ਹੈ ਉਸਦੀ ਮਤਿ ਵਿਚ, ਉਸਦੀ ਸੋਚਣੀ ਵਿਚ ਹੀਰਿਆਂ ਵਰਗੀਆਂ, ਜਵਾਹਰ ਵਰਗੀਆਂ, ਅਮੁੱਲ ਮੋਤੀਆਂ ਵਰਗੀਆਂ ਵਿਚਾਰਾਂ ਆਉਣੀਆਂ ਸ਼ੁਰੂ ਹੋ ਜਾਂਦੀਆਂ ਹਨ। ਫਿਰ ਇਹ ਮਾਨਕ ਮੋਤੀ ਐਸੇ ਹਨ ਜਿਨ੍ਹਾਂ ਨੂੰ ਸੰਨ੍ਹ ਵੀ ਨਹੀਂ ਲਗ ਸਕਦੀ। ਕੋਈ ਚੋਰ ਵੀ ਨਹੀਂ ਚੁਰਾ ਸਕਦਾ। ਜਿਨ੍ਹਾਂ ਸਤਿਗੁਰੂ ਦੇ ਪਿਆਰੇ ਸਿੱਖਾਂ ਨੇ ਗੁਰੂ ਦੀ ਰਹਿਣੀ ਅਨੁਸਾਰ ਜੀਵਨ ਬਿਤਾਇਆ ਹੈ ਉਹ ਤਾਂ ਜਮ ਤੋਂ ਨਹੀਂ ਡਰਦੇ।

ਵਿਚਾਰਵਾਨਾਂ ਦਾ ਖ਼ਿਆਲ ਹੈ ਕਿ ਜਿਵੇਂ ਹਰ ਯੋਗਤਾ ਦਾ ਇਮਤਿਹਾਨ ਹੈ ਸੂਰਬੀਰਤਾ ਦਾ ਵੀ ਇਮਤਿਹਾਨ ਹੈ। ਇਕ ਕਾਫ਼ਲੇ ਨਾਲ ਇਕ ਪਹਿਲਵਾਨ ਸੀ ਜੋ ਦੋਹਾਂ ਬੰਦਿਆਂ ਨੂੰ ਹੱਥਾਂ 'ਤੇ ਬਿਠਾ ਕੇ ਉਪਰ ਚੁੱਕ ਦਿੰਦਾ ਸੀ। ਸਿਆਣੇ ਕਹਿੰਦੇ ਸਨ ਇਸ ਵਿਚ ਹਾਥੀ ਜਿੰਨਾ ਬਲ ਹੈ। ਕਾਫ਼ਲੇ ਦੀ ਰਖਵਾਲੀ ਵਾਸਤੇ ਉਸਨੂੰ ਨਾਲ ਰੱਖਿਆ ਗਿਆ। ਉਹ ਰੋਜ਼ ਫ਼ਖ਼ਰ ਨਾਲ ਕਹਿੰਦਾ ਸੀ ਸੁਣਿਆ ਹੈ ਕਿ ਕਾਫ਼ਲਿਆਂ ਨੂੰ ਡਾਕੂ ਪੈਂਦੇ ਹਨ। ਮੇਰਾ ਤਾਂ ਮਨ ਤਰਸ ਗਿਆ ਹੈ ਕਿ ਵੇਖਾਂ ਤਾਂ ਸਹੀ ਡਾਕੂ ਕੀ ਹਨ। ਇਕ ਵਾਰ ਸਾਹਮਣੇ ਆ ਜਾਣ ਤਾਂ ਹੱਥਾਂ ਨਾਲ ਡਾਕੂਆਂ ਦੇ ਇੰਜ ਟੁਕੜੇ ਕਰਕੇ ਸੁਟ ਦਿਆਂ ਜਿਵੇਂ ਸੁੱਕੇ ਤੀਲੇ ਨੂੰ ਤੋੜ ਕੇ ਸੁਟ ਦੇਈਦਾ ਹੈ। ਮੈਂ ਚਾਹੁੰਦਾ ਹਾਂ ਕਿ ਇਕ ਵਾਰ ਜ਼ਰੂਰ ਆਉਣ ਤਾਂ ਕਿ ਤੁਹਾਡਾ ਖਾਧਾ ਨਮਕ ਤਾਂ ਹਲਾਲ ਹੋ ਜਾਵੇ। ਉਹ ਐਸੀਆਂ ਸ਼ੇਖ਼ੀਆਂ ਮਾਰ ਹੀ ਰਿਹਾ ਸੀ ਕਿ ਡਾਕੂਆਂ ਨੇ ਇਕ ਚਟਾਨ ਪਿਛੋਂ ਸਿਰ ਕੱਢੇ। ਕਾਫ਼ਲੇ ਵਿਚੋਂ ਇਕ ਬਜ਼ੁਰਗ ਨੇ ਕਿਹਾ ਡਾਕੂ ਆ ਗਏ ਹਨ, ਤਿਆਰ ਹੋ ਜਾ, ਡਾਕੂਆਂ ਦੇ ਦਰਸ਼ਨ ਕਰ ਲੈ। ਪਹਿਲਵਾਨ ਬੇਸ਼ਕ ਬਲ ਵਾਲਾ ਸੀ ਪਰ ਕਦੀ ਮੈਦਾਨੇ-ਜੰਗ ਵਿਚ ਕਿਸੇ ਸੂਰਮੇ ਨਾਲ ਵਾਹ ਨਹੀਂ ਸੀ ਪਿਆ। ਡਾਕੂ ਇੰਨੀ ਫੁਰਤੀ ਨਾਲ ਆਏ। ਉਨ੍ਹਾਂ ਨੂੰ ਵੇਖ ਕੇ ਇਸ ਦੇ ਤੀਰ ਤੇ ਕਮਾਨ ਜ਼ਮੀਨ 'ਤੇ ਡਿਗ ਪਏ। ਇਸ ਦੇ ਹੱਥ ਕੰਬਣ ਲੱਗ ਪਏ ਤੇ ਡਾਕੂ ਕਾਫ਼ਲੇ ਨੂੰ ਲੁਟ ਕੇ ਲੈ ਗਏ। ਇਹ ਵੇਖਦਾ ਹੀ ਰਹਿ ਗਿਆ।

ਸਾਰੀ ਉਮਰ ਦੀ ਕੀਤੀ ਬੰਦਗੀ ਤੇ ਉੱਚੇ ਆਚਰਨ ਦਾ ਇਮਤਿਹਾਨ ਮੌਤ ਹੈ ਕਿ ਮਰਨ ਲੱਗੇ ਬੰਦੇ ਦੀ ਕੀ ਹਾਲਤ ਹੈ। ਐਸਾ ਕੌਣ ਹੈ ਜੋ ਗੁਰੂ ਅਮਰਦਾਸ ਜੀ ਵਾਂਗੂੰ ਕਹਿ ਰਿਹਾ ਹੋਵੇ ਕਿ ਮੇਰੇ ਪਿਛੋਂ ਕਿਸੇ ਨੇ ਰੋਣਾ ਨਹੀਂ ਮੈਨੂੰ ਤਾਂ ਸਿਰੋਪਾਉ ਮਿਲ ਰਿਹਾ ਹੈ ਜਿਹੜਾ ਮੇਰਾ ਮਿੱਤਰ ਹੈ ਉਸ ਨੂੰ ਤਾਂ ਖ਼ੁਸ਼ ਹੋਣਾ ਚਾਹੀਦਾ ਹੈ। ਮੌਤ ਜੇ ਸਨਮਾਨ ਸਮਾਰੋਹ ਬਣ ਗਈ ਹੈ ਤਾਂ ਸਮਝ ਲੈਣਾ ਕਿ ਬੰਦਗੀ ਹੋਈ ਹੈ।

ਗੁਰੂ ਦਾ ਬਚਨ ਜਿੰਦ ਦਾ ਸਾਥੀ ਹੈ ਤਾਂ ਚੋਰ ਦਾ ਡਰ ਕੋਈ ਨਹੀਂ ਪਰ ਜੇ ਜਮ ਦਾ ਡਰ ਹੈ ਤਾਂ ਅੱਗੇ ਦੋਜ਼ਖ ਦੀ ਅੱਗ ਦਾ ਵੀ ਡਰ ਹੈ। ਮਨੁੱਖ ਦਾ ਅੱਗ ਬਿਨਾਂ ਸਰਦਾ ਵੀ ਨਹੀਂ ਪਰ ਮਨੁੱਖ ਅੱਗ ਤੋਂ ਡਰਦਾ ਵੀ ਬਹੁਤ ਹੈ। ਆਦਿ ਕਾਲ ਵਿਚ ਜਦੋਂ ਮਨੁੱਖ ਜੰਗਲਾਂ ਵਿਚ ਪਸ਼ੂਆਂ ਵਾਲੀ ਜ਼ਿੰਦਗੀ ਬਤੀਤ ਕਰਦਾ ਸੀ। ਜੰਗਲੀ ਜਾਨਵਰਾਂ ਦਾ ਵੀ ਖ਼ਤਰਾ ਬਣਿਆ ਰਹਿੰਦਾ ਸੀ। ਜਦੋਂ ਪਹਿਲੀ ਵਾਰ ਅੱਗ ਦਾ ਆਵਿਸ਼ਕਾਰ ਹੋਇਆ ਤਾਂ ਮਨੁੱਖ ਗਦ-ਗਦ ਹੋ ਗਿਆ ਅਤੇ ਇਸ ਨੇ ਅਗਨੀ ਨੂੰ ਦੇਵਤਾ ਆਖ ਕੇ ਪੂਜਿਆ ਸੀ। ਅੱਗ 'ਤੇ ਇਹ ਭੋਜਨ ਪਕਾਉਣ ਲੱਗ ਪਿਆ ਸੀ। ਅਗਨੀ ਬਾਲ ਕੇ ਸਰਦੀ ਤੋਂ ਬਚਾਅ ਹੋ ਗਿਆ ਸੀ। ਅਗਨੀ ਦੇ ਪ੍ਰਕਾਸ਼ ਕਰਕੇ ਜੰਗਲੀ ਜਾਨਵਰ ਡਰ ਕੇ ਦੂਰ ਦੌੜ ਜਾਂਦੇ ਸਨ। ਅਜੋਕੀ ਜ਼ਿੰਦਗੀ ਨੂੰ ਵੇਖੀਏ ਮਨੁੱਖ ਦਾ ਅਗਨੀ 'ਤੇ ਕਈ ਰੂਪਾਂ ਵਿਚ ਕੰਟਰੋਲ ਹੈ। ਤੇ ਜ਼ਿੰਦਗੀ ਦੀਆਂ ਬਹੁਤ ਸਾਰੀਆਂ ਲੋੜਾਂ ਅਗਨੀ ਤੋਂ ਇਹ ਪੂਰੀਆਂ ਕਰ ਰਿਹਾ ਹੈ। ਪਰ ਇਕ ਧਿਆਨ ਹਮੇਸ਼ਾ ਹੀ ਰੱਖਣਾ ਪੈਂਦਾ ਹੈ ਕਿ ਅਗਨੀ ਕਿਤੇ ਬੇਕਾਬੂ ਨਾ ਹੋ ਜਾਵੇ। ਅਸੀਂ ਘਰ ਤੋਂ ਲੈ ਕੇ ਵੱਡੀਆਂ-ਵੱਡੀਆਂ ਇਮਾਰਤਾਂ ਬਣਾਉਣ ਲੱਗਿਆਂ ਇਕ ਧਿਆਨ ਪਹਿਲਾਂ ਦੇ ਰੱਖਦੇ ਹਾਂ ਕਿ ਕਿਤੇ ਅੱਗ ਨਾ ਲੱਗ ਜਾਵੇ। ਤੇ ਜੇ ਲੱਗ ਹੀ ਜਾਵੇ ਤਾਂ ਉਸਨੂੰ ਛੇਤੀ ਤੋਂ ਛੇਤੀ ਕਾਬੂ ਕਿਵੇਂ ਕੀਤਾ ਜਾਵੇ, ਬੁਝਾਈ ਕਿਵੇਂ ਜਾਵੇ।

ਸਰੀਰ ਵਿਚ ਵੀ ਅਗਨੀ ਹੈ। ਕਾਬੂ ਵਿਚ ਹੋਵੇ ਤਾਂ ਮਨੁੱਖ ਤੰਦਰੁਸਤ ਹੈ ਜੇ ਇਹ ਅਗਨੀ ਵੱਧ ਘੱਟ ਹੋ ਜਾਵੇ ਤਾਂ ਜੀਵਨ ਖ਼ਤਰੇ ਵਿਚ ਹੁੰਦਾ ਹੈ। ਬਾਹਰ ਦੀ ਅਗਨੀ ਵੀ ਕਾਬੂ ਵਿਚ ਹੋਵੇ ਤਾਂ ਸਵਰਗ ਹੈ, ਬੇਕਾਬੂ ਹੋ ਜਾਵੇ ਤਾਂ ਨਰਕ ਹੈ। ਚੁਲ੍ਹੇ ਵਿਚ ਸਮੇਂ ਨਾਲ ਅੱਗ ਬਲਦੀ ਹੋਵੇ, ਸੁੰਦਰ ਭੋਜਨ ਪੱਕਦਾ ਹੋਵੇ, ਸਰਦੀ ਵਿਚ ਇਸ਼ਨਾਨ ਲਈ ਗਰਮ ਪਾਣੀ ਮਿਲੇ, ਸਰਦੀ ਵਿਚ ਅਗਨੀ ਦੀ ਨਿੱਘ ਮਿਲੇ ਤਾਂ ਸਵਰਗ ਹੈ, ਪਰ ਘਰ ਨੂੰ ਅੱਗ ਲੱਗ ਕੇ ਸਮੇਤ ਪ੍ਰਵਾਰ ਬੰਦਾ ਸੜ ਜਾਏ ਤਾਂ ਅਗਨੀ ਨਰਕ ਹੈ ਜਿਸਦੇ ਘਰ ਨੂੰ ਅੱਗ ਲੱਗ ਜਾਵੇ ਤੇ ਸਭ ਕੁਝ ਤਬਾਹ ਹੋ ਜਾਵੇ ਕੀ ਉਸਨੂੰ ਕੋਈ ਹੋਰ ਨਰਕ ਭਾਲਣ ਦੀ ਜ਼ਰੂਰਤ ਹੈ ?

ਹੋ ਸਕਦਾ ਹੈ ਕਿਸੇ ਦੇ ਘਰ ਨੂੰ ਕਦੀ ਅੱਗ ਨਾ ਲੱਗੀ ਹੋਵੇ ਅਤੇ ਸਰੀਰ ਨੂੰ ਵੀ ਕਦੀ ਅਗਨੀ ਦਾ ਸੇਕ ਨਾ ਲੱਗਾ ਹੋਵੇ ਪਰ ਇਕ ਅਗਨੀ ਅੱਗੇ ਤਿਆਰ ਹੈ ਉਸ ਅੱਗ ਤੋਂ ਕਿਵੇਂ ਬਚਿਆ ਜਾਏ। ਬਾਬਾ ਫ਼ਰੀਦ ਜੀ ਉਸ ਅਗਨੀ ਦਾ ਉਲੇਖ ਬਾਣੀ ਵਿਚ ਕਰਦੇ ਹਨ :

*ਫ਼ਰੀਦਾ ਮਉਤੈ ਦਾ ਬੰਨਾ ਏਵੈ ਦਿਸੈ, ਜਿਉ ਦਰੀਆਵੈ ਢਾਹਾ ॥*
*ਅਗੈ ਦੋਜਕ ਤਪਿਆ ਸੁਣੀਐ, ਹੂਲ ਪਵੈ ਕਹਾਹਾ ॥*
*ਇਕਨਾ ਨੋ ਸਭ ਸੋਝੀ ਆਈ ਇਕਿ ਫਿਰਦੇ ਵੇਪਰਵਾਹਾ ॥*
*ਅਮਲ ਜਿ ਕੀਤਿਆ ਦੁਨੀ ਵਿਚ, ਸੇ ਦਰਗਹ ਓਗਾਹਾ ॥੯੪॥*

(ਸਲੋਕ ਫ਼ਰੀਦ ਜੀ ਪੰਨਾ ੧੩੮੩)

ਨਰਕਾਂ ਦੀ ਅੱਗ, ਦੋਜ਼ਖ ਦੀ ਅੱਗ ਇੰਨੀ ਦੁਖਦਾਈ ਹੈ ਕਿ ਸਾੜਦੀ ਹੈ ਪਰ ਬੰਦਾ ਸਿਰਫ ਦੁਖੀ ਹੁੰਦਾ ਹੈ ਮਰਦਾ ਨਹੀਂ। ਨਰਕ ਹੈ ਹੀ ਇਹ। ਨਰਕ ਦੀ

ਵਿਆਖਿਆ ਹੀ ਇਹ ਹੈ ਕਿ ਜਿਥੇ ਨਾ ਜੀ ਸਕੀਏ, ਨਾ ਮਰ ਸਕੀਏ। ਨਰਕ ਉਹ ਹੈ ਜਿਥੇ ਜਾਨ ਖਲਾਸੀ ਨਹੀਂ ਹੁੰਦੀ ਦੁਖ ਰੂਪੀ ਜਮ ਹਰ ਵੇਲੇ ਸਿਰ 'ਤੇ ਖੜ੍ਹੇ ਹਨ, ਪਰ ਸਤਿਗੁਰੂ ਦਾ ਬਚਨ ਜਿਨ੍ਹਾਂ ਦੀ ਜਿੰਦ ਦਾ ਸਾਥੀ ਹੈ ਗੁਰੂ ਦਾ ਬਚਨ ਰਖਵਾਲਾ ਨਾਲ ਹੈ। ਸਤਿਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਹਨ ਕਿ ਇਹ ਨਾਮ ਧਨ, ਜੋ ਸਤਿਗੁਰੂ ਦੇ ਬਚਨ ਵਿਚੋਂ ਪ੍ਰਾਪਤ ਹੋਇਆ ਹੈ, ਪਾਣੀ ਵਿਚ ਨਹੀਂ ਡੁੱਬਦਾ। ਇਸ ਨੂੰ ਕੋਈ ਚੋਰ ਚੁਰਾ ਨਹੀਂ ਸਕਦਾ ਅਤੇ ਜਿਸਨੂੰ ਅੱਗ ਸਾੜ ਨਹੀਂ ਸਕਦੀ। ਜਿਸਦੇ ਪੱਲੇ ਸਤਿਗੁਰੂ ਦਾ ਸ਼ਬਦ ਹੈ ਇਨ੍ਹਾਂ ਬਲਾਵਾਂ ਤੋਂ ਉਸਨੂੰ ਵੀ ਕੋਈ ਖ਼ਤਰਾ ਨਹੀਂ।

*ਗੁਰ ਕਾ ਬਚਨੁ ਬਸੈ ਜੀਅ ਨਾਲੇ ॥*
*ਜਲ ਨਹੀ ਡੂਬੈ ਤਸਕਰ ਨਹੀ ਲੇਵੈ,*
*ਭਾਹਿ ਨ ਸਾਕੈ ਜਾਲੇ ॥* (ਧਨਾਸਰੀ ਮ: ੫–ਪੰਨਾ ੬੭੯)

ਹੋਰ ਫ਼ੁਰਮਾਉਂਦੇ ਹਨ :

*ਮਹਾ ਅਨੰਦ ਮੰਗਲ ਰੂਪ, ਤੁਮਰੇ ਬਚਨ ਅਨੂਪ ਰਸਾਲ ॥*
*ਹਿਰਦੈ ਚਰਣ, ਸਬਦ ਸਤਿਗੁਰ ਕੋ ਨਾਨਕ ਬਾਧਿਓ ਪਾਲ ॥*
(ਧਨਾਸਰੀ ਮ: ੫ ਪੰਨਾ ੬੮੦)

*ਮਾਈ ਸਤਿ ਸਤਿ ਸਤਿ ਹਰਿ, ਸਤਿ ਸਤਿ ਸਤਿ ਸਾਧਾ ॥*
*ਬਚਨੁ ਗੁਰੂ ਜੋ ਪੂਰੇ ਕਹਿਓ ਮੈ ਛੀਕਿ ਗਾਂਠਰੀ ਬਾਧਾ ॥*
(ਸਾਰੰਗ ਮ: ੫ ਪੰਨਾ ੧੨੦੪)



ਸਤਿਗੁਰੂ ਦਾ ਬਚਨ ਮੰਨਣ ਵਾਲਾ ਹੀ ਬਚਨ ਦਾ ਬਲੀ ਹੋ ਸਕਦਾ ਹੈ ਤੇ ਐਸੇ ਬਲੀ ਹੀ ਇਸ ਸੰਸਾਰ ਵਿਚੋਂ ਜਿੱਤ ਕੇ ਸਨਮਾਨ ਨਾਲ ਪ੍ਰਮਾਤਮਾ ਦੀ ਹਜ਼ੂਰੀ ਵਿਚ ਜਾ ਕੇ ਖੁਸ਼ੀਆਂ ਪ੍ਰਾਪਤ ਕਰਦੇ ਹਨ।

ਪਰ ਸਤਿਗੁਰੂ ਦੇ ਬਚਨ ਦੀ ਮਹਾਨਤਾ ਦਾ ਪਤਾ ਤਾਂ ਹੀ ਲੱਗੇਗਾ ਜੇ ਬਹੀਐ ਪੜਿਆ ਪਾਸ।



## ੨੮

## *ਸਤੀ ਪਹਿਰੀ ਸਤ ਭਲਾ*

ਇਸ ਸੰਸਾਰ ਦਾ ਇਕ ਅਟਲ ਨਿਯਮ ਹੈ ਕਿ ਜਿਥੇ ਸਿਰਜਣਾ ਹੈ, ਉਥੇ ਤਰਤੀਬ ਹੈ, ਉਥੇ ਸਿਆਣਪ ਹੈ ਅਤੇ ਸਮਾਂ ਵੀ ਲੱਗਦਾ ਹੈ। ਫਿਲਮਾਂ ਨੂੰ ਛੱਡ ਕੇ ਸਿਰਜਣਾ ਫੌਰਨ ਨਹੀਂ ਹੁੰਦੀ। ਇਕ ਝੌਂਪੜੀ ਖੜ੍ਹੀ ਕਰਨ ਲੱਗਿਆਂ ਵੀ ਮਿਹਨਤ ਦੀ ਲੋੜ ਹੈ, ਕਿਸੇ ਤਰਤੀਬ ਦੀ ਲੋੜ ਹੈ ਅਤੇ ਸਮੇਂ ਦੀ ਲੋੜ ਹੈ। ਨਗਰ ਤੇ ਸ਼ਹਿਰ ਫੂਕ ਮਾਰਿਆਂ ਨਹੀਂ ਵੱਸ ਜਾਂਦੇ ਬਹੁਤ ਕੁਝ ਕਰਨਾ ਪੈਂਦਾ ਹੈ। ਸਾਰਾ ਮੈਟੀਰੀਅਲ ਕੋਲ ਹੁੰਦਿਆਂ ਵੀ ਸਮੇਂ ਦੀ, ਸਿਆਣਪ ਦੀ ਤੇ ਘਾਲਣਾ ਦੀ ਲੋੜ ਹੈ ਪਰ ਸ਼ਹਿਰਾਂ ਨੂੰ ਗਿਰਾਉਣ ਵਾਸਤੇ, ਉਜਾੜਨ ਵਾਸਤੇ, ਸਾੜਨ ਵਾਸਤੇ ਸਿਆਣਿਆਂ ਦੀ ਲੋੜ ਨਹੀਂ ਸਗੋਂ ਦਸ ਵੀਹ ਬੇਰਹਿਮ ਤੇ ਮੂਰਖ ਚਾਹੀਦੇ ਹਨ ਸਾਰੇ ਸ਼ਹਿਰ ਨੂੰ ਅੱਗ ਲਾ ਕੇ ਸਾੜ ਦੇਣਗੇ ਤੇ ਇਹ ਵੀ ਯਾਦ ਰੱਖਣ ਵਾਲੀ ਗੱਲ ਹੈ ਕਿ ਸਿਰਜਣਾ ਦੀ ਭਾਵਨਾ ਹਰ ਇਕ ਦਿਮਾਗ਼ ਵਿਚੋਂ ਨਹੀਂ ਨਿਕਲਦੀ ਪਰ ਵਿਨਾਸ਼ ਦੀ ਭਾਵਨਾ, ਉਜਾੜੇ ਦੀ ਭਾਵਨਾ ਹਰ ਇਕ ਦਿਮਾਗ਼ ਵਿਚੋਂ ਫੁੱਟ ਫੁੱਟ ਕੇ ਬਾਹਰ ਨਿਕਲ ਰਹੀ ਹੈ ਜਿਵੇਂ ਕਿ ਕਿਸੇ ਸੋਮੇ ਵਿਚੋਂ ਪਾਣੀ ਆਪਣੇ ਆਪ ਉਛਾਲੇ ਮਾਰਦਾ ਹੋਇਆ ਬਾਹਰ ਨਿਕਲਦਾ ਹੈ।

ਇਸ ਮਨ ਵਿਚੋਂ ਕੋਈ ਪਰਉਪਕਾਰ ਦਾ, ਸੇਵਾ ਦਾ, ਦੂਸਰੇ ਦੇ ਭਲੇ ਦਾ ਤੇ ਆਪਣੇ ਭਲੇ ਦਾ ਵਿਚਾਰ ਨਿਕਲੇ ਇਸ ਵਾਸਤੇ ਤਾਂ ਮਨ ਨੂੰ ਬਹੁਤ ਸਾਧਨਾ ਪੈਂਦਾ ਹੈ। ਜਿਵੇਂ ਕਿ ਇਕ ਕਿਸਾਨ ਖੇਤੀ ਨੂੰ ਸਾਧਦਾ ਹੈ, ਫਿਰ ਸੁਹਣਾ ਬੀਜ ਬੀਜਦਾ ਹੈ ਤੇ ਫਿਰ ਖਾਣ ਯੋਗ ਅਨਾਜ ਪੈਦਾ ਹੁੰਦਾ ਹੈ ਪਰ ਨਦੀਨ ਘਾਹ ਤਾਂ ਆਪਣੇ ਆਪ ਹੀ ਪੈਦਾ ਹੋ ਜਾਂਦਾ ਹੈ। ਘਾਹ ਨਦੀਨ ਬੀਜਣ ਦੀ ਲੋੜ ਨਹੀਂ ਸਗੋਂ ਇਸ ਨੂੰ ਤਾਂ ਖੇਤੀ ਦੀ ਸੁਰੱਖਿਆ ਵਾਸਤੇ ਪੁੱਟਣ ਦੀ ਲੋੜ ਪੈਂਦੀ ਹੈ। ਇਸੇ ਤਰ੍ਹਾਂ ਬੁਰਿਆਈਆਂ ਨੂੰ, ਮਨ ਵਿਚ ਬੀਜਣ ਦੀ ਲੋੜ ਨਹੀਂ ਸਗੋਂ ਪੁੱਟਣ ਦੀ ਲੋੜ ਹੈ। ਪਰ ਇਸ ਬੰਦੇ ਨੇ ਮਨ ਖੇਤੀ ਨੂੰ ਸਾਧਿਆ ਹੀ ਨਹੀਂ, ਬੀਜ ਚੰਗਾ ਬੀਜਿਆ ਹੀ ਨਹੀਂ ਤਾਂ ਅਨਾਜ ਦੀ ਕੀ ਆਸ ਹੋ ਸਕਦੀ ਹੈ। ਇਸ ਮਨੁੱਖ ਦੀ ਮਾਨਸਿਕ ਹਾਲਤ ਐਸੀ ਹੈ ਜੈਸਾ ਕਿ ਕਿਸੇ ਉਜਾੜ ਵਿਚ ਪਈ ਖੇਤੀ ਦੀ ਹੁੰਦੀ ਹੈ। ਸਤਿਗੁਰੂ ਕਹਿੰਦੇ ਹਨ ਧਰਤੀ ਸਾਧ ਵੀ ਲਈਏ ਪਰ ਜਦੋਂ ਤਕ ਬੀਜ ਖ਼ਾਲਸ ਨਹੀਂ ਅਤੇ ਬੀਜਿਆ ਹੀ ਕੁਝ ਨਹੀਂ, ਕੀ ਉਗੇਗਾ ?

*ਜੈਸੇ ਧਰਤੀ ਸਾਧੈ ਬਹੁ ਬਿਧਿ, ਬਿਨੁ ਬੀਜੈ ਨਹੀ ਜਾਂਮੈ ॥*
*ਰਾਮ ਨਾਮ ਬਿਨੁ ਮੁਕਤਿ ਨ ਹੋਈ ਹੈ ਤੁਟੈ ਨਾਹੀ ਅਭਿਮਾਨੈ ॥*
(ਸਾਰੰਗ ਮ: ੫ ਪੰਨਾ ੧੨੦੫)

ਸਿਆਣੇ ਕਿਸਾਨ ਨੂੰ ਆਪਣੀ ਖੇਤੀ ਦਾ ਹਰ ਵੇਲੇ ਹੀ ਧਿਆਨ ਰੱਖਣਾ ਪੈਂਦਾ ਹੈ। ਪਹਿਲਾ, ਕਿ ਖੇਤੀ 'ਤੇ ਕੋਈ ਕਬਜ਼ਾ ਹੀ ਨਾ ਕਰਕੇ ਬੈਠ ਜਾਏ। ਦੂਜਾ, ਰੁੱਤ ਅਨੁਸਾਰ ਖੇਤੀ ਨੂੰ ਤਿਆਰ ਕਰਨਾ ਤੇ ਵੱਤਰ ਦਾ ਧਿਆਨ ਰੱਖਣਾ। ਤੀਜਾ, ਠੀਕ ਢੰਗ ਨਾਲ ਖ਼ਾਲਸ ਬੀਜ ਲੱਭਣਾ ਅਤੇ ਖੇਤੀ ਵਿਚ ਬੀਜਣਾ। ਚੌਥਾ, ਉਗਦੀ ਖੇਤੀ ਨੂੰ ਬੜਾ ਖ਼ਤਰਾ ਹੁੰਦਾ ਹੈ ਪੰਛੀ ਉਜਾੜ ਨਾ ਜਾਣ। ਪੰਜਵਾਂ, ਵੱਡੀ ਹੋਈ ਖੇਤੀ ਨੂੰ ਜਾਨਵਰ ਪਸ਼ੂ ਨਾ ਉਜਾੜ ਜਾਣ। ਛੇਵਾਂ, ਖੇਤੀ ਨੂੰ ਨਦੀਨ ਤੋਂ ਬਚਾਉਣਾ, ਬੀਮਾਰੀਆਂ ਤੋਂ ਬਚਾਉਣਾ। ਸਤਵਾਂ, ਕੁਦਰਤੀ ਕਰੋਪੀ ਤੋਂ ਬਚਾਉਣ ਲਈ ਰੱਬ ਅੱਗੇ ਜੋਦੜੀ ਕਰਨੀ ਕਿ ਪੱਕੀ 'ਤੇ ਗੜਾ ਨਾ ਪੈ ਜਾਵੇ। ਅੱਠਵਾਂ, ਸਮੇਂ ਅਨੁਸਾਰ ਅਨਾਜ ਨੂੰ ਮੀਂਹ ਹਨੇਰੀ ਤੋਂ ਬਚਾ ਕੇ ਘਰ ਲਿਆਉਣਾ। ਏਨਾ ਸੁਚੇਤ ਕਿਸਾਨ ਨੂੰ ਰਹਿਣਾ ਪੈਂਦਾ ਹੈ ਤਾਂ ਕਿਤੇ ਅਨਾਜ ਉਸ ਦੇ ਘਰ ਆਉਂਦਾ ਹੈ। ਸਤਿਗੁਰੂ ਬਾਣੀ ਵਿਚ ਫ਼ੁਰਮਾਉਂਦੇ ਹਨ—

*ਮਨ ਮੇਰੇ, ਅਨਦਿਨੁ ਜਾਗੁ ਹਰਿ ਚੇਤਿ ॥*
*ਆਪਣੀ ਖੇਤੀ ਰਾਖਿ ਲੈ ਕੂੰਜ ਪੜੇਗੀ ਖੇਤਿ ॥* (ਸਿਰੀ ਰਾਗ ਮ: ੩ ਪੰਨਾ ੩੪)

ਖੇਤੀ ਨਾਲ ਕਿਸਾਨ ਨੂੰ ਕਿੰਨੀ ਮਿਹਨਤ ਕਰਨੀ ਪੈਂਦੀ ਤਾਂ ਕਿਤੇ ਖੇਤੀ ਤਿਆਰ ਹੁੰਦੀ ਹੈ ਪਰ ਖੇਤੀ ਤਬਾਹ ਕਰਨ ਵਾਸਤੇ ਕਿੰਨੀ ਕੁ ਸਿਆਣਪ ਅਤੇ ਮਿਹਨਤ ਦੀ ਲੋੜ ਹੈ। ਖੇਤੀ ਕੱਟੀ ਗਈ, ਕਣਕ ਦੀਆਂ ਭਰੀਆਂ ਬੰਨ੍ਹ ਕੇ ਖਲਵਾੜਾ ਲਗਾ ਦਿੱਤਾ ਗਿਆ। ਕਿਸੇ ਸ਼ਰਾਰਤੀ ਨੇ ਆ ਕੇ ਮਾਚਸ ਕੱਢੀ, ਇਕ ਤੀਲੀ ਬਾਲੀ ਤੇ ਖਲਵਾੜੇ ਵਿਚ ਸੁੱਟ ਦਿੱਤੀ। ਬਸ ਵੇਖਦਿਆਂ-ਵੇਖਦਿਆਂ ਹੀ ਕਿਸਾਨ ਦੀ ਛੇ ਮਹੀਨੇ ਦੀ ਮਿਹਨਤ, ਖ਼ੂਨ ਪਸੀਨੇ ਦੀ ਕਮਾਈ ਰਾਖ਼ ਦੀ ਢੇਰੀ ਬਣ ਕੇ ਰਹਿ ਜਾਵੇਗੀ। ਇਕ ਲਾਇਬ੍ਰੇਰੀ ਵਿਚ ਜਿੰਨੀਆਂ ਕਿਤਾਬਾਂ ਹਨ, ਕਿੰਨੀ ਮਿਹਨਤ ਨਾਲ ਲਿਖੀਆਂ ਗਈਆਂ, ਇਕੱਠੀਆਂ ਕੀਤੀਆਂ ਗਈਆਂ, ਕਿੰਨੇ ਦਿਮਾਗ਼ ਲਾਏ ਗਏ ਹਨ, ਇੰਨੀਆਂ ਕਿਤਾਬਾਂ ਲਿਖੀਆਂ ਗਈਆਂ ਪਰ ਸਾੜਨ ਲੱਗਿਆਂ ਕਿੰਨੀ ਕੁ ਮਿਹਨਤ ਤੇ ਸਿਆਣਪ ਦੀ ਲੋੜ ਹੈ। ਵਿਦਵਾਨ ਖੋਜੀ ਕਹਿੰਦੇ ਹਨ ਸਿਕੰਦਰੀਆ ਵਿਚ ਜਦੋਂ ਲਾਇਬ੍ਰੇਰੀ ਨੂੰ ਅੱਗ ਲਾਈ ਗਈ ਤਾਂ ਏਨੀਆਂ ਕਿਤਾਬਾਂ ਸੜੀਆਂ ਕਿ ਛੇ ਮਹੀਨਿਆਂ ਤਕ ਧੂੰਆਂ ਨਿਕਲਦਾ ਰਿਹਾ ਸੀ, ਡਰਦਾ ਕੋਈ ਉਸ ਅੱਗ ਨੂੰ ਬੁਝਾਉਣ ਦਾ ਹੌਸਲਾ ਨਹੀਂ ਸੀ ਕਰਦਾ। ਸਿੱਖ ਰੈਫਰੈਂਸ ਲਾਇਬ੍ਰੇਰੀ ਦੇ ਸੜਨ ਨਾਲ, ਜੋ ਸਿੱਖ ਪੰਥ ਦਾ ਨੁਕਸਾਨ ਹੋਇਆ ਹੈ, ਪਤਾ ਨਹੀਂ ਕਦੋਂ ਪੂਰਾ ਹੋਵੇਗਾ, ਕਿੰਨਾ ਸਮਾਂ ਲਗੇਗਾ। ਕੁਝ ਐਸੇ ਹੀ ਖਰੜੇ ਸੜ ਗਏ ਹੋਣਗੇ ਸ਼ਾਇਦ ਜਿਨ੍ਹਾਂ ਦੀ ਦੂਸਰੀ ਕਾਪੀ ਹੀ ਨਾ ਮਿਲ ਸਕੇ।

ਪ੍ਰਸਿੱਧ ਵਿਦਵਾਨ ਸ਼ੇਖ਼ ਸਾਅਦੀ ਦੇ ਕਥਨ ਨਾਲ ਮੈਂ ਸਹਿਮਤ ਹਾਂ ਕਿ ਜੋ ਸੱਚ ਹੈ ਉਹ ਤੋੜਿਆਂ ਨਹੀਂ ਟੁੱਟਦਾ, ਉਹ ਵਕਤੀ ਤੌਰ 'ਤੇ ਟੁੱਟਦਾ ਹੈ ਫਿਰ ਜੁੜ ਜਾਂਦਾ ਹੈ ਅਤੇ ਜੋ ਵਿਨਾਸ਼ ਦੀ ਭਾਵਨਾ ਵਾਲਾ ਹੈ ਉਹ ਇਕ ਬੇਕਾਰ ਪੱਥਰ ਹੈ

ਅਤੇ ਬੇਕਾਰ ਤੇ ਭੈੜਾ ਪੱਥਰ ਜੇ ਇਕ ਸੋਨੇ ਦੇ ਪਿਆਲੇ ਨੂੰ ਤੋੜ ਵੀ ਦੇਵੇ, ਮੋਤੀ ਨੂੰ ਤੋੜ ਵੀ ਦੇਵੇ ਤਾਂ ਉਸ ਪਿਆਲੇ ਦੀ ਕੀਮਤ ਸੋਨੇ ਕਰਕੇ ਹੈ। ਸੋਨਾ ਤਾਂ ਟੁੱਟਾ ਵੀ ਫਿਰ ਸੋਨੇ ਦੇ ਭਾਅ ਵਿਕ ਜਾਵੇਗਾ. ਪਰ ਪੱਥਰ ਦੀ ਤਾਂ ਕੋਈ ਕੀਮਤ ਨਹੀਂ ਪੈਣੀ।

ਸਾਅਦੀ ਲਿਖਦੇ ਹਨ :

*ਸੰਗੇ ਬਦ, ਗੌਹਰ ਅਗਰ ਕਾਸਾ-ਏ-ਜ਼ਰੀਂ ਸ਼ਿਕੰਦ,*
*ਕੀਮਤੇ ਸੰਗ ਨੈ ਫਜ਼ਾਇਦ ਵ ਜ਼ਰ ਕਮ ਨਾ ਸ਼ਵੱਦ ॥*

ਪਰ ਘਾਟ ਇਹ ਜ਼ਰੂਰ ਪੈਂਦੀ ਹੈ ਕੁਝ ਘਾੜਤਾਂ ਐਸੀਆਂ ਹੁੰਦੀਆਂ ਹਨ ਜਿਹੜੀਆਂ ਮਨੁੱਖਤਾ ਨੂੰ ਸੇਧ ਦੇਣ ਵਾਲੀਆਂ ਹੁੰਦੀਆਂ ਹਨ ਤੇ ਕੁਝ ਘਾੜਤਾਂ ਇਤਿਹਾਸਕ ਹੁੰਦੀਆਂ ਹਨ ਜਿਨ੍ਹਾਂ ਨੂੰ ਵੇਖ ਕੇ ਸੁਭਾਵਕ ਹੀ ਮਨ ਵਿਚ ਹੁਲਾਰਾ ਪੈਦਾ ਹੁੰਦਾ ਹੈ। ਨਵੀਂ ਘਾੜਤ ਮਨ ਨੂੰ ਉਹ ਹੁਲਾਰਾ ਨਹੀਂ ਦੇ ਸਕਦੀ ਉਸ ਘਾੜਤ ਦੀ ਕੀਮਤ ਵੀ ਕੁਝ ਘੱਟ ਨਹੀਂ ਹੁੰਦੀ। ਉਸ ਘਾੜਤ ਨੂੰ ਘੜਣ ਲੱਗਿਆਂ ਕਿੰਨੀਆਂ ਸਦੀਆਂ ਲੱਗ ਜਾਂਦੀਆਂ ਹਨ ਪਰ ਤਬਾਹ ਕਰਨ ਲੱਗਿਆਂ ਤਾਂ ਇਕ ਛਿਨ ਲਗਦਾ ਹੈ। ਜੋੜਨ ਲੱਗਿਆਂ ਕਲਾ ਚਾਹੀਦੀ ਹੈ ਪਰ ਤੋੜਨ ਲਈ ਕਿਸੇ ਕਲਾ ਦੀ ਲੋੜ ਨਹੀਂ।

ਸ਼ਾਇਦ ਇਸੇ ਲਈ ਕੁਝ ਸਤ ਪੁਰਸ਼ਾਂ ਨੇ ਕਿਹਾ ਸੀ ਕਿ ਜੋੜਨ ਵਰਗਾ ਪੁੰਨ ਕੋਈ ਨਹੀਂ ਅਤੇ ਤੋੜਨ ਵਰਗਾ ਪਾਪ ਕੋਈ ਨਹੀਂ। ਚੰਚਲ ਮਨ ਵਿਚੋਂ ਜੋੜਨ ਵਾਲਾ ਫੁਰਨਾ ਤਾਂ ਕੋਈ ਨਿਕਲਦਾ ਨਹੀਂ ਸਿਰਫ ਤੋੜਨ ਵਾਲੇ ਫੁਰਨੇ ਹੀ ਨਿਕਲਦੇ ਹਨ। ਧਾਰਮਿਕ ਸਾਧਨਾ ਕਰਨ ਵਾਲਿਆਂ ਨੇ, ਜਿਨ੍ਹਾਂ ਨੇ ਜੀਵਨ ਭਰ ਦੀ ਘਾਲਣਾ ਇਸ ਮਨ ਦੇ ਪਿਛੇ ਲੱਗ ਕੇ ਤਬਾਹ ਕਰ ਲਈ, ਉਨ੍ਹਾਂ ਨੇ ਕਿਹਾ ਹੈ ਕਿ ਇਸ ਮਨ ਦਾ ਕਦੀ ਭਰੋਸਾ ਨਾ ਕਰੋ। ਗੁਰਬਾਣੀ ਵਿਚ ਵੀ ਕਿਹਾ ਹੈ ਕਿ ਇਹ ਮਨ ਧੋਖੇਬਾਜ਼ ਹੈ। ਹੇ ਖੋਟੇ ਮਨ ਤੇਰਾ ਭਰੋਸਾ ਨਹੀਂ ਜਿਵੇਂ ਗਧੇ ਦਾ ਕੀ ਭਰੋਸਾ ਹੈ ਕਦੋਂ ਲੱਤ ਮਾਰ ਦੇਵੇ। ਉਸ ਦੀਆਂ ਲੱਤਾਂ ਦਾ ਰੱਸਾ ਵੀ ਉਸ ਉਤੇ ਭਾਰ ਲੱਦ ਕੇ ਹੀ ਖੋਲ੍ਹਿਆ ਜਾਂਦਾ ਹੈ ਇਸੇ ਤਰ੍ਹਾਂ ਤੈਨੂੰ ਵੀ ਗੁਰ ਸ਼ਬਦ ਦੇ ਰੱਸੇ ਨਾਲ ਬੰਨ੍ਹਣਾ ਚਾਹੀਦਾ ਹੈ ਅਤੇ ਗੁਰਮਤਿ ਦਾ ਭਾਰ ਤੇਰੇ ਉਤੋਂ ਕਦੀ ਨਹੀਂ ਉਤਾਰਨਾ ਚਾਹੀਦਾ। ਜਿਨ੍ਹਾਂ ਨੇ ਮਨ ਨੂੰ ਖੁਲ੍ਹਾ ਤੇ ਅਵਾਰਾ ਛੱਡ ਦਿੱਤਾ ਉਨ੍ਹਾਂ ਦੇ ਪੱਲੇ ਜੀਵਨ ਭਰ ਦਾ ਪਛਤਾਵਾ ਹੀ ਪਿਆ ਹੈ। ਮਨ ਦੀ ਚੰਚਲਤਾ ਦੇ ਹੁੰਦਿਆਂ ਅੱਜ ਤੱਕ ਵਿਗਾਸੁ ਕਿਸੇ ਨੂੰ ਪ੍ਰਾਪਤ ਨਹੀ ਹੋ ਸਕਿਆ। ਕਈ ਸੱਜਣਾ ਨੇ ਸਵੇਰੇ ਸ਼ਾਮ ਕੁਝ ਪਾਠ ਪੂਜਾ ਕਰਕੇ ਇਹ ਧਾਰਨਾ ਬਣਾ ਲਈ ਹੈ ਕਿ ਅਸੀਂ ਧਰਮ ਕਮਾ ਲਿਆ ਹੈ। ਅਸੀਂ ਸਵੇਰੇ ਪਾਠ ਕਰ ਲਿਆ ਹੈ ਸ਼ਾਮੀਂ ਪਾਠ ਕਰ ਲਿਆ ਹੈ। ਕਿਸੇ ਨੇ ਮੂਰਤੀ ਪੂਜਾ ਕਰ ਲਈ, ਧੂਪ ਦੀਪ ਕਰ ਲਈ, ਜੋਤ ਜਗਾ ਦਿਤੀ, ਮੱਥਾ ਟੇਕ ਦਿਤਾ। ਕਿਸੇ ਨੇ ਨਮਾਜ਼ ਪੜ੍ਹ ਲਈ, ਰੋਜ਼ੇ ਰੱਖ ਲਏ ਅਤੇ ਕਿਸੇ ਨੇ ਵਰਤ ਰੱਖ ਲਏ, ਪਰ ਇਸ ਪਾਸੇ ਕਿਸੇ ਭਾਗਾਂ ਵਾਲੇ ਨੇ ਹੀ ਧਿਆਨ ਦਿਤਾ ਹੋਵੇਗਾ ਕਿ ਮੈਂ ਥੋੜ੍ਹਾ ਜਿਹਾ ਸਮਾਂ ਬੰਦਗੀ ਕਰਕੇ ਬਾਕੀ ਦਾ ਸਾਰਾ ਸਮਾਂ ਕਿਵੇਂ ਬਿਤਾਇਆ ਹੈ। ਰਾਤ ਪਾਠ ਪੂਜਾ

ਤੋਂ ਬਾਅਦ ਸਾਰੀ ਰਾਤ ਕਿਵੇਂ ਬੀਤੀ ਹੈ। ਅੰਮ੍ਰਿਤ ਵੇਲੇ ਪਾਠ ਤੋਂ ਬਾਅਦ ਸਾਰਾ ਦਿਨ ਕਿਵੇਂ ਬਤੀਤ ਹੋਇਆ ਹੈ। ਕਿਤੇ ਐਸਾ ਤਾਂ ਨਹੀਂ ਹੁੰਦਾ ਕਿ ਦਿਨ ਰਾਤ ਬੰਦਾ ਨਵੇਂ ਤੋਂ ਨਵਾਂ ਗੁਨਾਹ ਕਰ ਰਿਹਾ ਹੋਵੇ ਅਤੇ ਸਵੇਰੇ ਸ਼ਾਮ ਦੀ ਬੰਦਗੀ ਕਰਕੇ ਇਹ ਭਰਮ ਪਾਲ ਰਿਹਾ ਹੋਵੇ ਕਿ ਜਿਹੜੇ ਪਾਪ ਹੋਏ ਸਨ ਉਹ ਬਖਸ਼ੇ ਗਏ ਹਨ। ਮਨ ਤਾਂ ਇੰਨਾ ਚੰਚਲ ਹੈ ਕਿ ਇਕ ਛਿਨ ਵੀ ਇਸ ਨੂੰ ਖੁਲ੍ਹ ਦੇ ਦਿਤੀ ਜਾਏ ਤਾਂ ਇਹ ਉਮਰ ਦੀ ਕੀਤੀ ਹੋਈ ਕਮਾਈ ਤਬਾਹ ਕਰ ਦਿੰਦਾ ਹੈ ਪਰ ਜਿਨ੍ਹਾਂ ਨੇ ਸੱਤ ਪਹਿਰ ਮਨ ਨੂੰ ਖੁਲ੍ਹ ਦੇ ਰੱਖੀ ਹੈ ਉਨ੍ਹਾਂ ਦੀ ਕੀਤੀ ਇਕ ਪਹਿਰ ਦੀ ਕਮਾਈ ਦਾ ਵੀ ਕੀ ਬਚਿਆ ਹੋਵੇਗਾ।

ਸਤਿਗੁਰੂ ਅੰਗਦ ਦੇਵ ਜੀ ਫ਼ੁਰਮਾਉਂਦੇ ਹਨ ਕਿ ਰਾਤ ਦੇ ਚੌਥੇ ਪਹਿਰ ਭਾਵ ਅੰਮ੍ਰਿਤ ਵੇਲੇ ਸੁਰਤ ਵਾਲੇ ਗੁਰਮੁਖਾਂ ਦੇ ਮਨ ਵਿਚ ਚਾਅ ਪੈਦਾ ਹੋ ਜਾਂਦਾ ਹੈ। ਜਿਹੜੇ ਸਿਮਰਨ ਭਜਨ ਦੇ ਦਰਿਆ ਹਨ ਉਨ੍ਹਾਂ ਸਤਸੰਗੀਆਂ ਨਾਲ ਉਨ੍ਹਾਂ ਦੀ ਦੋਸਤੀ ਹੈ—ਭਾਵ ਸੰਗ ਹੈ। ਜਿਨ੍ਹਾਂ ਦੇ ਮਨ ਵਿਚ ਤੇ ਮੂੰਹ ਵਿਚ ਸਦਾ ਥਿਰ ਰਹਿਣ ਵਾਲੇ ਸੱਚੇ ਪ੍ਰਭੂ ਦਾ ਨਾਂ ਹੈ। ਪਰ ਇਹ ਅੰਮ੍ਰਿਤ ਵੇਲਾ ਸਾਂਭ ਕੇ ਸੱਤ ਪਹਿਰ ਅਵੇਸਲੇ ਨਹੀਂ ਹੋ ਜਾਣਾ ਚਾਹੀਦਾ। ਰਹਿੰਦੇ ਸੱਤ ਪਹਿਰ ਵੀ ਉਨ੍ਹਾਂ ਪੜ੍ਹਿਆਂ ਦੇ ਪਾਸ ਬੈਠਣਾ ਚਾਹੀਦਾ ਹੈ ਜਿਨ੍ਹਾਂ ਨੇ ਇਹ ਪੜ੍ਹਿਆ ਹੈ ਕਿ ਖੋਟਾ ਕੀ ਹੈ ਤੇ ਖਰਾ ਕੀ ਹੈ। ਜਿਨ੍ਹਾਂ ਨੇ ਇਹ ਪੜ੍ਹਿਆ ਹੈ ਕਿ ਕੂੜ ਕੀ ਹੈ ਤੇ ਸੱਚ ਕੀ ਹੈ, ਪਾਪ ਕੀ ਹੈ ਤੇ ਪੁੰਨ ਕੀ ਹੈ ਜਿਨ੍ਹਾਂ ਦੀ ਵਿਚਾਰ ਇਕ ਤੱਕੜੀ ਦੀ ਤਰ੍ਹਾਂ ਹੈ। ਪੂਰਾ ਤੋਲਣਾ ਜਿਨ੍ਹਾਂ ਨੂੰ ਆਉਂਦਾ ਹੈ ਐਸੇ ਸਤਸੰਗੀਆਂ ਦੇ ਪਾਸ ਬੈਠਿਆਂ ਕੂੜ ਦੀ ਰਾਸ ਘਟ ਜਾਂਦੀ ਹੈ, ਪਾਪਾਂ ਦੀ ਪੋਟ ਖ਼ਤਮ ਹੋ ਜਾਂਦੀ ਹੈ। ਜੀਵਨ ਦਾ ਸਾਰਾ ਖੋਟ ਉਹ ਇੰਜ ਬਾਹਰ ਕੱਢ ਕੇ ਸੁੱਟ ਦਿੰਦੇ ਹਨ ਜਿਵੇਂ ਕੋਈ ਸੁਨਿਆਰਾ ਸੋਨੇ ਨੂੰ ਤਾਅ ਦੇ ਕੇ ਉਸਦੀ ਸਾਰੀ ਮੈਲ ਕੱਢ ਦਿੰਦਾ ਹੈ। ਸਤਸੰਗ ਇਕ ਐਸੀ ਅਗਨੀ ਹੈ ਜਿਸ ਵਿਚੋਂ ਗੁਜ਼ਰ ਕੇ ਮਨੁੱਖ ਦਾ ਜੀਵਨ ਪਵਿੱਤਰ ਜੀਵਨ ਹੋ ਜਾਂਦਾ ਹੈ। ਗੁਰੂ ਸਰਾਫ਼ ਦੀ ਨਜ਼ਰ ਵਿਚ ਜਿਹੜਾ ਪ੍ਰਵਾਨ ਹੋ ਜਾਏ ਫਿਰ ਸ਼ੱਕ ਵਾਲੀ ਗੱਲ ਕੋਈ ਨਹੀਂ ਹੁੰਦੀ, ਵਾਰ-ਵਾਰ ਉਸਨੂੰ ਪਰਖਣ ਦੀ ਲੋੜ ਨਹੀਂ ਪੈਂਦੀ।

*ਅਠੀ ਪਹਰੀ ਅਠ ਖੰਡ, ਨਾਵਾ ਖੰਡ ਸਰੀਰੁ॥*
*ਤਿਸੁ ਵਿਚਿ ਨਉ ਨਿਧਿ ਨਾਮੁ ਏਕੁ, ਭਾਲਹਿ ਗੁਣੀ ਗਹੀਰੁ॥*
*ਕਰਮਵੰਤੀ ਸਾਲਾਹਿਆ, ਨਾਨਕ ਕਰਿ ਗੁਰ ਪੀਰੁ॥*

ਸਤਿਗੁਰੂ ਅੰਗਦ ਦੇਵ ਜੀ ਫ਼ੁਰਮਾਉਂਦੇ ਹਨ ਕਿ ਅਸੀਂ ਨੌਂਖੰਡ ਪ੍ਰਿਥਵੀ ਕਹਿੰਦੇ ਹਾਂ। ਜੇ ਅਸੀਂ ਨੌਂਵਾਂ ਖੰਡ ਸਰੀਰ ਨੂੰ ਮੰਨ ਲਈਏ ਤਾਂ ਇਹ ਸਰੀਰ ਨਉ ਨਿਧ ਰੂਪ ਪ੍ਰਮਾਤਮਾ ਦਾ ਨਾਮ ਹੈ। ਉਸ ਗੁਣਾਂ ਦੇ ਗਹਿਰੇ ਸਮੁੰਦਰ ਨੂੰ ਭਾਗਾਂ ਵਾਲੇ ਬੰਦੇ ਮੁਰਸ਼ਦ ਦਾ ਆਸਰਾ ਲੈ ਕੇ ਖੋਜਦੇ ਹਨ।

*ਚਉਥੈ ਪਹਿਰ ਸਬਾਹ ਕੈ ਸੁਰਤਿਆ ਉਪਜੈ ਚਾਉ॥*
*ਤਿਨਾ ਦਰੀਆਵਾਂ ਸਿਉ ਦੋਸਤੀ ਮਨਿ ਮੁਖਿ ਸਚਾ ਨਾਉ॥*

ਅੰਮ੍ਰਿਤ ਵੇਲੇ, ਰਾਤ ਦੇ ਚੌਥੇ ਪਹਿਰ ਭਾਵ ਤਿੰਨ ਵਜੇ ਤੋਂ ਛੇ ਵਜੇ ਤਕ ਸੁਰਤ ਵਾਲੇ ਬੰਦਿਆਂ ਦੇ ਮਨ ਵਿਚ ਬੜਾ ਚਾਅ ਪੈਦਾ ਹੁੰਦਾ ਹੈ। ਉਨ੍ਹਾਂ ਦੀ ਮਿੱਤਰਤਾ ਉਨ੍ਹਾਂ ਗੁਰਮੁਖਾਂ ਨਾਲ ਬਣਦੀ ਹੈ ਜਿਨ੍ਹਾਂ ਦੇ ਮਨ ਵਿਚ ਤੇ ਮੂੰਹ ਵਿਚ ਸੱਚਾ ਨਾਮ ਵਸਦਾ ਹੈ ਉਹ ਦਰਿਆ ਹਨ। ਉਨ੍ਹਾਂ ਦੇ ਅੰਦਰ ਸ਼ਬਦ ਸੁਰਤ ਦਾ ਪ੍ਰਵਾਹ ਚਲਦਾ ਹੀ ਰਹਿੰਦਾ ਹੈ ਜਿਸ ਪ੍ਰਵਾਹ ਦੇ ਅੱਗੇ ਸਾਰੇ ਅਵਗੁਣ ਕੱਖਾਂ ਵਾਂਗੂੰ ਰੁੜ੍ਹ ਜਾਂਦੇ ਹਨ।

*ਉਥੈ ਅੰਮ੍ਰਿਤ ਵੰਡੀਐ ਕਰਮੀ ਹੋਇ ਪਸਾਉ ॥*
*ਕੰਚਨ ਕਾਇਆ ਕਸੀਐ ਵੰਨੀ ਚੜੈ ਚੜਾਉ ॥*
*ਜੇ ਹੋਵੈ ਨਦਰ ਸਰਾਫ ਕੀ, ਬਹੁੜਿ ਨ ਪਾਈ ਤਾਉ ॥*

ਐਸੇ ਗੁਰਮੁਖਾਂ ਦੀ ਸੰਗਤ ਵਿਚ ਅੰਮ੍ਰਿਤ ਵਰਤਾਇਆ ਜਾਂਦਾ ਹੈ। ਪ੍ਰਭੂ ਦੀ ਮਿਹਰ ਨਾਲ ਇਸ ਸੰਗਤ ਵਿਚ ਪਹੁੰਚਿਆਂ ਨੂੰ ਨਾਮ ਦੀ ਦਾਤ ਮਿਲਦੀ ਹੈ। ਜਿਵੇਂ ਅੱਗ ਵਿਚੋਂ ਗੁਜ਼ਰੇ ਸੋਨੇ ਨੂੰ ਕਸਵੱਟੀ 'ਤੇ ਲਾਇਆ ਜਾਂਦਾ ਹੈ ਤਾਂ ਉਸਦਾ ਸੁੰਦਰ ਰੰਗ ਵੇਖ ਕੇ ਸਰਾਫ ਖੁਸ਼ ਹੋ ਜਾਂਦਾ ਹੈ। ਕਹਿੰਦਾ ਹੈ ਇਹ ਸ਼ੁਧ ਹੈ ਇਸਨੂੰ ਹੋਰ ਤਪਾਉਣ ਦੀ ਲੋੜ ਨਹੀਂ। ਅੰਮ੍ਰਿਤ ਵੇਲਾ ਸਾਂਭ ਕੇ ਸਤਸੰਗਤ ਦੀ ਘਾਲਣਾ ਦੀ ਅਗਨੀ ਵਿਚੋਂ ਜਿਹੜਾ ਗੁਰਮੁਖ ਗੁਜ਼ਰਦਾ ਹੈ ਉਹ ਵੀ ਸ਼ੁਧ ਸੋਨਾ ਹੋ ਜਾਂਦਾ ਹੈ। ਗੁਰੂ ਸਰਾਫ ਵੇਖ ਕੇ ਪ੍ਰਵਾਨਗੀ ਦਾ ਨਿਸ਼ਾਨ ਬਖਸ਼ਸ਼ ਕਰ ਦਿੰਦਾ ਹੈ ਕਿ ਇਹ ਸਚਿਆ ਹੈ, ਇਹ ਗੁਰਮੁਖ ਹੈ ਇਹ ਹੁਕਮੀ ਬੰਦਾ ਹੈ ਇਹ ਖ਼ਾਲਸ ਖ਼ਾਲਸਾ ਹੈ ਇਸ ਵਿਚ ਮੈਲ ਕੋਈ ਨਹੀਂ—ਇਹ ਸ਼ੁਧ ਹੈ।



ਅੱਠਵਾਂ ਪਹਿਰ ਪ੍ਰਭੂ ਦੇ ਚਰਨਾਂ ਵਿਚ ਲਗਾ ਕੇ ਸੱਤ ਪਹਿਰ ਕੀ ਕਰਨਾ ਹੈ ਜਿਹੜੀ ਪੜ੍ਹਾਈ ਅੰਮ੍ਰਿਤ ਵੇਲੇ ਕੀਤੀ ਹੈ ਬਾਕੀ ਸੱਤਾਂ ਪਹਿਰਾਂ ਵਿਚ ਉਸਨੂੰ ਕਰਨੀ ਦਾ ਰੂਪ ਦੇਣਾ ਹੈ। ਗੁਰਦੁਆਰੇ ਸਤ ਸਿਖਿਆ ਸੀ ਪਰ ਵਿਵਹਾਰ ਵਿਚ ਸਤ ਕਮਾਉਣਾ ਹੈ। ਉਹ ਪੜ੍ਹਾਈ ਕੀ ਹੋਈ ਜਿਹੜੀ ਕਿਸੇ ਕਰਮ ਵਿਚ ਕੰਮ ਨਾ ਆ ਸਕੇ। ਸਿਰਫ ਪੜ੍ਹਨ ਵਾਸਤੇ ਹੀ ਹੋਵੇ ਸਤਿਗੁਰੂ ਅੰਗਦ ਦੇਵ ਜੀ ਫ਼ੁਰਮਾਉਂਦੇ ਹਨ—

*ਸਤੀ ਪਹਰੀ ਸਤੁ ਭਲਾ ਬਹੀਐ ਪੜਿਆ ਪਾਸਿ ॥*
*ਉਥੈ ਪਾਪੁ ਪੁੰਨੁ ਬੀਚਾਰੀਐ ਕੂੜੈ ਘਟੈ ਰਾਸਿ ॥*

ਪਾਪ ਪੁੰਨ ਦੀ ਵੀਚਾਰ ਕੀ ਹੈ ਜਿਸ ਨਾਲ ਕੂੜ ਦੀ ਰਾਸ ਘਟ ਜਾਏ। ਸਤ ਕੀ ਹੈ ਜਿਸ ਦੇ ਸਾਹਮਣੇ ਕੂੜ ਭਸਮ ਹੋ ਜਾਏ। ਜਿਵੇਂ ਪ੍ਰਕਾਸ਼ ਦੇ ਸਾਹਮਣੇ ਅੰਨ੍ਹੇਰਾ ਨਹੀਂ ਰਹਿੰਦਾ।

*ਉਥੈ ਖੋਟੇ ਸਟੀਅਹਿ ਖਰੇ ਕੀਚਹਿ ਸਾਬਾਸ ॥*

ਐਸੇ ਪੜ੍ਹਿਆਂ ਦੇ ਪਾਸ ਬੈਠਿਆਂ ਜੀਵਨ ਦਾ ਖੋਟ ਮੁੱਕ ਜਾਂਦਾ ਹੈ। ਖੋਟੇ ਕਰਮਾਂ ਨੂੰ, ਖੋਟੇ ਬਚਨਾਂ ਨੂੰ, ਖੋਟੇ ਵਿਚਾਰਾਂ ਨੂੰ ਸੁਟ ਦੇਈਦਾ ਹੈ ਤੇ ਖਰੇ ਕਰਮਾਂ ਦੀ ਸ਼ੋਭਾ ਕਰੀਦੀ ਹੈ।

*ਬੋਲਣੁ ਫਾਦਲੁ ਨਾਨਕਾ, ਦੁਖੁ ਸੁਖੁ ਖਸਮੈ ਪਾਸਿ ॥* (ਸਲੋਕ ਮ ੨ ਪੰਨਾ ੧੪੯)

ਐਸੀ ਸੰਗਤ ਵਿਚ ਜੀਵਨ ਦਾ ਇਕ ਬੜਾ ਵੱਡਾ ਦੁੱਖ ਮੁੱਕਦਾ ਹੈ। ਉਹ ਦੁੱਖ ਹੈ, ਦੁੱਖ ਦਾ ਗਿਲਾ, ਐਸਾ ਵਿਚਾਰ ਸਾਹਮਣੇ ਆ ਜਾਂਦਾ ਹੈ ਕਿ ਦੁੱਖ-ਸੁੱਖ ਉਹ ਆਪ ਹੀ ਦਿੰਦਾ ਹੈ। ਇਹ ਦੁੱਖ ਵੀ ਮੇਰੇ ਭਲੇ ਵਾਸਤੇ ਹੀ ਆਇਆ ਹੋਵੇਗਾ।

ਐਸੇ ਪੜ੍ਹਿਆਂ ਦੇ ਪਾਸ ਬੈਠਣਾ ਹੈ ਜਿਨ੍ਹਾਂ ਦੇ ਪੱਲੇ ਸਤ ਹੈ, ਜਿਨਾਂ ਦੇ ਪਾਸ ਬੈਠਿਆਂ ਕੂੜ ਦੀ ਰਾਸ ਪੂੰਜੀ ਘਟਦੀ ਹੈ, ਜਿਨ੍ਹਾਂ ਦੇ ਪਾਸ ਬੈਠਿਆਂ ਜੀਵਨ ਦਾ ਖੋਟ ਮੁਕਦਾ ਹੈ ਅਤੇ ਜੀਵਨ ਦਾ ਸੱਚ ਪ੍ਰਗਟ ਹੁੰਦਾ ਹੈ। ਮਨੁੱਖ ਅੰਦਰ ਸੱਚ ਦਾ ਪ੍ਰਕਾਸ਼ ਹੁੰਦਾ ਹੈ ਅਗਿਆਨਤਾ ਦਾ ਅੰਨ੍ਹੇਰਾ ਮੁੱਕ ਜਾਂਦਾ ਹੈ। ਇਥੇ ਪੜ੍ਹੇ ਦਾ ਭਾਵ ਨਿਰਾ ਕੋਈ ਭਾਸ਼ਾ ਪੜ੍ਹਿਆ ਹੀ ਨਹੀਂ, ਐਸੇ ਪੜ੍ਹੇ ਵੇਖੀਏ ਤਾਂ ਰਾਵਣ ਬਹੁਤ ਪੜ੍ਹਿਆ ਸੀ, ਅਜਾਮਲ ਬਹੁਤ ਪੜ੍ਹਿਆ ਸੀ। ਜੇ ਜਾਤ ਭਾਈਆਂ ਨੂੰ ਮੁਕਤ ਕਰਾਉਣ ਦੀ ਬਜਾਏ ਕਿਸੇ ਫਾਹੀ ਵਿਚ ਹੀ ਫਸਾਉਣਾ ਹੈ ਤਾਂ ਫਿਰ ਸਤਿਗੁਰੂ ਐਸੇ ਬੰਦਿਆਂ ਨੂੰ ਪੜ੍ਹੇ ਬਾਜ਼ ਹਿਰਨ ਨਾਲ ਤੁਲਨਾ ਦਿੰਦੇ ਹਨ ਜਿਵੇਂ ਪੜ੍ਹਾਇਆ ਬਾਜ਼ ਦੂਸਰੇ ਬਾਜ਼ਾਂ ਨੂੰ ਲਿਆ ਫਸਾਉਂਦਾ ਹੈ, ਪੜ੍ਹਾਇਆ ਹਿਰਨ ਦੂਸਰੇ ਹਿਰਨਾਂ ਨੂੰ ਲਿਆ ਕੇ ਫਸਾ ਦਿੰਦਾ ਹੈ। ਐਸਾ ਪੜ੍ਹਿਆ ਬੰਦਾ ਜਿਹੜਾ ਆਪ ਬੰਧਨਾਂ ਵਿਚ ਹੈ ਦੂਸਰਿਆਂ ਦੇ ਗਲ ਵਿਚ ਫਾਹੀ ਪੁਆ ਦਿੰਦਾ ਹੈ।

*ਹਰਣਾਂ ਬਾਜ਼ਾਂ ਤੈ ਸਿਕਦਾਰਾਂ, ਏਨਾ ਪੜਿਆ ਨਾਉ ॥*
*ਫਾਂਧੀ ਲਗੀ ਜਾਤਿ ਫਹਾਇਨਿ ਅਗੈ ਨਾਹੀ ਥਾਉ ॥*



ਫਿਰ ਪੜ੍ਹਿਆ ਕੌਣ ਹੈ ਜਿਸ ਦੇ ਪਾਸ ਅਸੀਂ ਸੱਤਾਂ ਪਹਿਰਾਂ ਵਿਚੋਂ ਸਮਾਂ ਬਿਤਾਉਣਾ ਹੈ।

*ਸੋ ਪੜਿਆ ਸੋ ਪੰਡਿਤੁ ਬੀਨਾ ਜਿਨ੍ਹੀ ਕਮਾਣਾ ਨਾਉ ॥*
*ਪਹਿਲੋ ਦੇ ਜੜ ਅੰਦਰਿ ਜੰਮੈ ਤਾ ਉਪਰਿ ਹੋਵੈ ਛਾਂਉ ॥*

(ਮ: ੧ ਮਲਾਰ ਕੀ ਵਾਰ ਪੰਨਾ ੧੨੮੮)

ਜਿਹੜੇ ਆਪ ਮੁਕਤ ਹਨ ਉਹ ਹੀ ਦੂਸਰੇ ਦੇ ਬੰਧਨ ਖੋਲ੍ਹ ਸਕਦੇ ਹਨ ਐਸਾ ਪੜ੍ਹਿਆ ਤੇ ਮੁਕਤ ਸਤਿਗੁਰੂ ਹੈ। ਗੁਰੂ ਅਰਜਨ ਦੇਵ ਜੀ ਸੁਖਮਨੀ ਸਾਹਿਬ ਵਿਚ ਫੁਰਮਾਉਂਦੇ ਹਨ

*ਜੋ ਜਾਨੈ ਤਿਸੁ ਸਦਾ ਸੁਖੁ ਹੋਇ ॥ ਆਪਿ ਮਿਲਾਇ ਲਏ ਪ੍ਰਭੁ ਸੋਇ ॥*
*ਓਹ ਧਨਵੰਤ ਕੁਲਵੰਤ ਪਤਿਵੰਤੁ ॥ ਜੀਵਨ ਮੁਕਤਿ ਜਿਸੁ ਰਿਦੈ ਭਗਵੰਤੁ ॥*
*ਧੰਨੁ ਧੰਨੁ ਧੰਨੁ ਜਨੁ ਆਇਆ ॥ ਜਿਸੁ ਪ੍ਰਸਾਦਿ ਸਭੁ ਜਗਤੁ ਤਰਾਇਆ ॥*
*ਜਨ ਆਵਨ ਕਾ ਇਹੈ ਸੁਆਉ ॥ ਜਨ ਕੈ ਸੰਗਿ ਚਿਤਿ ਆਵੈ ਨਾਉ ॥*
*ਆਪਿ ਮੁਕਤੁ ਮੁਕਤੁ ਕਰੈ ਸੰਸਾਰੁ ॥ ਨਾਨਕ ਤਿਸੁ ਜਨ ਕਉ ਸਦਾ ਨਮਸਕਾਰੁ॥*

(ਮ: ੫ ਪੰਨਾ ੨੯੪)

ਐਸਾ ਪੜ੍ਹਿਆ ਤਾਂ ਸਤਿਗੁਰੂ ਹੈ, ਐਸੀ ਵਿੱਦਿਆ ਸਤਿਗੁਰੂ ਪਾਸੋਂ ਗੁਰੂ ਕੀ ਸਾਧ ਸੰਗਤ ਨੇ ਪੜ੍ਹੀ ਹੈ, ਐਸੇ ਪੜ੍ਹਿਆਂ ਦੇ ਪਾਸ ਬੈਠਣਾ ਹੈ। ਮੇਰੇ ਲਿਖਣ ਤੋਂ ਇਹ ਭਾਵ ਨਹੀਂ ਕਿ ਅਸੀਂ ਅੱਖਰ ਨਹੀਂ ਪੜ੍ਹਨੇ। ਜਿਹੜਾ ਅੱਖਰ ਵੀ ਨਾ ਪੜ੍ਹੇ ਉਹ ਤਾਂ ਪਸ਼ੂ ਸਮਾਨ ਰਹਿ ਜਾਂਦਾ ਹੈ। ਮੇਰਾ ਭਾਵ ਹੈ ਕਿ ਅੱਖਰਾਂ 'ਤੇ ਰੁਕਣਾ

ਨਹੀਂ ਅੱਖਰਾਂ ਤੋਂ ਅੱਗੇ ਕਰਨੀ ਦਾ ਜੀਵਨ ਜੀਉਣਾ ਹੈ ਤੇ ਉਸ ਅੱਖਰ ਤਕ ਪੁੱਜਣਾ ਹੈ ਜਿਹੜਾ ਮਨ ਵਿਚ ਵਸ ਜਾਏ ਤਾਂ ਨਿਹਾਲ ਹੋ ਜਾਈਦਾ ਹੈ।

*ਏਕ ਅਖਰ ਹਰਿ ਮਨਿ ਬਸਤ, ਨਾਨਕ ਹੋਤ ਨਿਹਾਲ ॥*

(ਮ: ੫ ਪਉੜੀ ਬਾਵਨ ਆਖਰੀ ਪੰਨਾ ੨੬੧)

ਦੋ ਵਿਦਵਾਨ ਇਕ ਲਫਜ਼ 'ਤੇ ਵਿਚਾਰ ਕਰ ਰਹੇ ਸਨ। ਇਕ ਮਛੇਰੇ ਨੇ ਉਨ੍ਹਾਂ ਦੀ ਕੁਝ ਸੇਵਾ ਕੀਤੀ, ਮੱਛੀਆਂ ਦਿੱਤੀਆਂ ਤੇ ਆਲਮਾਂ ਦੀ ਚਰਚਾ ਸੁਣਦਾ ਰਿਹਾ ਸੀ। ਚਰਚਾ ਸੀ 'ਮੁਖੰਨਸ' ਤੇ ਇਸਦਾ ਅਰਥ ਹੈ ਖੁਸਰਾ, ਹੀਜੜਾ। ਆਲਮ ਕਹਿ ਰਹੇ ਸਨ ਇਹ ਸ਼ਬਦ ਐਸਾ ਹੈ ਨਾ ਪੁਲਿੰਗ ਹੈ ਨਾ ਇਸਤਰੀ ਲਿੰਗ ਇਹ ਨਾ ਮੋਨਸ ਹੈ ਨਾ ਮੁਜ਼ੱਕਰ ਹੈ। ਦੇਰ ਬਾਅਦ ਮਛੇਰੇ ਨੇ ਇਕ ਅਜੀਬ ਮੱਛੀ ਫੜੀ। ਬਾਦਸ਼ਾਹ ਦੇ ਪੇਸ਼ ਕੀਤੀ ਕਿ ਬਾਦਸ਼ਾਹ ਇਸ ਮੱਛੀ ਨੂੰ ਆਪਣੇ ਸਰੋਵਰ ਵਿਚ ਰੱਖੇ ਇਹ ਸਰੋਵਰ ਦੀ ਸ਼ਾਨ ਹੈ। ਬਾਦਸ਼ਾਹ ਨੇ ਪ੍ਰਸੰਨ ਹੋ ਕੇ ਦਸ ਹਜ਼ਾਰ ਰੁਪਿਆ ਇਨਾਮ ਦਿੱਤਾ। ਇਕ ਵਜ਼ੀਰ ਬੜਾ ਈਰਖਾਲੂ ਸੀ। ਉਸਨੇ ਈਰਖਾ-ਵੱਸ ਬਾਦਸ਼ਾਹ ਨੂੰ ਐਸਾ ਕਿਹਾ ਕਿ ਜਹਾਂਪਨਾਹ ਜੇ ਕਿਤੇ ਇਹ ਜੋੜਾ ਹੁੰਦਾ ਤਾਂ ਬੜਾ ਸੁੰਦਰ ਲੱਗਦਾ। ਜੇ ਇਹ ਨਰ ਹੈ ਤਾਂ ਇਹ ਮਦੀਨ ਹੋਰ ਪਕੜ ਕੇ ਲਿਆਵੇ, ਜੇ ਇਹ ਮਦੀਨ ਹੈ ਤਾਂ ਨਰ ਪਕੜ ਕੇ ਲਿਆਵੇ ਇਹ ਜੋੜਾ ਬਣਾ ਦੇਵੇ। ਮਛੇਰੇ ਨੂੰ ਪਤਾ ਸੀ ਕਿ ਐਸੀ ਮੱਛੀ ਜ਼ਿੰਦਗੀ ਵਿਚ ਸਿਰਫ ਇਕ ਹੀ ਮੈਂ ਪਕੜੀ ਹੈ ਦੂਸਰੀ ਨਹੀਂ ਮਿਲੇਗੀ। ਪਰ ਬਾਦਸ਼ਾਹ ਦਾ ਹੱਠ ਆਪਣਾ ਹੈ। ਹੁਣ ਮੇਰੀ ਖ਼ੈਰ ਨਹੀਂ। ਵਜ਼ੀਰ ਦਾ ਦਾਉ ਚੱਲ ਗਿਆ ਹੈ।

ਅਚਾਨਕ ਮਛੇਰੇ ਨੂੰ ਦੋ ਆਲਮਾਂ ਦੀ ਚਰਚਾ ਯਾਦ ਆ ਗਈ ਤੇ ਉਹ ਕਹਿਣ ਲੱਗਾ, "ਬਾਦਸ਼ਾਹ ਸਲਾਮਤ ਇਹ ਨਾ ਨਰ ਹੈ ਨਾ ਮਦੀਨ ਹੈ ਇਹ ਮੁਖੰਨਸ ਹੈ। ਇਹ ਇਕੱਲਾ ਹੀ ਹੁੰਦਾ ਹੈ ਇਸਦਾ ਜੋੜਾ ਹੁੰਦਾ ਹੀ ਨਹੀਂ। ਬਾਦਸ਼ਾਹ ਖੁਸ਼ ਹੋ ਗਿਆ। ਵਜ਼ੀਰ ਦਾ ਮੂੰਹ ਬੰਦ ਹੋ ਗਿਆ। ਮਛੇਰੇ ਨੇ ਉਨ੍ਹਾਂ ਆਲਮਾਂ ਦਾ ਲੱਖ-ਲੱਖ ਸ਼ੁਕਰ ਕੀਤਾ ਤੇ ਕਿਹਾ ਕਿ ਭਲੇ ਲੋਕੋ ਜੇ ਘੜੀ ਤੁਹਾਡੇ ਪਾਸ ਨਾ ਬੈਠਾ ਹੁੰਦਾ ਤਾਂ ਅੱਜ ਮੇਰੀ ਖ਼ੈਰ ਨਹੀਂ ਸੀ।

ਇਹ ਤਾਂ ਦੁਨਿਆਵੀ ਪੜ੍ਹਾਈ ਦੀ ਗੱਲ ਹੈ ਪਰ ਜਿਨ੍ਹਾਂ ਨੇ ਪ੍ਰਮਾਤਮਾ ਨਾਲ ਜੁੜ ਕੇ ਸਤ ਨੂੰ ਪੜ੍ਹਿਆ ਹੈ ਉਨ੍ਹਾਂ ਪੜ੍ਹਿਆਂ ਦੇ ਪਾਸ ਬੈਠ ਜਾਈਏ ਤਾਂ ਜਮਾਂ ਦੀ ਫਾਹੀ ਤੋਂ ਮੁਕਤ ਹੋ ਜਾਈਦਾ ਹੈ।

ਇਕ ਅਦੀਬ ਕਹਿੰਦੇ ਹਨ :

*ਹਮ ਨਸ਼ੀਨੀ ਆਰਫੋਂ ਸੇ ਮਿਲਤੀ ਹੈ ਜ਼ਿੰਦਗੀ ਅਬਦ,*
*ਸੋਹਬਤੇ ਨਾਦਾਨ ਗੋਯਾ ਮੌਤ ਕਾ ਪੈਗਾਮ ਹੈ।*

ਐਸੀ ਵਿਗਾਸ ਤੇ ਵਿਕਾਸ ਵਾਲੀ ਜ਼ਿੰਦਗੀ ਤਾਂ ਹੀ ਮਿਲੇਗੀ ਜੇ ਬਹੀਐ ਪੜਿਆ ਪਾਸਿ।

• • •

# ੨੯

## ਬੁਧਿ ਬਦਲੀ ਸਿਧਿ ਪਾਈ

*ਕਹਿ ਕਬੀਰ ਬੁਧਿ ਹਰਿ ਲਈ ਮੇਰੀ ਬੁਧਿ ਬਦਲੀ ਸਿਧਿ ਪਾਈ ॥*

(ਗਉੜੀ ਕਬੀਰ ਜੀ ਪੰਨਾ ੩੩੯)

ਬੁੱਧੀ ਦੇ ਦੋ ਰੂਪ ਹਨ ਇਕ ਸਿੱਧੀ ਤੇ ਦੂਸਰਾ ਅਸਿੱਧੀ। ਸਿੱਧੀ ਦਾ ਅਰਥ ਹੈ ਕਾਮਯਾਬੀ। ਬੁੱਧੀ ਸਿੱਧੀ ਬਣ ਜਾਏ ਤਾਂ ਜੀਵਨ ਅਨੰਦ ਬਣ ਜਾਂਦਾ ਹੈ, ਬੁੱਧੀ ਅਸਿੱਧੀ ਹੋ ਜਾਏ ਤਾਂ ਜੀਵਨ ਪ੍ਰੇਸ਼ਾਨੀ, ਚਿੰਤਾ, ਸ਼ੋਰ-ਸ਼ਰਾਬਾ ਰੋਣਾ-ਧੋਣਾ ਬਣ ਜਾਂਦਾ ਹੈ।

ਇਨਸਾਨ ਬੁੱਧੀ ਦੀ ਜੇ ਬਿਲਕੁਲ ਹੀ ਵਰਤੋਂ ਨਾ ਕਰੇ ਤਾਂ ਪਸ਼ੂ ਵਿਚ ਤੇ ਮਨੁੱਖ ਵਿਚ ਕੋਈ ਅੰਤਰ ਨਹੀਂ ਰਹਿ ਜਾਂਦਾ। ਫਿਰ ਇਹ ਪਸ਼ੂ ਵਾਂਗ ਜੀਵੇਗਾ। ਜੇ ਇਹ ਬੁੱਧੀ ਦੀ ਗ਼ਲਤ ਵਰਤੋਂ ਕਰੇ ਤਾਂ ਪਸ਼ੂਆਂ ਤੋਂ ਵੀ ਬੁਰਾ ਜੀਵਨ ਜੀਵੇਗਾ। ਕੋਈ ਪਸ਼ੂ ਏਨਾ ਦੁਖੀ ਨਹੀਂ ਹੁੰਦਾ ਜਿੰਨਾ ਕਿ ਬੁੱਧੀ ਦੀ ਗ਼ਲਤ ਵਰਤੋਂ ਕਰਨ ਵਾਲਾ ਮਨੁੱਖ ਦੁਖੀ ਹੁੰਦਾ ਹੈ।



ਬੁੱਧੀ ਇਕ ਐਸਾ ਦੀਵਾ ਹੈ ਜਿਸਦਾ ਪ੍ਰਕਾਸ਼ ਅੰਦਰ ਪਏ ਅਮੋਲਕ ਰਤਨ ਵੀਚਾਰ ਰੂਪੀ ਰਤਨ ਵਿਖਾ ਸਕਦਾ ਹੈ ਤੇ ਬਾਹਰ ਪਦਾਰਥ ਰੂਪੀ ਰਤਨ ਵਿਖਾ ਸਕਦਾ ਹੈ, ਪਰ ਜੇ ਬੁੱਧੀ ਦੀ ਗ਼ਲਤ ਵਰਤੋਂ ਹੋ ਜਾਵੇ ਬੰਦਾ ਆਪ ਤਾਂ ਡੁੱਬੇਗਾ ਨਾਲ ਅਨੇਕਾਂ ਨੂੰ ਲੈ ਕੇ ਡੁੱਬੇਗਾ।

ਬੁੱਧ ਵਿਚ ਕਿਹੜੀ ਐਸੀ ਘਾਟ ਹੈ ਜਿਹੜੀ ਮਨੁੱਖ ਨੂੰ ਲੈ ਡੁੱਬਦੀ ਹੈ। ਭਗਤ ਰਵਿਦਾਸ ਜੀ ਨੇ ਇਸ ਵਿਸ਼ੇ 'ਤੇ ਬੜਾ ਸੁੰਦਰ ਸ਼ਬਦ ਉਚਾਰਿਆ ਹੈ :

*ਮਾਧੋ ਅਬਿਦਿਆ ਹਿਤ ਕੀਨ ॥ ਬਿਬੇਕ ਦੀਪ ਮਲੀਨ ॥*

(ਆਸਾ ਰਵਿਦਾਸ ਜੀ ਪੰਨਾ ੪੮੬)

ਭਗਤ ਰਵਿਦਾਸ ਜੀ ਦੇ ਅਨੁਭਵ ਅਨੁਸਾਰ ਵਿਵੇਕ ਦਾ ਦੀਵਾ ਮਲੀਨ ਹੋ ਜਾਂਦਾ ਹੈ ਤਾਂ ਮਨੁੱਖ ਪਸ਼ੂ ਬਣ ਜਾਂਦਾ ਹੈ। ਵੀਚਾਰ ਇਕ ਦੀਵਾ ਹੈ। ਭਗਤ ਜੀ ਦਾ ਸ਼ਬਦ ਬੜਾ ਵਿਚਾਰਨ ਵਾਲਾ ਹੈ। ਇਨ੍ਹਾਂ ਨੇ ਇਹ ਨਹੀਂ ਕਿਹਾ ਕਿ ਵੀਚਾਰ ਦਾ ਦੀਵਾ ਬੁਝ ਗਿਆ ਹੈ। ਉਨ੍ਹਾਂ ਕਿਹਾ ਹੈ ਵੀਚਾਰ ਮਲੀਨ ਹੋ ਗਈ ਹੈ। ਜਿਵੇਂ ਕੋਈ ਬੱਲਬ ਜਗ ਤਾਂ ਰਿਹਾ ਹੈ ਪਰ ਉਸ ਦੇ ਉੱਪਰ ਇੰਨੀ ਮੈਲ ਜੰਮ ਗਈ ਹੈ ਕਿ ਰੌਸ਼ਨੀ ਬਾਹਰ ਨਹੀਂ ਆ ਰਹੀ। ਕਿਸੇ ਲਾਲਟੈਨ ਦੀ ਚਿਮਨੀ ਕਾਲੀ ਹੋ ਜਾਏ

ਤਾਂ ਅੰਦਰ ਬੱਤੀ ਤਾਂ ਜਗਦੀ ਹੈ ਪਰ ਰੌਸ਼ਨੀ ਬਾਹਰ ਨਹੀਂ ਆਉਂਦੀ। ਯਾਦ ਹੋਵੇਗਾ ਜਦੋਂ ਘਰਾਂ ਵਿਚ ਲਾਲਟੈਨਾਂ ਜਗਾਉਂਦੇ ਸਾਂ ਤਾਂ ਜਗਾਉਣ ਤੋਂ ਪਹਿਲਾਂ ਉਨ੍ਹਾਂ ਦੀਆਂ ਚਿਮਨੀਆਂ ਖੋਹਲ ਕੇ ਸਾਫ਼ ਕਰਦੇ ਸਾਂ। ਬੁੱਧ ਵਿਚ ਵੀਚਾਰ ਸ਼ਕਤੀ ਹੈ ਪਰ ਵੀਚਾਰ ਮੈਲੀ ਹੋ ਗਈ ਹੈ। ਹੁਣ ਬੰਦਾ ਤੁਰਿਆ ਜਾ ਰਿਹਾ ਹੈ ਇਸ ਨੂੰ ਦਿਸਦਾ ਨਹੀਂ ਖੂਹ ਵਿਚ ਡਿੱਗ ਪੈਂਦਾ ਹੈ। ਭਗਤ ਕਹਿੰਦੇ ਹਨ ਤੇਰੇ ਹੱਥ ਵਿਚ ਦੀਵਾ ਸੀ ਤੂੰ ਫਿਰ ਵੀ ਖੂਹ ਵਿਚ ਡਿੱਗ ਪਿਆ ਹੈਂ। ਇਹ ਖੂਹ ਅਵਗੁਣਾਂ ਦਾ ਖੂਹ ਹੈ, ਇਹ ਜੰਜਾਲਾਂ ਦਾ ਖੂਹ ਹੈ। ਇਕ ਨਹੀਂ ਅਨੇਕਾਂ ਡਿੱਗਦੇ ਹਨ। ਮਨੁੱਖ ਹੈ, ਬੁੱਧ ਪਾਸ ਹੈ ਫਿਰ ਗ਼ਲਤੀ ਕਰ ਰਿਹਾ ਹੈ। ਇਹ ਸੱਚ ਹੈ ਦੀਵਾ ਹੈ ਪਰ ਇਹ ਵੀ ਸੱਚ ਹੈ ਕਿ ਰੌਸ਼ਨੀ ਨਹੀਂ ਮਿਲ ਰਹੀ। ਵਿਵੇਕ ਦਾ ਦੀਵਾ ਮਲੀਨ ਹੈ। ਬੁੱਧ ਹੈ ਪਰ ਪਰਖ ਵਾਲੀ ਬੁੱਧ ਨਹੀਂ, ਦੀਵਾ ਹੈ ਪਰ ਪ੍ਰਕਾਸ਼ ਨਹੀਂ। ਪ੍ਰਕਾਸ਼ ਨਾ ਹੋਵੇ ਤਾਂ ਦੀਵਾ ਇਕ ਭਰਮ ਬਣ ਸਕਦਾ ਹੈ, ਹੰਕਾਰ ਬਣ ਸਕਦਾ ਹੈ, ਇਕ ਬੋਝ ਬਣ ਸਕਦਾ ਹੈ। ਕਈਆਂ ਬੰਦਿਆਂ ਦੀ ਬੁੱਧ ਸਿਰਫ਼ ਭਰਮ ਹੈ। ਉਸ ਵਿਚੋਂ ਭਰਮ ਰੂਪੀ ਹਨੇਰੇ ਤੋਂ ਬਿਨਾਂ ਹੋਰ ਕੁਛ ਨਹੀਂ। ਕੁਝ ਐਸੇ ਹਨ ਜਿਨ੍ਹਾਂ ਨੂੰ ਹੰਕਾਰ ਹੈ ਕਿ ਮੈਂ ਬੁੱਧੀਮਾਨ ਹਾਂ। ਹੰਕਾਰ ਤੋਂ ਬਿਨਾਂ ਬੁੱਧ ਵਿਚੋਂ ਕੁਝ ਨਹੀਂ ਨਿਕਲ ਰਿਹਾ। ਕਈਆਂ ਦੀ ਬੁੱਧ ਸਿਰਫ਼ ਸਿਰ ਦਾ ਬੋਝ ਬਣ ਕੇ ਹੀ ਰਹਿ ਗਈ ਹੈ। ਉਹ ਸੋਚ-ਸੋਚ ਕੇ ਹੀ ਪਾਗ਼ਲ ਹੋ ਗਏ। ਉਨ੍ਹਾਂ ਦੀ ਸੋਚ ਨੂੰ ਕੋਈ ਕਿਨਾਰਾ ਨਹੀਂ ਮਿਲਦਾ।



ਸਤਿਗੁਰੂ ਰਾਮਦਾਸ ਜੀ ਫ਼ੁਰਮਾਉਂਦੇ ਹਨ ਐਸੇ ਬੰਦੇ ਦੀ ਬੁੱਧ ਮਲੀਨ ਹੋ ਜਾਂਦੀ ਹੈ ਤੇ ਉਸ ਦੇ ਮਨ ਦੀ ਅਵਸਥਾ ਐਸੀ ਹੋ ਜਾਂਦੀ ਹੈ ਜਿਵੇਂ ਕੋਈ ਅੰਨ੍ਹਾ ਖੂਹ ਵਿਚ ਡਿੱਗਣ ਲੱਗਾ ਹੋਵੇ ਤੇ ਕੋਈ ਪਰਉਪਕਾਰੀ ਉਸ ਨੂੰ ਬਚਾਉਣ ਲਈ ਦੱਸੇ ਕਿ ਇੱਧਰ ਖੂਹ ਹੈ ਇੱਧਰ ਨਾ ਜਾ। ਪਰ ਉਹ ਮੰਦੀ ਬੁੱਧ ਵਾਲਾ ਭਰੋਸਾ ਹੀ ਨਾ ਕਰੇ ਸਗੋਂ ਦੱਸਣ ਵਾਲੇ 'ਤੇ ਹੀ ਸ਼ੱਕ ਕਰੇ ਅਤੇ ਫਿਰ ਉਸੇ ਪਾਸੇ ਹੀ ਜਾਏ ਆਖ਼ਰ ਖੂਹ ਵਿਚ ਡਿੱਗ ਹੀ ਪਵੇ। ਏਸੇ ਤਰ੍ਹਾਂ ਮਨੁੱਖ ਦੇ ਅੰਦਰ ਅਗਿਆਨ ਦੀ ਅਵਸਥਾ ਹੈ। ਇਸ ਅਵਸਥਾ ਦੀ ਨਿਸ਼ਾਨੀ ਇਹ ਹੈ ਕਿ ਉਸ ਨੂੰ ਸਤਿਗੁਰੂ ਤੇ ਪ੍ਰਤੀਤੀ ਨਹੀਂ ਆਉਂਦੀ। ਉਸਦੇ ਅੰਦਰ ਕਪਟ ਹੁੰਦਾ ਹੈ। ਉਹ ਦੂਸਰੇ ਨੂੰ ਵੀ ਸ਼ੱਕ ਦੀ ਨਜ਼ਰ ਨਾਲ ਵੇਖਦਾ ਹੈ ਤੇ ਕਪਟ ਵਿਚ ਹੀ ਖਪ ਜਾਂਦਾ ਹੈ, ਮਰ ਜਾਂਦਾ ਹੈ ਤੇ ਹੋਰਨਾਂ ਅਨੇਕਾਂ ਨੂੰ ਕਪਟ ਦੇ ਖੂਹ ਵਿਚ ਲੈ ਡੁੱਬਦਾ ਹੈ।

*ਅੰਤਰਿ ਅਗਿਆਨੁ ਭਈ ਮਤਿ ਮਧਿਮ ਸਤਿਗੁਰੂ ਕੀ ਪਰਤੀਤਿ ਨਾਹੀ ॥*
*ਅੰਦਰਿ ਕਪਟੁ ਸਭੁ ਕਪਟੋ ਕਰਿ ਜਾਣੈ ਕਪਟੈ ਖਪਹਿ ਖਪਾਹੀ ॥*

(ਸਲੋਕ ਮ: ੪ ਪੰਨਾ ੬੫੨)

ਮਨੁੱਖ ਦੀ ਬੁੱਧ 'ਤੇ ਇਸ ਅਵਿੱਦਿਆ ਦਾ ਇੰਨਾ ਅਸਰ ਹੈ। ਦੁਰਲਭ ਜਨਮ ਜਿਹੜਾ ਪਤਾ ਨਹੀਂ ਪ੍ਰਮਾਤਮਾ ਦੀ ਕਿਹੜੀ ਕ੍ਰਿਪਾ ਬਖਸ਼ਸ਼ ਪੁੰਨ ਦਾ ਫਲ ਮਿਲਿਆ ਸੀ, ਵਿਚਾਰਹੀਣ ਹੋਣ ਨਾਲ ਬਿਰਥਾ ਜਾ ਰਿਹਾ ਹੈ। ਇਸ ਮਨੁੱਖ ਨੂੰ ਇੰਦ੍ਰ ਰਾਜੇ

ਵਰਗੇ ਰਾਜ ਘਰ ਆਸਣ ਮਿਲ ਵੀ ਜਾਣ ਪਰ ਪ੍ਰਮਾਤਮਾ ਦੀ ਭਗਤੀ ਤੋਂ ਬਿਨਾਂ ਕਿਸ ਕੰਮ ਹਨ। ਪ੍ਰਮਾਤਮਾ ਦੇ ਨਾਮ ਰਸ ਦੇ ਸੁਆਦ ਨੂੰ ਅਸੀਂ ਵਿਚਾਰਿਆ ਹੀ ਨਹੀਂ ਜਿਹੜੇ ਸੁਆਦ ਅੱਗੇ ਬਾਕੀ ਸਾਰੇ ਸੁਆਦ ਭੁੱਲ ਜਾਂਦੇ ਹਨ। ਅਸੀਂ ਜਾਣਦੇ ਹੋਏ ਅਣਜਾਣ ਬਣੇ ਰਹੇ ਜੋ ਸੋਚ ਸਕਦੇ ਸਾਂ ਉਸ ਵਲੋਂ ਬੇਖ਼ਬਰ ਸੋਚ ਸਾਰੀ ਉਮਰ ਦੇ ਦਿਨ ਬਤੀਤ ਹੋ ਗਏ। ਇੰਦ੍ਰੀਆਂ ਬਲਵਾਨ ਹੋ ਗਈਆਂ, ਵਿਵੇਕ ਬੁੱਧ ਕਮਜ਼ੋਰ ਹੋ ਗਈ ਇਸੇ ਲਈ ਪਰਮ ਅਰਥ ਪ੍ਰਮਾਤਮਾ ਤੱਕ ਸਾਡੀ ਪਹੁੰਚ ਨਹੀਂ ਹੁੰਦੀ। ਬੰਦਾ ਕਦੀ-ਕਦੀ ਖ਼ੁਦ ਹੈਰਾਨ ਹੁੰਦਾ ਹੈ ਕਿ ਮੈਂ ਕਹਿੰਦਾ ਕੁਝ ਹੋਰ ਹਾਂ ਅਤੇ ਕਰਦਾ ਕੁਝ ਹੋਰ ਹਾਂ। ਐਸਾ ਕਿਉਂ ਹੁੰਦਾ ਹੈ। ਅਸਲ ਵਿਚ ਅਪਾਰ ਮਾਇਆ ਅੱਗੇ ਸਾਡਾ ਵੱਸ ਨਹੀਂ ਚਲਦਾ। ਮੈਂ ਉਦਾਸ ਹਾਂ, ਨਿਰਾਸ ਹਾਂ ਪਰ ਆਪਣੇ ਤੋਂ ਆਪਣੀ ਮਤ ਤੋਂ, ਤੇਰੀ ਬਖ਼ਸ਼ਸ਼ ਤੋਂ ਮੈਂ ਕਦੀ ਨਿਰਾਸ ਨਹੀਂ ਹੁੰਦਾ। ਮੇਰੇ ਪਾਗਲਪਨ 'ਤੇ ਗੁੱਸਾ ਨਾ ਕਰਨਾ ਇਸ ਜੀਵ 'ਤੇ ਦਇਆ ਕਰਨੀ ਕਿਉਂਕਿ ਮੈਂ ਅਸਮਰੱਥ ਹਾਂ। ਮੈਂ ਤੇਰੀ ਸ਼ਰਣ ਵਿਚ ਹਾਂ, ਕ੍ਰੋਧ ਨਾ ਕਰਨਾ ਕ੍ਰਿਪਾ ਕਰਨੀ।

*ਦੂਲਭ ਜਨਮੁ ਪੁੰਨ ਫਲ ਪਾਇਓ ਬਿਰਥਾ ਜਾਤ ਅਬਿਬੇਕੈ ॥*
*ਰਾਜੇ ਇੰਦ੍ਰ ਸਮਸਰ ਗ੍ਰਿਹ ਆਸਨ ਬਿਨੁ ਹਰਿ ਭਗਤਿ ਕਹਹੁ ਕਿਹ ਲੇਖੈ ॥*
*ਨ ਬੀਚਾਰਿਓ ਰਾਜਾ ਰਾਮ ਕੋ ਰਸੁ ॥ ਜਿਹ ਰਸ ਅਨਰਸ ਬੀਸਰਿ ਜਾਹੀ ॥ ਰਹਾਉ ॥*
*ਜਾਨਿ ਅਜਾਨ ਭਏ ਹਮ ਬਾਵਰ ਸੋਚ ਅਸੋਚ ਦਿਵਸ ਜਾਹੀ ॥*
*ਇੰਦ੍ਰੀ ਸਬਲ ਨਿਬਲ ਬਿਬੇਕ ਬੁਧਿ ਪਰਮਾਰਥ ਪਰਵੇਸ ਨਾਹੀ ॥*
*ਕਹੀਅਤ ਆਨ ਅਚਰੀਅਤ ਅਨ ਕਛ ਸਮਝ ਨ ਪਰੈ ਅਪਰ ਮਾਇਆ ॥*
*ਕਹਿ ਰਵਿਦਾਸ ਉਦਾਸ ਦਾਸ ਮਤਿ, ਪਰ ਹਰ ਕੋਪੁ ਕਰਹੁ ਜੀਅ ਦਇਆ ॥*

(ਸੋਰਠਿ ਰਵਿਦਾਸ ਜੀ ਪੰਨਾ ੬੫੮)

ਮਲੀਨ ਬੁੱਧ ਵੀ ਕੰਮ ਕਰਦੀ ਹੈ ਪਰ ਉਸ ਨਾਲ ਵਿਨਾਸ਼ ਹੁੰਦਾ ਹੈ—ਸੁੱਖ ਦਾ, ਚੰਗਿਆਈ ਦਾ, ਭਲਿਆ ਬੰਦਿਆਂ ਦਾ। ਮਲੀਨ ਬੁੱਧ ਵਾਲਾ ਬੰਦਾ ਇਸ ਸੰਸਾਰ ਰੂਪੀ ਬਾਗ਼ ਨੂੰ ਵੀਰਾਨ ਕਰਦਾ ਹੈ। ਉਹ ਸਮੁੱਚੇ ਜਗਤ ਦੇ ਰਸਤੇ ਵਿਚ ਕੰਡੇ ਵਿਛਾਉਂਦਾ ਹੈ। ਉਸਦੀ ਬੁੱਧ ਵਿਚੋਂ ਵੀਚਾਰਾਂ ਨਿਕਲਦੀਆਂ ਹਨ। ਕਿਸੇ ਨੂੰ ਠੱਗਿਆ ਕਿਵੇਂ ਜਾ ਸਕਦਾ ਹੈ, ਕਿਸੇ ਦੀ ਚੋਰੀ ਕਿਵੇਂ ਹੋ ਸਕਦੀ ਹੈ। ਕਿਸੇ ਪਿਆਰ ਇਤਫ਼ਾਕ ਨਾਲ ਵਸਦੇ ਘਰ ਵਿਚ ਕਲੇਸ਼ ਕਿਵੇਂ ਪਾਇਆ ਜਾ ਸਕਦਾ ਹੈ। ਚੁਗਲੀ ਕਰਕੇ ਕਿਸੇ ਦਾ ਕਾਰਜ ਕਿਵੇਂ ਵਿਗਾੜਿਆ ਜਾ ਸਕਦਾ ਹੈ ? ਕਿਸੇ ਅਬਲਾ ਦੀ ਇੱਜ਼ਤ ਕਿਵੇਂ ਲੁੱਟੀ ਜਾ ਸਕਦੀ ਹੈ। ਕਿਸੇ ਦੇ ਘਰ ਨੂੰ ਅੱਗ ਕਿਵੇਂ ਲਾਈ ਜਾ ਸਕਦੀ ਹੈ। ਪਰ ਜੇ ਬੁੱਧ ਵਿਚ ਪ੍ਰਕਾਸ਼ ਹੋ ਜਾਵੇ ਤਾਂ ਫਿਰ ਮਨ ਵਿਚੋਂ ਵੀਚਾਰਾਂ ਨਿਕਲਦੀਆਂ ਹਨ ਕਿ ਜਗਤ ਜਲੰਦੇ ਨੂੰ ਕਿਵੇਂ ਠਾਰਿਆ ਜਾ ਸਕਦਾ ਹੈ। ਜਿਹੜਾ ਰੱਬ ਦਾ ਪਿਆਰਾ ਵਿਵੇਕ ਬੁੱਧ ਵਾਲਾ ਹੈ ਉਹ ਤਾਂ ਮੁਕਤੀ ਦਾ ਕਾਰਨ ਬਣੇਗਾ। ਉਹ ਬੀਮਾਰੀ ਬਣ ਕੇ ਸੰਸਾਰ ਵਿਚ ਨਹੀਂ ਵਿਚਰੇਗਾ। ਉਹ ਤਾਂ ਸਿਆਣਾ ਵੈਦ ਬਣ ਕੇ ਵਿਚਰੇਗਾ। ਉਸ ਦੀ ਇਕ-ਇਕ ਵੀਚਾਰ ਮਨੁੱਖਤਾ ਲਈ ਔਸ਼ੁਧੀ ਹੋਵੇਗੀ।

ਅੱਜ ਮਨੁੱਖ ਨੂੰ ਇਕ ਭਰਮ ਪੈਦਾ ਹੋ ਗਿਆ ਹੈ ਕਿ ਮੇਰੀ ਬੁੱਧ ਬੜੀ ਤੇਜ਼ ਹੋ ਗਈ ਹੈ। ਮੈਂ ਬਹੁਤ ਵਿੱਦਿਆ ਪੜ੍ਹ ਲਈ ਹੈ। ਬੁੱਧ ਤੇਜ਼ ਜ਼ਰੂਰ ਹੋ ਗਈ ਹੈ, ਪਰ ਉਸ ਤਲਵਾਰ ਵਾਂਗੂ ਤੇਜ਼ ਹੋ ਗਈ ਹੈ ਜੋ ਆਪਣਿਆਂ ਬੇਗਾਨਿਆਂ ਸਾਰਿਆਂ ਨੂੰ ਕੱਟੀ ਆ ਰਹੀ ਹੈ। ਪਰ ਜਿਸ ਬੁੱਧ ਨਾਲ ਹਮੇਸ਼ਾ ਪ੍ਰਮਾਤਮਾ ਯਾਦ ਆਵੇ ਤੇ ਸ਼ੁੱਭ ਕਰਮ ਹੋਣ, ਸਰਬੱਤ ਦਾ ਭਲਾ ਹੋਵੇ। ਐਸੀ ਬੁੱਧ ਪਿੱਛੇ ਵੀ ਜਿਨ੍ਹਾਂ ਦੀ ਸੀ ਪ੍ਰਮਾਤਮਾ ਦੀ ਕ੍ਰਿਪਾ ਨਾਲ ਸੀ ਅੱਗੋਂ ਵੀ ਐਸੀ ਬੁੱਧ, ਜਿਸ ਵਿਚ ਵਿਵੇਕ ਦਾ ਗਿਆਨ ਦਾ ਪ੍ਰਕਾਸ਼ ਹੋਵੇ, ਪ੍ਰਮਾਤਮਾ ਦੀ ਕ੍ਰਿਪਾ ਨਾਲ ਹੀ ਪ੍ਰਾਪਤ ਹੋਵੇਗੀ।

ਗੁਰੂ ਦੇ ਨਾਮ ਰੂਪ ਬਚਨ ਮਨ ਕਰਕੇ ਸੁਣਦਾ ਹੈ। ਉਥੇ ਹੀ ਇਹ ਪ੍ਰਕਾਸ਼ ਵਾਲੀ ਬੁੱਧ ਹੁੰਦੀ ਹੈ :

*ਬੁਧਿ ਗਿਆਨੁ ਸਰਬ ਤਹਿ ਸਿਧਿ ॥* (ਸੁਖਮਨੀ ਪੰਨਾ ੨੯੫)

ਇਹ ਬੁੱਧ ਤਾਂ ਅਕਾਲ ਪੁਰਖ ਦੀ ਬਖਸ਼ਸ਼ ਹੈ। ਦੁਨਿਆਵੀ ਵਿੱਦਿਆ ਦੇ ਪੜ੍ਹਨ ਪੜ੍ਹਾਉਣ ਨਾਲ ਇਹ ਬੁੱਧ ਨਹੀਂ ਪ੍ਰਾਪਤ ਹੁੰਦੀ। ਸਤਿਗੁਰੂ ਅਰਜਨ ਦੇਵ ਫ਼ੁਰਮਾਉਂਦੇ ਹਨ :

*ਸਾ ਬੁਧਿ ਦੀਜੈ ਜਿਤੁ ਵਿਸਰਹਿ ਨਾਹੀ ॥*
*ਸਾ ਮਤਿ ਦੀਜੈ ਜਿਤੁ ਤੁਧੁ ਧਿਆਈ ॥*
*ਸਾਸ ਸਾਸ ਤੇਰੇ ਗੁਣ ਗਾਵਾ ਓਟ ਨਾਨਕ ਗੁਰਚਰਣਾ ਜੀਉ ॥*



(ਮਾਝ ਮ: ੫ ਪੰਨਾ ੧੦੦)

ਗੁਰਬਾਣੀ ਵਿਚ ਐਸੀ ਜੋਦੜੀ ਕੀਤੀ ਗਈ ਹੈ ਕਿ ਹੇ ਕ੍ਰਿਪਾ ਦੇ ਖ਼ਜ਼ਾਨੇ ਨਿੱਤ ਹੀ ਮੇਰੇ ਹਿਰਦੇ ਵਿਚ ਵੱਸੋ। ਮੈਨੂੰ ਇਹੋ ਜਿਹੀ ਪ੍ਰਕਾਸ਼ਮਈ ਬੁੱਧ ਪ੍ਰਦਾਨ ਕਰੋ ਕਿ ਮੇਰੀ ਪ੍ਰਭੂ ਨਾਲ ਪ੍ਰੀਤੀ ਬਣੀ ਰਹੇ।

*ਕ੍ਰਿਪਾ ਨਿਧਿ ਬਸਹੁ ਰਿਦੈ ਹਰਿ ਨੀਤ ॥*
*ਤੈਸੀ ਬੁਧਿ ਕਰਹੁ ਪਰਗਾਸਾ ਲਾਗੈ ਪ੍ਰਭ ਸੰਗਿ ਪ੍ਰੀਤਿ ॥*

(ਟੋਡੀ ਮ: ੫ ਪੰਨਾ ੭੧੨)

ਸਾਡੇ ਪਾਸ ਕੋਈ ਐਸਾ ਸਾਬਣ ਨਹੀਂ, ਨਾ ਹੀ ਐਸਾ ਜਲ ਹੈ ਜਿਸ ਨਾਲ ਸਾਡੀ ਮਲੀਨ ਬੁੱਧ ਧੋਤੀ ਜਾ ਸਕੇ। ਸਾਡੀ ਕਿਸੇ ਘਾਲਣਾ ਨਾਲ, ਸਾਡੇ ਕਿਸੇ ਕਰਮ ਨਾਲ, ਕਿਸੇ ਜਪ ਤਪ ਨਾਲ ਇਹ ਮਲੀਨ ਬੁੱਧ ਨਹੀਂ ਧੁਪ ਸਕਦੀ। ਸਤਿਗੁਰੂ ਨਾਨਕ ਦੇਵ ਜੀ ਨੇ ਤਾਂ ਸਪੱਸ਼ਟ ਕਿਹਾ ਹੈ ਕਿ ਜੇ ਮਤਿ ਨੂੰ ਪਾਪਾਂ ਨਾਲ ਭਰ ਲਈਏ ਤਾਂ ਸਿਰਫ਼ ਪ੍ਰਭੂ ਨਾਮ ਦੇ ਪਿਆਰ ਨਾਲ ਹੀ ਉਹ ਧੁਪ ਸਕਦੀ ਹੈ। ਗੁਰੂ ਅਰਜਨ ਦੇਵ ਜੀ ਬੁੱਧ ਦੀ ਪਵਿੱਤਰਤਾ ਵਾਸਤੇ ਸਿਰਫ਼ ਪ੍ਰਮਾਤਮਾ ਦੀ ਕ੍ਰਿਪਾ ਹੀ ਦੱਸਦੇ ਹਨ। ਉਹ ਰਾਗ ਆਸਾ ਵਿਚ ਫ਼ੁਰਮਾਉਂਦੇ ਹਨ :

*ਅਪੁਸਟ ਬਾਤ ਤੇ ਭਈ ਸੀਧਰੀ ਦੂਤ ਦੁਸਟ ਸਜਨਈ ॥*
*ਅੰਧਕਾਰ ਮਹਿ ਰਤਨੁ ਪ੍ਰਗਾਸਿਓ ਮਲੀਨ ਬੁਧ ਹਛਨਈ ॥*

ਜਉ ਕਿਰਪਾ ਗੋਬਿੰਦ ਭਈ ॥
ਸੁਖ ਸੰਪਤਿ ਹਰਿ ਨਾਮ ਫਲ ਪਾਏ ਸਤਿਗੁਰ ਮਿਲਈ ॥ ਰਹਾਉ ॥
ਮੋਹਿ ਕਿਰਪਨ ਕਉ ਕੋਇ ਨ ਜਾਨਤ ਸਗਲ ਭਵਨ ਪ੍ਰਗਟਈ ॥
ਸੰਗਿ ਬੈਠਨੋ ਕਹੀ ਨਾ ਪਾਵਤ ਹੁਣਿ ਸਗਲ ਚਰਣ ਸੇਵਈ ॥
(ਆਸਾ ਮ: ੫ ਪੰਨਾ ੪੦੨)

ਐਸੀ ਬੁੱਧੀ ਤਾਂ ਪ੍ਰਮਾਤਮਾ ਦੀ ਕ੍ਰਿਪਾ ਨਾਲ ਹੀ ਪ੍ਰਾਪਤ ਹੁੰਦੀ ਹੈ।

ਆਪਣੀ ਬੁੱਧੀ ਨਾਲ ਤਾਂ ਮਨੁੱਖ ਬੁਰਾਈ ਹੀ ਲੋਚਦਾ ਹੈ, ਮੰਦੀਆਂ ਵਿਚਾਰਾਂ ਤੇ ਮੰਦੇ ਕਰਮ ਹੁੰਦੇ ਹਨ ਤੇ ਅੰਤ ਜੀਵਨ ਵਿਚ ਨਿਰਾਸ਼ਾ, ਅਸਫਲਤਾ ਹੀ ਪੱਲੇ ਪੈਂਦੀਆਂ ਹਨ। ਜਦੋਂ ਗੁਰੂ ਬਖਸ਼ਸ਼ ਕਰਦਾ ਹੈ ਜਿਵੇਂ ਕੋਈ ਮਾਂ ਬੱਚੇ ਦੇ ਮੈਲੇ ਕੱਪੜੇ ਉਤਾਰ ਕੇ, ਉਸ ਨੂੰ ਨੁਹਾ ਧੁਵਾ ਕੇ ਸਵੱਛ ਬਸਤਰ ਪਾ ਦੇਂਦੀ ਹੈ ਫਿਰ ਉਹ ਬੱਚਾ ਬੜਾ ਸੁੰਦਰ ਲੱਗਦਾ ਹੈ ਇਸੇ ਤਰ੍ਹਾਂ ਸਤਿਗੁਰੂ ਸਿੱਖ ਦੀ ਮਲੀਨ ਬੁੱਧ ਬਦਲ ਦਿੰਦੇ ਹਨ ਜਿਵੇਂ ਮੈਲੇ ਕੱਪੜੇ ਬਦਲਦਿਆਂ ਬੱਚਾ ਚੀਖ਼ੋ-ਪੁਕਾਰ ਕਰਦਾ ਹੈ। ਕਈ ਵਾਰ ਸਿੱਖ ਵੀ ਏਸੇ ਤਰ੍ਹਾਂ ਹੀ ਕਰਦਾ ਹੈ ਪਰ ਗੁਰੂ ਇਸ ਗੱਲ ਦੀ ਪ੍ਰਵਾਹ ਨਹੀਂ ਕਰਦੇ। ਕਬੀਰ ਸਾਹਿਬ ਇਸੇ ਤਬਦੀਲੀ ਦਾ ਜ਼ਿਕਰ ਕਰਦੇ ਹਨ ਕਿ ਗੁਰੂ ਨੇ ਮੇਰੀ ਮਲੀਨ ਬੁੱਧੀ ਖੋਹ ਲਈ ਹੈ, ਬੁੱਧ ਬਦਲ ਦਿੱਤੀ ਹੈ। ਹੁਣ ਮੈਨੂੰ ਸਿੱਧੀ ਪ੍ਰਾਪਤ ਹੋਈ ਹੈ। ਹੁਣ ਮੈਂ ਸਾਫ਼ ਸੁਥਰੇ ਬੱਚੇ ਵਾਂਗੂੰ ਪ੍ਰਮਾਤਮਾ ਦੀ ਗੋਦ ਵਿਚ ਬੈਠਣ ਦੇ ਯੋਗ ਹੋਇਆ ਹਾਂ ਪਰ ਐਸੀ ਬੁੱਧ ਬਦਲ ਕੇ ਸਿੱਧੀ ਲਈ ਜ਼ਰੂਰੀ ਹੈ ਜੇ ਬਹੀਐ ਪੜਿਆ ਪਾਸਿ।





## ੩੦

# ਏ ਦੁਇ ਨੈਨਾ ਮਤਿ ਛੁਹਉ

ਮਨੁੱਖਾ ਸਰੀਰ ਸਾਰੀਆਂ ਜੂਨਾਂ ਵਿਚੋਂ ਉੱਤਮ ਸਰੀਰ ਹੈ। ਇਹ ਪ੍ਰਮਾਤਮਾ ਦੀ ਪ੍ਰਾਪਤੀ ਵਾਸਤੇ ਅਮੁੱਲ ਵਸੀਲਾ ਹੈ ਪਰ ਇਹ ਤਾਂ ਹੀ ਸਫਲ ਹੈ ਜੇ ਇਸ ਦੀ ਠੀਕ ਵਰਤੋਂ ਹੋਵੇ। ਜੇ ਮਨੁੱਖਾ ਮਨ ਅਤੇ ਇੰਦ੍ਰੀਆਂ ਦੀ ਠੀਕ ਵਰਤੋਂ ਨਾ ਹੋਵੇ, ਦੁਰਵਰਤੋਂ ਹੋਵੇ ਤਾਂ ਮਨੁੱਖਾ ਮਨ ਤੇ ਇੰਦ੍ਰੀਆਂ ਇਸ ਜੀਵ ਵਾਸਤੇ ਇੰਨੀ ਭਟਕਣਾ ਪੈਦਾ ਕਰ ਦਿੰਦੀਆਂ ਹਨ ਕਿ ਇਹ ਜੀਵ ਜਨਮਾਂ-ਜਨਮਾਂ ਤੱਕ ਭਟਕਦਾ ਫਿਰਦਾ ਹੈ। ਭਟਕਣਾ ਮੁੱਕਣ ਵਿਚ ਹੀ ਨਹੀਂ ਆਉਂਦੀ।

ਇਸ ਜੀਵ ਦੀ ਐਸੀ ਹਾਲਤ ਹੋ ਜਾਂਦੀ ਹੈ ਜਿਵੇਂ ਕੋਈ ਮਾਲਕ ਦਿਨ ਰਾਤ ਨੌਕਰ ਦੀ ਪਾਲਣਾ ਪੋਸਣਾ ਕਰਦਾ ਰਹੇ ਕਿ ਇਹ ਠੀਕ ਹੋ ਕੇ ਮੇਰੇ ਕੰਮ ਆਵੇਗਾ ਪਰ ਨੌਕਰ ਕਦੀ ਠੀਕ ਹੋਣ ਵਿਚ ਹੀ ਨਾ ਆਵੇ ਤੇ ਮਾਲਕ ਦੀ ਸਾਰੀ ਜ਼ਿੰਦਗੀ ਨੌਕਰ ਦੇ ਨਖਰੇ ਪੂਰੇ ਕਰਨ ਵਿਚ ਹੀ ਗੁਜ਼ਰ ਜਾਵੇ। ਮੈਂ ਸੁਣਿਆ ਹੈ ਇਕ ਰੇਲਵੇ ਸਟੇਸ਼ਨ 'ਤੇ ਇਕ ਅਮੀਰ ਉੱਤਰਿਆ। ਛੋਟਾ ਸਟੇਸ਼ਨ, ਗੱਡੀ ਲੇਟ, ਭਾਰ ਚੁੱਕਣ ਵਾਲਾ ਇਕ ਕੁਲੀ ਲੱਭਾ। ਉਸ ਨੂੰ ਕਹਿਣ ਲੱਗਾ ਮੇਰਾ ਭਾਰ ਚੁੱਕ। ਉਹ ਕਹਿਣ ਲੱਗਾ ਜੀ ਭਾਰ ਤਾਂ ਚੁੱਕਾਂ ਪਰ ਮੈਨੂੰ ਠੰਡ ਬੜੀ ਲੱਗਦੀ ਹੈ। ਲੋੜ ਸੀ ਅਮੀਰ ਨੇ ਇਕ-ਇਕ ਕਰਕੇ ਆਪਣੇ ਕੱਪੜੇ ਉਸ ਨੂੰ ਦੇ ਦਿੱਤੇ ਫਿਰ ਉਹ ਕਹਿਣ ਲੱਗਾ ਠੰਡ ਤਾਂ ਮਿਟ ਗਈ ਹੈ ਪਰ ਮੈਂ ਤਾਂ ਭੁੱਖਾ ਹਾਂ ਕੁਝ ਖ਼ੁਰਾਕ ਵੀ ਉਸ ਨੂੰ ਦੇ ਦਿੱਤੀ। ਫਿਰ ਉਸਨੇ ਕੁਝ ਸਮਾਨ ਆਪ ਚੁੱਕਿਆ ਕੁਝ ਅਮੀਰ ਨੂੰ ਚੁਕਾਇਆ। ਅਮੀਰ ਕਹਿਣ ਲੱਗਾ ਸਾਰਾ ਸਾਮਾਨ ਤੂੰ ਚੁੱਕ। ਲੋਕ ਇੱਕਠੇ ਹੋ ਗਏ। ਅਮੀਰ ਕਹਿਣ ਲੱਗਾ ਇਹ ਮੇਰਾ ਸਾਮਾਨ ਪੂਰਾ ਨਹੀਂ ਚੁੱਕਦਾ। ਕੁੱਲੀ ਲੋਕਾਂ ਨੂੰ ਹੱਸ ਕੇ ਕਹਿਣ ਲੱਗਾ ਈਮਾਨਦਾਰੀ ਨਾਲ ਦੱਸੋ ਕੁੱਲੀ ਇਹ ਹੈ ਕਿ ਮੈਂ ਹਾਂ। ਹੁਣ ਅਮੀਰ ਨੂੰ ਆਪਣੀ ਮੂਰਖਤਾ ਦੀ ਸਮਝ ਆਈ ਕਿ ਮੈਂ ਕੀ ਕਰ ਬੈਠਾ ਹਾਂ। ਇਹ ਕਹਾਣੀ ਤਾਂ ਇਸ ਸਰੀਰ ਤੇ ਇਸ ਆਤਮਾ ਦੀ ਹੈ। ਇਸ ਸਰੀਰ ਨੇ ਇਸ ਆਤਮਾ ਨੂੰ ਇੰਨਾ ਭਟਕਾਇਆ ਹੈ ਕਿ ਮਾਲਕ ਤੋਂ ਨੌਕਰ ਬਣਾ ਦਿੱਤਾ ਹੈ। ਆਤਮਾ ਦੀ ਐਸੀ ਹਾਲਤ ਹੈ ਜਿਵੇਂ ਕੋਈ ਸਾਰੀ ਉਮਰ ਘੋੜੇ ਦੀ ਸਵਾਰੀ ਕਰ ਹੀ ਨਾ ਸਕੇ–ਸਿਰਫ ਘੋੜੇ ਦੀਂ ਸੇਵਾ ਹੀ ਕਰਦਾ ਰਹੇ।

ਬਾਬਾ ਫ਼ਰੀਦ ਜੀ ਫ਼ੁਰਮਾਉਂਦੇ ਹਨ ਕਿ ਇਹ ਸਰੀਰ ਤਾਂ ਭੌਂਕਣ ਵਾਲਾ ਕੁੱਤਾ ਹੈ ਤੇ ਜ਼ਰੂਰੀ ਨਹੀਂ ਕਿ ਕੁੱਤੇ ਲੋੜ ਪੈਣ 'ਤੇ ਭੌਂਕਦੇ ਹਨ। ਨਹੀਂ ਮਤਲਬ ਤੋਂ ਬਿਨਾਂ ਵੀ ਭੌਂਕਦੇ ਹਨ। ਇਨ੍ਹਾਂ ਕੁੱਤਿਆਂ ਨੂੰ ਭੌਂਕਣ ਦਾ ਰਸ ਹੈ। ਇਕ ਵਾਰ ਇਕ ਬੱਚਾ ਮਾਮਿਆਂ ਦੇ ਗਿਆ। ਘਰ ਵਿਚ ਦੋ ਕੁੱਤੇ ਸਨ। ਇਕ ਕੁੱਤੇ ਨੂੰ ਨਾਲ ਲੈ ਗਿਆ। ਮਾਮਾ ਭਾਣਜੇ ਨੂੰ ਬੜਾ ਪਿਆਰ ਕਰਦਾ ਸੀ। ਉਸ ਨੇ ਕੁੱਤੇ ਨੂੰ ਵੀ ਪਿਆਰ ਕੀਤਾ। ਭਾਣਜੇ ਦਾ ਕੁੱਤਾ ਭੈਣ ਦੇ ਘਰੋਂ ਆਇਆ ਹੈ। ਪਰ ਭਾਣਜੇ ਨੂੰ ਕਿਹਾ ਮੈਨੂੰ ਕੁੱਤੇ ਦੇ ਭੌਂਕਣ ਤੋਂ ਬੜੀ ਨਫ਼ਰਤ ਹੈ। ਮੈਂ ਇਸੇ ਲਈ ਕੁੱਤਾ ਨਹੀਂ ਰੱਖਿਆ। ਭਾਣਜੇ ਨੇ ਕਿਹਾ ਮਾਮਾ ਜੀ ਫ਼ਿਕਰ ਨਾ ਕਰੋ ਇਹ ਨਹੀਂ ਭੌਂਕੇਗਾ। ਉਸ ਨੇ ਕੁੱਤੇ ਨੂੰ ਖੁਵਾ ਪਿਆ ਕੇ ਰੱਸੀ ਨਾਲ ਉਸਦਾ ਮੂੰਹ ਬੰਨ੍ਹ ਦਿੱਤਾ। ਰਾਤ ਰਹਿ ਕੇ ਸਵੇਰੇ ਘਰ ਆ ਗਿਆ। ਘਰ ਵਾਲਾ ਕੁੱਤਾ ਪੁੱਛਣ ਲੱਗਾ ਸੁਣਾ ਪ੍ਰਾਹੁਣਚਾਰੀ ਵਿਚ ਗਿਆ ਸਾਂ ਕੀ ਹਾਲ ਰਿਹਾ ਹੈ ? ਉਹ ਕਹਿਣ ਲੱਗਾ ਭਰਾਵਾ ਸੇਵਾ ਵਾਲੀ ਤਾਂ ਹੱਦ ਹੋ ਗਈ ਹੈ ਪਰ ਸਭ ਕੁਝ ਬੇਸਵਾਦਾ, ਕੋਈ ਮਜ਼ਾ ਨਹੀਂ ਰਿਹਾ। ਘਰ ਵਾਲੇ ਕੁੱਤੇ ਪੁੱਛਿਆ ਆਖਰ ਕੀ ਹੋਇਆ। ਉਸ ਕੁੱਤੇ ਕਿਹਾ ਖਾਣੇ ਵਧੀਆ ਸਨ। ਸੁੱਤਾ ਏਅਰ ਕੰਡੀਸ਼ਨ ਕਮਰੇ ਵਿਚ ਪਰ ਸਭ ਕੁਝ ਬੇਕਾਰ। ਇਸ ਲਈ ਕਿ ਉਸ ਬਦਬਖ਼ਤ ਮਾਮੇ ਨੇ ਭੌਂਕਣ ਨਹੀਂ ਦਿੱਤਾ। ਭੌਂਕਣ ਬਿਨਾਂ ਕਾਹਦਾ ਮਜ਼ਾ ਹੈ। ਜਿਵੇਂ ਕੁੱਤੇ ਨੂੰ ਭੌਂਕਣ ਦਾ ਮਜ਼ਾ ਹੈ ਇਸ ਸਰੀਰ ਨੂੰ ਵੀ ਭੌਂਕਣ ਦਾ ਰਸ ਹੈ। ਬਾਬਾ ਫ਼ਰੀਦ ਜੀ ਕਹਿੰਦੇ ਹਨ ਮੈਂ ਤਾਂ ਰੂੰਈ ਦੇ ਕੇ ਕੰਨ ਹੀ ਬੰਦ ਕਰ ਲਏ ਹਨ ਤੇ ਇਸ ਸਰੀਰ ਨੂੰ ਕਹਿੰਦਾ ਹਾਂ ਤੂੰ ਜਿੰਨਾ ਭੌਂਕਣਾ ਹੈ ਭੌਂਕੀ ਜਾ ਮੈਂ ਤੇਰੀ ਕੋਈ ਗੱਲ ਨਹੀਂ ਸੁਣਨੀ।

*ਫ਼ਰੀਦਾ ਇਹੁ ਤਨੁ ਭਉਕਣਾ, ਨਿਤ ਨਿਤ ਦੁਖੀਐ ਕਉਣ ॥*
*ਕੰਨੀ ਬੁਜੇ ਦੇ ਰਹਾਂ, ਕਿਤੀ ਵਗੈ ਪਉਣੁ ॥ ੮੮ ॥* (ਸਲੋਕ ਫ਼ਰੀਦ)

ਪਰ ਸਵਾਲ ਪੈਦਾ ਹੁੰਦਾ ਹੈ ਕਿ ਇਹ ਸਰੀਰ ਕਿਉਂ ਭੌਂਕਦਾ ਹੈ। ਬਾਬਾ ਫ਼ਰੀਦ ਜੀ ਕਹਿੰਦੇ ਹਨ ਭੁੱਖਾ ਨਹੀਂ ਭੌਂਕਦਾ। ਲੋੜਾਂ ਤਾਂ ਇਸਦੀਆਂ ਬਹੁਤ ਥੋੜ੍ਹੀਆਂ ਹਨ ਰੱਬ ਨੇ ਬਣਾਇਆ ਬਹੁਤ ਕੁਝ ਹੈ, ਖਾਂਦਾ ਹੈ ਤੇ ਭੌਂਕਦਾ ਹੈ। ਰੱਬ ਦੇ ਪਦਾਰਥ ਰੂਪੀ ਖਜੂਰਾਂ ਪੱਕੀਆਂ ਹਨ, ਸ਼ਹਿਦ ਦੀਆਂ ਨਦੀਆਂ ਵਹਿ ਰਹੀਆਂ ਹਨ ਭਾਵ ਕਿ ਇੰਨੇ ਮਿੱਠੇ ਪਦਾਰਥ ਹਨ ਪਰ ਇਨ੍ਹਾਂ ਪਦਾਰਥਾਂ ਵਿਚ ਖਚਤ ਹੋਇਆ ਮਨੁੱਖ ਰੱਬ ਵਿਸਾਰ ਕੇ ਦਿਨ ਗੁਜ਼ਾਰ ਰਿਹਾ ਹੈ। ਇਸ ਦੀ ਉਮਰ ਦੇ ਦਿਨ ਘੱਟ ਰਹੇ ਹਨ ਮੌਤ ਦੇ ਹੱਥ ਇਸ ਦੀ ਉਮਰ ਨੂੰ ਪੈ ਰਹੇ ਹਨ।

*ਫ਼ਰੀਦਾ ਰੱਬ ਖਜੂਰੀ ਪਕੀਆਂ, ਮਾਖਿਆ ਨਈ ਵਹੰਨਿ ॥*
*ਜੋ ਜੋ ਵੰਞੈ ਡੀਹੜਾ, ਸੋ ਉਮਰ ਹਥ ਪਵੰਨਿ ॥ ੮੯ ॥* (ਸਲੋਕ ਫ਼ਰੀਦ)

ਆਖ਼ਰ ਇਨ੍ਹਾਂ ਪਦਾਰਥਾਂ ਨੂੰ ਭੋਗਦਿਆਂ ਵਿਸ਼ੇ-ਵਿਕਾਰਾਂ ਵਿਚ ਰਿਹਾਂ ਆਖ਼ਰ ਸਰੀਰ ਦੀ ਸੱਤਾ ਵੀ ਜਾਂਦੀ ਰਹਿੰਦੀ ਹੈ। ਸੁੰਦਰ ਤਨ ਸੁੱਕ ਕੇ ਪਿੰਜਰ ਹੋ ਜਾਂਦਾ ਹੈ, ਪਰ ਉਮਰ ਭਰ ਦੀ ਬਣੀ ਹੋਈ ਆਦਤ ਪਿੱਛਾ ਨਹੀਂ ਛੱਡਦੀ। ਵਿਕਾਰਾਂ ਦੇ

ਕਾਂ ਤਲੀਆਂ ਵਿਚ ਹੀ ਕਿਉਂ ਠੂੰਗੇ ਮਾਰਦੇ ਹਨ। ਪੈਰਾਂ ਦੀਆਂ ਤਲੀਆਂ ਵਿਚ ਤਾਂ ਠੂੰਗੇ ਮਾਰਦੇ ਹਨ ਕਿ ਉੱਠ ਤੁਰ। ਹੱਥਾਂ ਦੀਆਂ ਤਲੀਆਂ ਵਿਚ ਤਾਂ ਠੂੰਗੇ ਮਾਰਦੇ ਹਨ ਕਿ ਕੁਝ ਹੱਥਾਂ ਨਾਲ ਕਰ ਪਰ ਇਸ ਬੰਦੇ ਦੀ ਬਦਕਿਸਮਤੀ ਵੇਖੋ ਕਿ ਸਰੀਰ ਦੀ ਇਹ ਹਾਲਤ ਹੋ ਗਈ ਹੈ ਪਰ ਇਸ ਨੂੰ ਰੱਬ ਅਜੇ ਨਹੀਂ ਮਿਲਿਆ ਭਾਵ ਇਹ ਹੈ ਕਿ ਸਰੀਰ ਮਿਲਿਆ ਸੀ ਰੱਬ ਪਾਉਣ ਲਈ, ਰੱਬ ਮਿਲਿਆ ਨਹੀਂ। ਸਰੀਰ ਦਾ ਵਿਨਾਸ਼ ਹੋ ਰਿਹਾ ਹੈ। ਆਖ਼ਰੀ ਹਾਲਤ ਇਹ ਹੈ ਕਿ ਜਿਵੇਂ ਕਿਸੇ ਜਾਨਵਰ ਦਾ ਮਾਸ ਹੋਰ ਜਾਨਵਰ ਖਾ ਜਾਣ ਤੇ ਕਰੰਗ ਹੀ ਰਹਿ ਜਾਏ ਤੇ ਕਾਂ ਉਸ ਨੂੰ ਚੂੰਡ ਰਹੇ ਹੋਣ। ਇਹ ਹਾਲਤ ਇਸ ਜੀਵ ਦੀ ਹੈ।

ਕਿੰਨੀ ਤਰਸਯੋਗ ਹਾਲਤ ਹੈ ਇਸ ਜੀਵ ਦੀ। ਬੁੱਢਾ ਹੋ ਗਿਆ ਹੈ, ਸਰੀਰ ਨਿਢਾਲ ਹੋ ਗਿਆ ਹੈ। ਕਾਮ ਦੇ ਕਾਂ ਨੇ ਆ ਕੇ ਠੂੰਗਾ ਮਾਰ ਦਿੱਤਾ ਹੈ। ਅੱਸੀ ਸਾਲ ਦੀ ਉਮਰ ਵਿਚ ਗੋਰਖਨਾਥ ਦੇ ਗੁਰੂ ਯੋਗੀ ਮੁਛੰਦਰ ਨਾਥ ਨੇ ਸ਼ਾਦੀ ਕਰ ਲਈ। ਖ਼ੈਰ ਮੁਛੰਦਰ ਨਾਥ ਨੂੰ ਕੋਈ ਮੁਆਫ਼ ਵੀ ਕਰ ਦੇਵੇਗਾ ਕਿ ਸਾਰੀ ਉਮਰ ਇਸਤ੍ਰੀ ਤੋਂ ਦੂਰ ਰਿਹਾ–ਉਸ ਕਰਮ ਦਾ ਪ੍ਰਤੀ ਕਰਮ ਹੋ ਸਕਦਾ ਹੈ। ਰੋਜ਼ਾਨਾ ਕੋਈ ਨਾ ਕੋਈ ਐਸੀ ਖ਼ਬਰਂ ਪੜ੍ਹਨ ਵਾਸਤੇ ਮਿਲ ਜਾਂਦੀ ਹੈ ਕਿ 70 ਸਾਲ ਦੇ ਬੁੱਢੇ ਨੇ ਮਾਸੂਮ ਬੱਚੀ ਨਾਲ ਜ਼ਬਰਦਸਤੀ ਮੂੰਹ. ਕਾਲਾ ਕੀਤਾ ਤੇ ਬੇਇਜ਼ਤੀ ਕਰਵਾਈ। ਐਸਾ ਕਿਉਂ ਹੋਇਆ ਹੈ। ਕਾਮ ਦੇ ਕਾਂ ਨੇ ਸੁੱਕੇ ਕਰੰਗ ਨੂੰ ਠੂੰਗਾ ਮਾਰਿਆ ਹੈ। ਕਾਂ ਚੂੰਡ ਰਿਹਾ ਹੈ।



ਭਰਥਰੀ ਯੋਗੀ ਨੇ ਵੈਰਾਗ ਸ਼ਤਕ ਵਿਚ ਇਕ ਅੱਖੀਂ ਵੇਖਿਆ ਹਾਲ ਲਿਖਿਆ ਹੈ ਕਿ ਇਕ ਕੁੱਤਾ, ਜੋ ਪਿੰਗਲਾ ਹੈ, ਲੱਤਾਂ ਠੀਕ ਨਹੀਂ, ਇਕ ਅੱਖੋਂ ਕਾਣਾ ਹੈ, ਸਰੀਰ 'ਤੇ ਜ਼ਖ਼ਮ ਹਨ, ਖ਼ੂਨ ਪਾਕ ਵਗ ਕੇ ਸਾਰੀ ਚਮੜੀ ਭਿੱਜੀ ਪਈ ਹੈ ਪਰ ਕੁੱਤੀ ਨੂੰ ਵੇਖ ਕੇ ਉਸਦੀ ਵਾਸਨਾ ਜਾਗਦੀ ਹੈ। ਉਸ ਪਾਸੇ ਜਾਣ ਦਾ ਯਤਨ ਕਰਦਾ ਹੈ। ਭਰਥਰੀ ਦਾ ਮਨ ਦ੍ਰਵ ਜਾਂਦਾ ਹੈ। ਸਾਧੂ ਸੀ, ਉਸ ਕੋਲ ਵੇਖਣ ਵਾਲੀ ਅੱਖ ਸੀ। ਕਹਿਣ ਲੱਗਾ ਹੇ ਨੀਚ ਕਾਮ ਇਸ ਮਰੇ ਹੋਏ ਨੂੰ ਕਿਉਂ ਮਾਰਦਾ ਹੈਂ। ਲਿੱਸਾ ਹੈ, ਪੂਛ ਕੱਟੀ ਹੈ, ਕੀੜਿਆਂ ਨਾਲ ਸਰੀਰ ਭਰਿਆ ਹੈ, ਪਿਆਸਾ ਹੈ, ਭੁੱਖਾ ਹੈ, ਬੁੱਢਾ ਹੈ।

*ਹਾ ਹਾ ਮੀਚ ਕੇ, ਨੀਚ ਮਾਰੇ ਅਨੰਗਾ ॥*
*ਇੰਦੰ ਸ੍ਵਾਨ ਸਵਾਨੀ ਕੋ ਚਾਹੇ ਅਲੰਗਾ ॥*
*ਕ੍ਰਿਸਾ ਪਿੰਗ ਕਾਣਾ ਕਟੀ ਪੂਛ ਬੁੱਚਾ ॥*
*ਸ੍ਰਵੇ ਪੂੰ ਬਰਣੀ ਭਿਗੀ ਸਰਬ ਤੁੱਚਾ ॥*
*ਕ੍ਰਿਮਾ ਸੰਖ ਕੇ ਸੰਗ ਸੋਵਯਾ ਬਿਰਤਾਂਗਾ ॥*
*ਕਟੇ ਕੀਟ ਔ ਮੱਖ ਕਾ ਪੁੰਜ ਕਾਂਗਾ ॥*
*ਤ੍ਰਿਖਾ ਭੂਖ ਸੋ ਬਿਆਕੁਲਾ ਜੀਰੁਣਾਂਗਾ ॥*
*ਗਰੇ ਬੀਚ ਪੇਟਾਰ ਕੇ ਪਰੋ ਘਾਂਗਾ ॥*

(ਵੈਰਾਗਸ਼ੈਤਕ)

ਵਿਚਾਰੇ ਨੂੰ ਬਾਹਰੋਂ ਵੀ ਮੱਖੀਆਂ ਤੰਗ ਕਰਦੀਆਂ ਹਨ, ਕਾਂ ਠੂੰਗੇ ਮਾਰਦੇ ਹਨ। ਗੱਲ ਵਿਚ ਪਛੀ ਦਾ ਪਟਾ ਹੈ ਜਿਸ ਦੀ ਇਹ ਹਾਲਤ ਹੈ, ਕਾਮ ਉਸ ਦਾ ਲਿਹਾਜ਼ ਨਹੀਂ ਕਰਦਾ ਪਰ ਜਿੰਨਾ ਵਿਚ ਸੱਤਾ ਹੈ ਉਨ੍ਹਾਂ ਦਾ ਲਿਹਾਜ਼ ਕਿਵੇਂ ਕਰੇਗਾ।

ਏਸੇ ਤਰ੍ਹਾਂ ਦੀ ਹਾਲਤ ਹੈ ਜਦੋਂ ਕਰੋਧ ਠੂੰਗਾ ਮਾਰਦਾ ਹੈ। ਇਕ ਵਾਰ ਵੇਖਿਆ ਸੀ ਜ਼ਈਫ ਬੁੱਢਾ ਬੱਚੇ 'ਤੇ ਨਰਾਜ਼ ਹੋਇਆ। ਆਪਣੀ ਸੋਟੀ ਫੜ ਕੇ ਮਾਰਨ ਉਠਿਆ ਤੇ ਡਿੱਗ ਪਿਆ, ਚੋਟ ਲੱਗ ਗਈ। ਐਸੇ ਬੰਦਿਆਂ ਨੂੰ ਵੀ ਜਦੋਂ ਕਰੋਧ ਠੂੰਗਾ ਮਾਰਦਾ ਹੈ ਤਾਂ ਲੜਨ ਲਈ ਤਿਆਰ ਹੋ ਪੈਂਦੇ ਹਨ ਹਾਲਾਂਕਿ ਹਾਲਤ ਉੱਠਣ ਵਾਲੀ ਨਹੀਂ।

ਜਦੋਂ ਲੋਭ ਠੂੰਗਾ ਮਾਰਦਾ ਹੈ ਤਾਂ ਬੀਮਾਰ ਬੰਦੇ, ਬੁੱਢੇ ਬੰਦੇ, ਜੋ ਕੰਮ ਨਹੀਂ ਕਰ ਸਕਦੇ, ਕਰਨ ਲਈ ਤਿਆਰ ਹੋ ਜਾਂਦੇ ਹਨ। ਜਿਥੇ ਨਹੀਂ ਜਾ ਸਕਦੇ, ਜਾਣ ਲਈ ਤਿਆਰ ਹੋ ਜਾਂਦੇ ਹਨ ਅਤੇ ਰਾਹ ਵਿਚ ਹੀ ਮਰ ਜਾਂਦੇ ਹਨ। ਪਹੁੰਚ ਵੀ ਨਹੀਂ ਸਕਦੇ। ਇਹ ਲੋਭ ਨੇ ਠੂੰਗਾ ਮਾਰਿਆ ਹੈ। ਜਦੋਂ ਮੋਹ ਠੂੰਗਾ ਮਾਰਦਾ ਹੈ ਤਾਂ ਬੰਦਾ ਹਰ ਤਰ੍ਹਾਂ ਦੀ ਬੇਈਮਾਨੀ ਕਰਕੇ ਧਨ ਲਿਆ ਕੇ ਪ੍ਰਵਾਰ ਨੂੰ ਦੇਂਦਾ ਹੈ। ਪਹਿਲਾਂ ਮੋਹ ਵੱਸ, ਕਰੜੀ ਮਿਹਨਤ ਨਾਲ, ਫਰੇਬ ਕਪਟ, ਆਖ਼ਰ ਮੋਹ ਵੱਸ ਬੇਇਜ਼ਤੀ ਕਰਾਉਂਦਾ ਤੇ ਸਹਾਰਦਾ ਹੈ। ਪਰਿਵਾਰ ਦੇ ਸਾਰੇ ਮੈਂਬਰ ਬੇਇਜ਼ਤੀ ਕਰਦੇ ਹਨ। ਅੰਦਰੋਂ ਦੁਖੀ ਵੀ ਹੁੰਦਾ ਹੈ ਪਰ ਮੋਹ ਦਾ ਕਾਂ ਜਦੋਂ ਠੂੰਗਾ ਮਾਰਦਾ ਹੈ ਫਿਰ ਉਨ੍ਹਾਂ ਵਾਸਤੇ ਚੱਲ ਪੈਂਦਾ ਹੈ।



ਜਦੋਂ ਹੰਕਾਰ ਦਾ ਕਾਂ ਅੰਦਰੋਂ ਠੂੰਗਾ ਮਾਰਦਾ ਹੈ ਫਿਰ ਤਾਂ ਇਹ ਪੂਰਾ ਹਰਨਾਖ਼ਸ਼ ਬਣ ਕੇ ਬੈਠ ਜਾਂਦਾ ਹੈ। ਜਿਸ ਦੇ ਪਾਸ ਕੁਝ ਵੀ ਨਹੀਂ ਉਹ ਵੀ ਕਹਿੰਦਾ ਹੈ ਮੈਂ ਕਿਸੇ ਤੋਂ ਘੱਟ ਹਾਂ ! ਜੇ ਕਿਸੇ ਧਨਵਾਨ ਦੀ ਗੱਲ ਚਲਦੀ ਹੈ ਤਾਂ ਇਹ ਕਹਿੰਦਾ ਹੈ ਧਨਵਾਨ ਕਿਹੜੇ ਸੁਖੀ ਹਨ, ਰੱਬ ਨੇ ਸਾਨੂੰ ਸੰਤੋਖ ਦਿੱਤਾ ਹੈ। ਜੇ ਧਰਮ ਦੀ ਗੱਲ ਚੱਲਦੀ ਹੈ ਦੂਸਰਾ ਬੜਾ ਸਿਮਰਨ ਭਜਨ ਕਰਦਾ ਹੈ। ਇਸ ਦੇ ਅੰਦਰੋਂ ਹੰਕਾਰ ਬੋਲਦਾ ਹੈ ਮਨ ਸਾਫ਼ ਚਾਹੀਦਾ ਹੈ ਕੀ ਲੈਣਾ ਹੈ ਭਜਨ ਪਾਠ ਕੋਲੋਂ, ਕੀ ਪਿਆ ਹੈ ਭਜਨ ਪਾਠ ਵਿਚ, ਅਸੀਂ ਨਾ ਪਾਪ ਕਰਦੇ ਹਾਂ ਨਾ ਭਜਨ ਪਾਠ ਕਰਦੇ ਹਾਂ। ਇਹ ਕਾਂਵਾਂ ਦੇ ਠੂੰਗੇ ਵੱਜ ਰਹੇ ਹਨ ਅਤੇ ਪਿੰਜਰ ਚੂੰਡਿਆ ਜਾ ਰਿਹਾ ਹੈ।

ਗੁਰੂ ਅਰਜਨ ਦੇਵ ਜੀ ਨੇ ਇਨ੍ਹਾਂ ਪੰਜਾਂ ਕਾਂਵਾਂ ਬਾਰੇ ਸਹਿਸਕ੍ਰਿਤੀ ਸਲੋਕਾਂ ਵਿਚ ਫ਼ੁਰਮਾਇਆ ਹੈ :

*ਮੋਹ–ਹੇ ਅਜਿਤ ਸੂਰ ਸੰਗ੍ਰਾਮੇ, ਅਤਿ ਬਲਨਾ ਬਹੁ ਮਰਦਨਹ ॥ ੪੫ ॥*
*ਕਾਮ–ਹੇ ਕਾਮੰਨਰਕ ਬਿਸ੍ਰਾਮੰ, ਬਹੁ ਜੋਨੀ ਭ੍ਰਮਾਵਣਹ ॥ ੪੬ ॥*
*ਕ੍ਰੋਧ–ਹੇ ਕਲਿ ਮੂਲ ਕ੍ਰੋਧੰ, ਕਦੰਚ ਕਰੁਣਾ ਨ ਉਪਰਜਤੇ ॥ ੪੭ ॥*
*ਲੋਭ–ਹੇ ਲੋਭਾ ਲੰਪਟ ਸੰਗ ਸਿਰਮੋਰਹ, ਅਨਿਕ ਲਹਰੀ ਕਲੋਲਤੇ ॥ ੪੮ ॥*
*ਅਹੰਕਾਰ–ਹੇ ਜਨਮ ਮਰਣ ਮੂਲੰ, ਅਹੰਕਾਰੰ ਪਾਪਾਤਮਾ ॥ ੪੯ ॥*

(ਸਲੋਕ ਸਹਿਸਕ੍ਰਿਤੀ ਪੰਨਾ ੧੩੫੮)

ਲੇਖ ਦਾ ਆਕਾਰ ਵਧਣ ਦੇ ਡਰ ਤੋਂ ਪੂਰੇ ਸਲੋਕ ਨਹੀਂ ਦਿੱਤੇ।

ਬਾਬਾ ਫ਼ਰੀਦ ਜੀ ਕਹਿੰਦੇ ਹਨ ਇਨ੍ਹਾਂ ਵਿਕਾਰ ਰੂਪੀ ਕਾਵਾਂ ਨੇ ਸਰੀਰ ਵਿਚ ਕੁਝ ਨਹੀਂ ਛੱਡਿਆ। ਪਿੰਜਰ ਵੀ ਖੋਜ ਲਿਆ ਹੈ ਕਿ ਕਿਤੇ ਮਾਸ ਦੀ ਬੋਟੀ ਰਹਿ ਤਾਂ ਨਹੀਂ ਗਈ। ਸਾਰਾ ਮਾਸ ਇਨ੍ਹਾਂ ਖਾ ਲਿਆ ਹੈ। ਮੈਂ ਇਨ੍ਹਾਂ ਵਿਕਾਰਾਂ ਨੂੰ ਕਹਿੰਦਾ ਹਾਂ ਦੋ ਅੱਖਾਂ ਹੀ ਬਚੀਆਂ ਰਹਿਣ ਦਿਉ ਮੈਨੂੰ ਆਪਣੇ ਪਿਆਰੇ ਨੂੰ ਵੇਖਣ ਦੀ ਆਸ ਹੈ। ਵਿਕਾਰੀ ਬੰਦੇ ਦੀ ਸਰੀਰ ਦੀ ਸੱਤਾ ਜਾਂਦੀ ਹੈ ਤਾਂ ਅੱਖਾਂ ਦੀ ਵੇਖਣ-ਸੱਤਾ ਵੀ ਜਾਂਦੀ ਹੈ। ਪਰ ਇਕ ਗੱਲ ਸਾਰੇ ਹੀ ਰੱਬੀ ਪਿਆਰਿਆਂ ਨੇ ਕਹੀ ਹੈ ਕਿ ਜਿਨ੍ਹਾਂ ਅੱਖਾਂ ਨਾਲ ਰੱਬ ਵੇਖਣਾ ਹੈ ਇਹ ਉਹ ਅੱਖਾਂ ਨਹੀਂ ਉਹ ਅੱਖਾਂ ਹੋਰ ਹਨ। ਉਹ ਦੋ ਨੇਤ੍ਰ ਹਨ ਇਕ ਗਿਆਨ ਦਾ ਅਤੇ ਇਕ ਪ੍ਰੇਮ ਦਾ। ਗਿਆਨ ਦੇ ਵਿਚ ਸਾਰੀ ਵਿੱਦਿਆ, ਵਿਚਾਰ ਤੇ ਵਿਵੇਕ ਆ ਜਾਂਦਾ ਹੈ ਅਤੇ ਪ੍ਰੇਮ ਦੇ ਵਿਚ ਬਿਰਹੋਂ ਵੈਰਾਗ ਆ ਜਾਂਦੇ ਹਨ। ਵਿਕਾਰੀ ਬੰਦੇ ਦੀ ਗਿਆਨ ਦੀ ਅੱਖ ਵੀ ਖ਼ਰਾਬ ਹੋ ਜਾਂਦੀ ਹੈ ਅਤੇ ਪ੍ਰੇਮ ਦੀ ਅੱਖ ਵੀ ਖ਼ਰਾਬ ਹੋ ਜਾਂਦੀ ਹੈ। ਜਿਸ ਹਿਰਦੇ ਵਿਚ ਪੰਜ ਕਾਮ ਆਦਿਕ ਆ ਜਾਣ ਉਥੇ ਪ੍ਰੇਮ ਕਿੱਥੇ ਰਹਿ ਸਕਦਾ ਹੈ, ਉੱਥੇ ਗਿਆਨ ਕਿਵੇਂ ਰਹਿ ਸਕਦਾ ਹੈ।

*ਕਾਗਾ ਕਰੰਗ ਢਢੋਲਿਆ, ਸਗਲਾ ਖਾਇਆ ਮਾਸੁ*
*ਏ ਦੁਇ ਨੈਨਾ ਮਤਿ ਛੁਹਉ ਪਿਰ ਦੇਖਨ ਕੀ ਆਸ ॥ ੯੧ ॥*



(ਸਲੋਕ ਫ਼ਰੀਦ)

ਅਗਲਾ ਸਲੋਕ ਬਹੁਤ ਹੀ ਵਿਚਾਰਨ ਵਾਲਾ ਹੈ। ਬਾਬਾ ਫ਼ਰੀਦ ਜੀ ਬੜੀ ਦੂਰਦ੍ਰਿਸ਼ਟੀ ਦੀ ਗੱਲ ਕਰਦੇ ਹਨ। ਜਦੋਂ ਬਚਦਾ ਹੈ ਤਾਂ ਸਭ ਕੁਝ ਹੀ ਬਚ ਜਾਂਦਾ ਹੈ, ਨਹੀਂ ਬਚਦਾ ਤਾਂ ਕੁਝ ਵੀ ਨਹੀਂ ਬਚਦਾ। ਕਦੀ ਐਸਾ ਵੇਖਿਆ ਹੋਵੇਗਾ ਕਿ ਇਕ ਬੰਦੇ ਦੇ ਸਰੀਰ 'ਤੇ ਕੋਈ ਮਾਸ ਨਾ ਰਹੇ ਤੇ ਅੱਖਾਂ ਬਚੀਆਂ ਰਹਿਣ। ਉਨ੍ਹਾਂ ਇਸੇ ਲਈ ਕਿਹਾ ਹੈ ਹੇ ਕਾਂ ਤੈਨੂੰ ਜੇ ਮੇਰੀ ਗੱਲ ਠੀਕ ਲੱਗਦੀ ਹੈ ਕਿ ਪਿਆਰੇ ਦੇ ਦਰਸ਼ਨਾਂ ਲਈ ਨੇਤ੍ਰ ਜ਼ਰੂਰੀ ਹਨ ਤਾਂ ਫਿਰ ਮੈਨੂੰ ਮੁਆਫ਼ ਕਰ ਮੇਰੇ ਸਰੀਰ ਦਾ ਮਾਸ ਵੀ ਨਾ ਖਾਹ ਭਾਵ ਇਹ ਹੈ ਕਿ ਕੁਆਰੀ ਕਾਇਆ ਹੀ ਰਹੇ, ਵਿਕਾਰ ਨੇੜੇ ਨਾ ਆਉਣ। ਹੇ ਕਾਂ ਜੇ ਤੇਰੇ ਵੱਸ ਵਿਚ ਹੈ ਤਾਂ ਇਥੋਂ ਉੱਡ ਜਾ ਮੇਰਾ ਪਿੰਜਰ ਨਾ ਚੂੰਡ। ਵੇਖ ਜਿਸ ਪਿੰਜਰੇ ਵਿਚ ਮੇਰਾ ਪਿਆਰਾ ਵੱਸਦਾ ਹੈ ਤੂੰ ਇਥੋਂ ਮਾਸ ਨਾ ਖਾਹ, ਭਾਵ ਇਹ ਹੈ ਕਿ ਵਿਕਾਰੋ ਤੁਸੀਂ ਮੇਰੀ ਸੱਤਾ ਨਾ ਗਵਾਉ। ਮੈਨੂੰ ਸੇਵਾ ਸਿਮਰਨ ਵਿਚ ਆਪਣਾ ਸਾਰਾ ਸਰੀਰਕ ਬਲ, ਮਾਨਸਿਕ ਬਲ ਤੇ ਆਤਮਿਕ ਬਲ ਲਗਾਉਣ ਦਿਉ।

*ਕਾਗਾ ਚੂੰਡਿ ਨ ਪਿਜਰਾ, ਬਸੈ ਤ ਉਡਰਿ ਜਾਹਿ ॥*
*ਜਿਤੁ ਪਿੰਜਰੈ ਮੇਰਾ ਸਹੁ ਵਸੈ, ਮਾਸੁ ਨ ਤਿਦੂ ਖਾਹਿ ॥ ੯੨ ॥*

(ਸਲੋਕ ਫ਼ਰੀਦ)

ਮਨੁੱਖੀ ਮਨ ਦੀ ਵੱਡੀ ਕਮਜ਼ੋਰੀ ਹੈ ਕਿ ਵਿਕਾਰਾਂ ਦੀ ਝਾਕ ਬਹੁਤ ਬੁਰੀ ਝਾਕ ਹੈ। ਐਸਾ ਬੰਦਾ ਕੁੱਤੇ ਵਾਂਗੂ ਦਰ-ਦਰ 'ਤੇ ਫਿਰਦਾ ਹੈ ਤੇ ਫਿਟਕਾਰਾਂ ਹੀ ਫਿਟਕਾਰਾਂ ਪੱਲੇ ਪੈਂਦੀਆਂ ਹਨ ਤੇ ਇਨ੍ਹਾਂ ਭੈੜੀਆਂ ਆਸਾਂ ਵਿਚ ਰੱਬੀ ਦਾਤ ਪਿਰ ਦੇਖਣ ਦੀ ਆਸ਼ ਵੀ ਗਵਾ ਬੈਠਦਾ ਹੈ। ਭਾਗਾਂ ਵਾਲੇ ਹਨ ਜਿਨ੍ਹਾਂ ਦੇ ਅੰਦਰ ਦਰਸ਼ਨਾਂ ਦੀ ਪਿਆਸ ਹੈ। ਪਿਆਸ ਨਾਲ ਰੱਬੀ ਆਸ ਬੱਝਦੀ ਹੈ ਤੇ ਇਕ ਦਿਨ ਰੱਬ ਦਰਸ਼ਨ ਦੇ ਕੇ ਆਸ ਪੂਰੀ ਕਰਦਾ ਹੈ। ਪਰ ਪਿਰ ਦੇਖਣ ਕੀ ਆਸ ਤਾਂ ਹੀ ਪੂਰੀ ਹੁੰਦੀ ਹੈ ਜੇ "ਬਹੀਐ ਪੜਿਆ ਪਾਸਿ"॥

• • •